ਸਾਲ ਪੰਦਰਵਾਂ, ਮਹੀਨਾ ਅਗਸਤ 2009

ਫਾਉਂਡਰ ਚੇਅਰਮੈਨ
ਸ੍ਰੀ ਮਾਨ ਸੰਤ ਬਾਬਾ ਵਰਿਆਮ ਸਿੰਘ ਜੀ ਮਹਾਰਾਜ
ਚੇਅਰਪਰਸਨ
(ਸੰਤ ਮਾਤਾ ਬੀਜੀ) ਰਣਜੀਤ ਕੌਰ ਜੀ, ਰਤਵਾੜਾ ਸਾਹਿਬ

**SUBSCRIPTION FOREIGN (ਵਿਦੇਸ਼)**

| | Annual | Life |
|---|---|---|
| **U.S.A.** | **50** US$ | **500** US$ |
| U.K. | **30** £ | **300** £ |
| Aus. | **80** $ | **800** $ |
| Europ | **50** Euro | **500** Euro |


**Postal Address for 'ATAM MARG' Enquiry, Money Order, Cheque, Draft & correspondence**
**V.G.R.M Charitable Trust**
**Gurdwara Ishar Parkash, Ratwara Sahib (Near Chandigarh) P.O. Mullanpur Garibdas, Teh. Kharar, Distt. S.A.S. Nagar (Mohali) 140901 Pb.India.**

**ਆਤਮ ਮਾਰਗ ਮੈਗਜੀਨ ਨਾ ਮਿਲਣ ਤੇ ਅਤੇ ਮਹਾਂਪੁਰਖਾਂ ਵੱਲੋਂ ਪ੍ਰਕਾਸ਼ਿਤ ਕਿਤਾਬਾਂ ਮੰਗਵਾਉਣ ਲਈ ਸੰਪਰਕ ਨੰ.-**

**Head Office INDIA - (M) 94172-14379, 9417214391**
**0160-2255002, Fax - 2255009**
U.S.A. - Baba Satnam Singh ji Atwal
Phone and Fax : 408-263-1844
Bhai Kuldeep Singh Sher Gill
Phone : 408-230-8319
**Canada - Bhai Sarmukh Singh Pannu** Ph - **604-433-0408**
**Bibi Sukhvinder Kaur Bains** Phone : 403-270-3387
**Bhai Tarsem Singh Bains** Ph - **604-599-5000**
Mobile - **00604-862-9525**, Fax - **604-599-6000**
**England - Bibi Gurbax Kaur /Jagtar Singh Jagi**
Phone : 0121-200-2818
Fax : 0121-200-2879, **Raj Mobile** : 07968734058
**Australia - Bhai Jiwan Singh ji**
Phone : 03-943-65865, Fax : 03-943-65867

**For more information please visit us on internet at:-**
**Email : atammarg@glide.net.in**
http:# www.ratwarasahib.org, http # www.ratwarasahibmedia.org





ਪ੍ਰਿੰਟਰ, ਪਬਲਿਸ਼ਰ ਤੇ ਐਡੀਟਰ ਬਾਬਾ ਹਰਪਾਲ ਸਿੰਘ ਰਤਵਾੜਾ ਸਾਹਿਬ ਨੇ 'ਆਤਮ ਮਾਰਗ' ਜੈ ਆਫਸੈਟ ਪ੍ਰਿੰਟਰਜ਼, 905 ਇੰਡਸਟਰੀਅਲ ਏਰੀਆ, ਫੇਜ਼-2, ਚੰਡੀਗੜ੍ਹ ਤੋਂ ਛਪਵਾ ਕੇ ਮੁੱਖ ਦਫਤਰ 'ਆਤਮ ਮਾਰਗ', ਰਤਵਾੜਾ ਸਾਹਿਬ, ਡਾਕਖਾਨਾ ਮੁਲਾਂਪੁਰ ਗਰੀਬਦਾਸ, ਤਹਿਸੀਲ ਖਰੜ, ਜ਼ਿਲਾ ਐਸ.ਏ.ਐਸ ਨਗਰ (ਮੋਹਾਲੀ) ਪੰਜਾਬ ਤੋਂ ਪ੍ਰਕਾਸ਼ਿਤ ਕੀਤਾ।


## ਤਤਕਰਾ



**SUBSCRIPTION - ਚੰਦਾ - (ਦੇਸ਼)**

| ਸਾਲਾਨਾ | ਜੀਵਨ ਕਾਲ | ਫੀ ਕਾਪੀ |
|---|---|---|
| 200/- | 2000/- | 20/- |
| 280/- | 2080/- | (For outstation cheques) |

**ਸੰਪਰਕ ਨੰ. ਰਤਵਾੜਾ ਸਾਹਿਬ**


ਰਤਵਾੜਾ ਸਾਹਿਬ 0160-2255001
ਗੁ. ਰਤਵਾੜਾ ਸਾਹਿਬ ਵਿਖੇ ਅਖੰਡਪਾਠ ਬੁਕਿੰਗ ਸਬੰਧੀ - 9417214386
ਪਰਮ ਸਤਿਕਾਰ ਯੋਗ ਬੀਜੀ 9417214381
ਜਰਨਲ - 9417214384, ਬੀ ਐਡ ਕਾਲਜ - 9417214382
ਬਾਬਾ ਰਾਜਿੰਦਰ ਸਿੰਘ ਸ੍ਰੀ ਮਾਨ ਲੰਗਰ 9417214380
ਆਡੀਓ ਵੀਡੀਓ ਲਾਇਬ੍ਰੇਰੀ 9872814385, 9417214385
ਅਖੰਡਪਾਠ ਬੁਕਿੰਗ 9417214386
ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ ਰਤਵਾੜਾ ਸਾਹਿਬ 0160-2255003
ਸੰਤ ਵਰਿਆਮ ਸਿੰਘ ਮੈਮੋਰੀਅਲ ਪਬਲਿਕ ਸਕੂਲ 0160-2255004


**ਅੰਮ੍ਰਿਤ ਬਾਣੀ ਸਕਾਈ ਟੀ.ਵੀ. ਸੈਟੇਲਾਈਟ ਚੈਨਲ 0176 ਤੇ ਸੰਤ ਮਹਾਰਾਜ ਸੰਤ ਬਾਬਾ ਵਰਿਆਮ ਸਿੰਘ ਜੀ ਰਤਵਾੜਾ ਸਾਹਿਬ ਵਾਲਿਆਂ ਦਾ ਕੀਰਤਨ ਨਿਮਨ ਅਨੁਸਾਰ ਹੈ -**

**ਐਤਵਾਰ ਸਵੇਰੇ 10.00 ਵਜੇ ਤੋਂ 11.00 ਵਜੇ ਤੱਕ**
**ਸੋਮਵਾਰ ਸ਼ਾਮ 7.00 ਵਜੇ ਤੋਂ ਸ਼ਾਮ 8.00 ਵਜੇ ਤੱਕ**
**ਯੂ.ਕੇ. ਸਮੇਂ ਅਨੁਸਾਰ ਸੁਣਿਆ ਜਾ ਸਕਦਾ ਹੈ।**

ਬਾਬਾ ਜੀ ਦੇ ਕੀਰਤਨ ਨੂੰ ਪੂਰੇ ਵਿਸ਼ਵ ਵਿਚ www.amritbani.com ਤੋਂ ਸੁਣਿਆ ਜਾ ਸਕਦਾ ਹੈ। ਆਪਣਾ ਸਮਾਂ ਯੂ.ਕੇ. ਸਮੇਂ ਅਨੁਸਾਰ ਨਿਰਧਾਰਤ ਕਰੋ।

**ਜਾਰੀ ਕਰਤਾ - ਆਤਮ ਮਾਰਗ ਸਪਿਰਚੂਅਲ ਸਾਇੰਟਿਫਿਕ ਐਜੂਕੇਸ਼ਨਲ ਚੈਰੀਟੇਬਲ ਟਰਸਟ, ਯੂ.ਕੇ.**

# ਸੰਪਾਦਕੀ

ਮਹਾਨ ਪਵਿੱਤਰ ਇਸ ਪਤ੍ਰਿਕਾ ਦੀ ਸ਼ੁਰੂਆਤ ਭਾਦੋਂ ਮਹੀਨੇ ਦੀ ਸੰਗਰਾਂਦ ਉਪੱਰ ਜੀਵਾਂ ਦੀ ਪ੍ਰਾਲਭਧ ਅਨੁਸਾਰ ਮਹਾਂਪੁਰਸ਼ਾਂ ਦੇ ਪਵਿੱਤਰ ਮੁਖਾਰਬਿੰਦ ਤੋਂ ਗੁਰਬਾਣੀ ਦੇ ਪ੍ਰਕਾਸ਼ ਵਿੱਚ ਆਏ ਅਨੁਭਵੀ ਪ੍ਰਬਚਨਾਂ ਤੋਂ ਹੋ ਰਹੀ ਹੈ। ਇਸ ਮਹੀਨੇ ਦੇ ਵਿੱਚ ਮਹਾਨ ਕਰਮ ਯੋਗੀ ਇਸ ਸੰਪ੍ਰਦਾਇ ਦੇ ਪੂਰਵਜ ਮਹਾਂਪੁਰਸ਼ ਸੰਤ ਮਹਾਰਾਜ ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ ਵਾਲਿਆਂ ਦਾ ਸਰੀਰਕ ਜਨਮ ਦਿਹਾੜਾ ਅਤੇ ਪ੍ਰਲੋਕ ਗਮਨ ਦਾ ਦਿਨ ਆ ਰਿਹਾ ਹੈ। ਪਿਆਰੇ ਦੇ ਪਿਆਰ ਵਿੱਚ ਜੋ ਪ੍ਰਬਚਨਾਂ ਦਾ ਸੰਗ੍ਰਹਿ ਇਕੱਠਾ ਕਰਕੇ ਸੰਤ ਮਹਾਰਾਜ ਜੀ ਦੇ ਤਪ ਤਤਿਖਸ਼ਾ ਘਾਲਣਾ ਭਰਪੂਰ ਜੀਵਨ ਉਪੱਰ ਲੇਖ ਹੈ। ਮਹਾਂਪੁਰਸ਼ਾਂ ਦੇ ਜੀਵਨ ਤੋਂ ਆਪਣੇ ਜੀਵਨ ਦੀ ਪੜਚੋਲ ਕਰਕੇ ਔਗੁਣ ਛੱਡ ਕੇ ਗੁਣਾਂ ਨੂੰ ਧਾਰਨ ਕਰਨ ਦਾ ਸੰਕਲਪ ਲੈਣਾ ਚਾਹੀਦਾ ਹੈ।

ਇਸੇ ਹੀ ਮਹੀਨੇ ਦੇ ਵਿੱਚ ਰੂਹਾਨੀ ਮਿਸ਼ਨ ਰਤਵਾੜਾ ਸਾਹਿਬ ਦੇ ਬਾਨੀ ਮਹਾਂਪੁਰਸ਼ਾਂ ਦੇ ਜੀਵਨ ਸਾਥੀ ਪਰਮ ਪੂਜਯ ਸਤਿਕਾਰਯੋਗ ਬੀਜੀ ਦੇ ਸਰੀਰ ਧਾਰਨ ਦਾ ਦਿਨ ੮ ਅਗਸਤ ਹੈ। ਬੀਤ ਰਾਗ ਅਵਸਥਾ ਦੇ ਮਾਲਿਕ ਸੰਤ ਮਾਤਾ ਜੀ ਇਸ ਮਿਸ਼ਨ ਨੂੰ ਆਪਣੀ ਅਸ਼ੀਰਵਾਦ ਸਦਕਾ ਚਲਾ ਰਹੇ ਹਨ। ਮਹਾਨ ਕਰਮ ਭੂਮੀ ਰਤਵਾੜਾ ਸਾਹਿਬ ਵਿਖੇ ਵਿਦਿਅਕ ਅਦਾਰੇ ਸਕੂਲ ਕਾਲਜ ਬਹੁਤ ਹੀ ਸਫਲਤਾ ਪੂਰਵਕ ਚਲ ਰਹੇ ਹਨ। ਜਿਥੇ ਕਿ ਹਜਾਰਾਂ ਬੱਚੇ ਦੁਨਿਆਵੀ ਵਿਦਿਆ ਦੇ ਨਾਲ ਨਾਲ ਇਸ ਪਵਿੱਤਰ ਅਸਥਾਨ ਤੇ ਜੀਵਨ ਜਾਚ ਪ੍ਰਾਪਤ ਕਰ ਰਹੇ ਹਨ। ਅਗਲੇ ਆਉਣ ਵਾਲੇ ਸਮੇਂ ਵਿੱਚ ਰਤਵਾੜਾ ਸਾਹਿਬ ਯੂਨੀਵਰਸਿਟੀ ਬਣਨ ਜਾ ਰਹੀ ਹੈ। ਬਿਰਧਾਂ ਦੀ ਸੇਵਾ ਸੰਭਾਲ ਵਾਸਤੇ ਅਤਿ ਅਧੁਨਿਕ ਸਹੂਲਤਾਂ ਵਾਲਾ ਬਿਰਧ ਆਸ਼ਰਮ ਦੀ ਸ਼ੁਰੂਆਤ ਪਰਮ ਪੂਜਯ ਬੀਜੀ ਨੇ ਸ਼ਿਲਾਨਿਆਸ ਪੱਥਰ ਨੂੰ ਆਪਣੇ ਪਵਿੱਤਰ ਕਰ ਕੰਵਲ ਸਪਰਸ਼ ਕਰਕੇ ਕੀਤੀ ਹੈ। ਜਿਸ ਦੀ ਕਾਰਸੇਵਾ ਸਵਰਗੀਆ ਡਾ. ਸਰਨ ਸਿੰਘ ਦੀ ਧਰਮ ਸੁਪੱਤਨੀ ਮਹਾਨ ਦਾਨੀ ਬੀਬੀ ਅਮਰਜੀਤ ਕੌਰ ਦਿੱਲੀ ਵਾਲਿਆਂ ਦੇ ਸਮੂੰਹ ਪਰਿਵਾਰ ਨੇ ਕਰੋੜਾਂ ਰੁਪਏ ਖਰਚ ਕੇ ਕਰਨੀ ਹੈ। ਇਸ ਵਿੱਚ ਅਤਿਅਧੁਨਿਕ ਸਹੂਲਤਾਂ ਨਾਲ ਲੈਸ ੨੯ ਕਮਰੇ, ਸਾਰੀਆਂ ਅਤਿ ਅਧੁਨਿਕ ਸਹੂਲਤਾਂ ਵਾਲੇ ਵੱਡੇ ਵਿਜਟਰ ਰੂਮ, ਚਾਰ ਸਟਾਫ ਰੂਮ, ਮੈਡੀਕਲ ਵਿੰਗ, ਲਾਇਬਰੇਰੀ, ਕੌਮਿਊਨਿਟੀ ਰੂਮ ਡਾਈਨਿੰਗ ਰੂਮ, ਸਟੋਰ, ਗਿਰਨਗੀ ਵਾਤਾਵਰਣ ਸ਼ੁਧ ਰੱਖਣ ਵਾਸਤੇ ਸੁਰਬੀ ਐਸੋਸੀਏਟ ਆਰਕੀ ਟੈਕਟ ਚੰਡੀਗੜ੍ਹ ਵੱਲੋਂ ਡਿਜਾਇਨ ਤਿਆਰ ਕੀਤਾ ਗਿਆ ਹੈ।

**ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰਸਟ ਰਤਵਾੜਾ ਸਾਹਿਬ ਜਿਲ੍ਹਾ ਮੋਹਾਲੀ (ਨੇੜੇ ਚੰਡੀਗੜ) ਦੀ ਚੇਅਰਪਰਸਨ ਸੰਤ** ਮਾਤਾ ਰਣਜੀਤ ਕੌਰ ਜੀ ਦੀ ਯੋਗ ਅਗਵਾਈ ਹੇਠ ਰਤਵਾੜਾ ਸਾਹਿਬ ਅਨੇਕਾਂ ਕਾਰਜ ਪਹਿਲਾਂ ਹੀ ਰਤਵਾੜਾ ਸਾਹਿਬ ਕੰਪਲੈਸ ਅੰਦਰ ਚਲਾਏ ਜਾ ਰਹੇ ਹਨ। ਜਿਵੇਂ ਕਿ ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ (ਐਫੀਲੀਏਟਡ ਸੀ.ਬੀ.ਐਸ.ਈ. ਦਿੱਲੀ) ਜਿਸ ਵਿੱਚ 1200 ਦੇ ਕਰੀਬ ਬੱਚੇ ਦੁਨਿਆਵੀ ਵਿਦਿਆ ਦੇ ਨਾਲ ਨਾਲ ਰੂਹਾਨੀ ਵਿਦਿਆ ਲੈ ਰਹੇ ਹਨ। ਇਸੇ ਤਰ੍ਹਾਂ ਸੰਤ ਵਰਿਆਮ ਸਿੰਘ ਮੈਮੋਰੀਅਲ ਪਬਲਿਕ ਹਾਈ ਸਕੂਲ (ਐਫੀਲੀਏਟਡ ਪੰਜਾਬ ਬੋਰਡ ਮੋਹਾਲੀ) ਜਿਸ ਅੱਧੀ ਫੀਸ ਤੇ ਹੀ ਵਿਦਿਆ ਪ੍ਰਦਾਨ ਕਰਵਾਈ ਜਾ ਰਹੀ ਹੈ। ਇਸੇ ਤਰਾਂ ਬੀ ਐਡ ਕਾਲਜ ਜਿਸ ਵਿੱਚ ਟੀਚਰ ਟਰੇਨਿੰਗ ਦਿਤੀ ਜਾਂਦੀ ਹੈ। ਸਿਲਾਈ ਸੈਂਟਰ ਵੀ ਚੱਲ ਰਿਹਾ ਹੈ। ਡੇਅਰੀ ਫਾਰਮ, ਐਗਰੀ ਕਲਚਰ, ਦਰਖਤ ਲਗਾਉਣ ਦੀ ਕਾਰ ਸੇਵਾ, ਸੜਕਾਂ ਬਣਾਉਣ, ਉਸਾਰੀ ਅਧੀਨ ਹਸਪਤਾਲ, ਹਾਰਸ ਰਾਈਡਿੰਗ, ਕ੍ਰਿਕਟ ਅਕੈਡਮੀ, ਆਤਮ ਮਾਰਗ ਮੈਗਜੀਨ ਧਾਰਮਿਕ ਮਾਸਿਕ ਪਤ੍ਰਿਕਾ, ਮਹਾਂਪੁਰਸ਼ਾ ਵੱਲੋਂ ਸੈਂਕੜੇ ਧਾਰਮਿਕ ਪੁਸਤਕਾਂ, ੨੪ ਘੰਟੇ ਲੰਗਰ ਦੀ ਸੁਵਿਧਾ, ਆਏ ਗਏ ਯਾਤਰੀ ਵਾਸਤੇ ਰਿਹਾਇਸ਼ ਦਾ ਪ੍ਰਬੰਧ, ਨਾਮ ਜਪਣ ਸਾਧਨਾਂ ਕਰਨ ਵਾਸਤੇ ਸ਼ੁਧ ਪਵਿੱਤਰ ਅਨਕੂਲ ਵਾਤਾਵਰਣ ਰੱਖਣ ਵਾਸਤ ਚੌਗਿਰਦੇ ਵਿੱਚ ਆਕਸੀਜਨ ਦੀ ਮਾਤਰਾ ਵਧਾਉਣ ਵਾਸਤੇ ਹਜਾਰਾਂ ਦਰੱਖਤ ਲਗਾਏ ਗਏ ਹਨ। ਕਿਤੇ ਵੀ ਕੋਈ ਕੁਦਰਤੀ ਆਫਤ ਆਉਣ ਤੇ ਟਰਸਟ ਵੱਲੋਂ ਸੇਵਾ ਪਹੁੰਚਾਈ ਜਾਂਦੀ ਹੈ। ਇਸੇ ਤਰਾਂ ਯੂਨੀਵਰਸਿਟੀ ਦੀ ਨਵੀਂ ਬਿਲਡਿੰਗ ਬਣਨ ਜਾ ਰਹੀ ਹੈ।

ਰੋਗੀਆਂ ਦੇ ਰੋਗ ਨਿਵਰਤ ਕਰਨ ਹਿੱਤ ਪੂਰਨਮਾਸ਼ੀ ਰੈਣ ਸਵਾਈ ਕਥਾ ਕੀਰਤਨ ਗੁਰਮਤਿ ਵੀਚਾਰਾਂ ਗੁਰਦੁਆਰ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਵਿਖੇ ਸੰਗਤਾਂ ਸਤਿਸੰਗ ਕਰਕੇ ਕਰਦੀਆਂ ਹਨ। ਰਤਵਾੜਾ ਸਾਹਿਬ ਪੂਰਨਮਾਸੀ ਦੀ ਵਿਲੱਖਣਤਾ ਇਹ ਹੈ ਕਿ ਹਰ ਪੂਰਨਮਾਸ਼ੀ ਦੀ ਰਾਤ ਨੂੰ ਚੰਦਰਮਾਂ ਦੀਆਂ ਠੰਢੀਆਂ ਰਿਸ਼ਮਾਂ ਵਿੱਚ ਪਵਿੱਤਰ ਜੜ੍ਹੀਆਂ ਬੂਟੀਆਂ ਰੁਤ ਅਨੁਸਾਰ ਪਾ ਕੇ ਖੀਰ ਦਾ ਦਰਗਾਹੀ ਪ੍ਰਸ਼ਾਦ ਕੀਰਤਨ ਸਮਾਪਤੀ ਉਪਰੰਤ ਬ੍ਰਹਮ ਮਹੁਰਤ ਵਿੱਚ ਵਰਤਾਇਆ ਜਾਂਦਾ ਹੈ। ਇਸ ਸਤਿਸੰਗ ਦੇ ਕਰਨ ਨਾਲ ਬਹੁਤ ਹੀ ਹੈਰਾਨੀ ਜਨਕ ਸਰੀਰਕ ਮਾਨਸਿਕ ਬਮਾਰੀਆਂ ਦੂਰ ਹੋਣ ਦੇ ਨਤੀਜੇ ਪ੍ਰਾਪਤ ਹੋਏ ਹਨ।

ਹਰ ਇਕ ਦੇ ਦੂਰ ਨੇੜੇ ਬੈਠੇ ਮਹਾਂਪੁਰਸ਼ਾਂ ਦੇ ਸਤਸੰਗੀ ਜਗਿਆਸੂਆਂ ਅੰਦਰ ਗੁਰਦੁਆਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਦੀ ਪਵਿੱਤਰ ਚਰਨ ਧੂੜ ਪ੍ਰਾਪਤ ਕਰਨ ਦੀ ਲਾਲਸਾ ਲਗਨ ਲੱਗੀ ਰਹਿੰਦੀ ਹੈ। ਹੁਣ ਤੋਂ ਹੀ ਵਿਦੇਸ਼ਾਂ ਦੇ ਪ੍ਰੇਮੀਆਂ ਦੇ ਟੈਲੀਫੋਨ ਈਮੇਲ ਫੈਕਸ ਸੁਨੇਹੇ ਸਲਾਨਾਂ ਸਮਾਗਮ ੨੮ ਅਕਤੂਬਰ ਤੋਂ ੩੧ ਅਕਤੂਬਰ ਰਤਵਾੜਾ ਸਾਹਿਬ ਪਹੁੰਚਣ ਲਈ ਟਿਕਟ ਬੁੱਕ ਕਰਾਵਾਉਣ ਦੇ ਆ ਰਹੇ ਹਨ। ਇਸ ਲਈ ਸਾਰੀਆਂ ਸੰਗਤਾਂ ਦੇ ਚਰਨਾਂ ਵਿੱਚ ਇਸ ਮਹੀਨੇ ਦੀ ਪਿਆਰੀ ਆਤਮ ਮਾਰਗ ਪਤ੍ਰਿਕਾ ਰਾਹੀਂ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਤਰ੍ਹਾਂ ਦੇ ਮਹਾਂਪੁਰਸ਼ਾਂ ਦੀ ਸੰਗਤ, ਸੋਭਤ ਸ਼ੋਹਰਤ ਦਾ ਜਰੂਰ ਹੀ ਲਾਹਾ ਪ੍ਰਾਪਤ ਕਰੋ ਜੀ।

# ਭਾਦੁਇ ਦੀ ਸੰਗਰਾਂਦ

*ਸੰਤ ਵਰਿਆਮ ਸਿੰਘ ਜੀ*
*ਬਾਨੀ ਵਿ. ਗੁ. ਰੂਹਾਨੀ. ਮਿਸ਼ਨ।*

*ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥*
*ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ ॥*
*ਜਿਤੁ ਦਿਨਿ ਦੇਹ ਬਿਨਸਸੀ*
*ਤਿਤੁ ਵੇਲੈ ਕਹਸਨਿ ਪ੍ਰੇਤੁ ॥*
*ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ ॥*
*ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ ॥*
*ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥*
*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥*
*ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ ॥*
*ਸੇ ਭਾਦੁਇ ਨਰਕਿ ਨ ਪਾਈਅਹਿ*
*ਗੁਰੁ ਰਖਣ ਵਾਲਾ ਹੇਤੁ ॥ ਅੰਗ - ੧੩੪*

*ਧਾਰਨਾ - ਵਾਹਿਗੁਰੂ!*
*ਮਹਿਮਾ ਨਾ ਤੇਰੀ ਵੇਦ ਜਾਣਦੇ,*
*ਤੇਰਾ ਬ੍ਰਹਮਾ ਨੇ ਅੰਤ ਨਾ ਪਾਇਆ।।*
*ਮਹਿਮਾ ਨ ਜਾਨਹਿ ਬੇਦ ॥*
*ਬ੍ਰਹਮੇ ਨਹੀ ਜਾਨਹਿ ਭੇਦ ॥*
*ਅਵਤਾਰ ਨ ਜਾਨਹਿ ਅੰਤੁ ॥*
*ਪਰਮੇਸਰੁ ਪਾਰਬ੍ਰਹਮ ਬੇਅੰਤੁ ॥ ੧ ॥*
*ਅਪਨੀ ਗਤਿ ਆਪਿ ਜਾਨੈ ॥*
*ਸੁਣਿ ਸੁਣਿ ਅਵਰ ਵਖਾਨੈ ॥ ੧ ॥ ਰਹਾਉ ॥*
*ਸੰਕਰਾ ਨਹੀ ਜਾਨਹਿ ਭੇਵ ॥*
*ਖੋਜਤ ਹਾਰੇ ਦੇਵ ॥*
*ਦੇਵੀਆ ਨਹੀ ਜਾਨੈ ਮਰਮ ॥*
*ਸਭ ਊਪਰਿ ਅਲਖ ਪਾਰਬ੍ਰਹਮ ॥ ੨ ॥*
*ਅਪਨੈ ਰੰਗਿ ਕਰਤਾ ਕੇਲ ॥*
*ਆਪਿ ਬਿਛੋਰੈ ਆਪੇ ਮੇਲ ॥*
*ਇਕਿ ਭਰਮੇ ਇਕਿ ਭਗਤੀ ਲਾਏ ॥*
*ਅਪਣਾ ਕੀਆ ਆਪਿ ਜਣਾਏ ॥ ੩ ॥*
*ਸੰਤਨ ਕੀ ਸੁਣਿ ਸਾਚੀ ਸਾਖੀ ॥*
*ਸੋ ਬੋਲਹਿ ਜੋ ਪੇਖਹਿ ਆਖੀ ॥*
*ਨਹੀ ਲੇਪੁ ਤਿਸੁ ਪੁੰਨਿ ਨ ਪਾਪਿ ॥*
*ਨਾਨਕ ਕਾ ਪ੍ਰਭੁ ਆਪੇ ਆਪਿ ॥ ਅੰਗ - ੮੯੪*
*ਧਾਰਨਾ - ਤੇਰਾ ਬ੍ਰਹਮਾ ਨੇ ਅੰਤ ਨਾ ਪਾਇਆ,*
*ਮਹਿਮਾ ਨਾ ਤੇਰੀ ਵੇਦ ਜਾਣਦੇ।*

ਸਾਧਸੰਗਤ ਜੀ! ਚਿੱਤ ਬਿਰਤੀਆਂ ਇਕਾਗਰ ਕਰੋ, ਦੂਰ-ਦਰਾਜ਼ ਤੋਂ ਗੁਰੂ ਮਹਾਰਾਜ ਦੀ ਹਜ਼ੂਰੀ ਦੇ ਅੰਦਰ ਭਾਦੋਂ ਦੀ ਸੰਗਰਾਂਦ ਮਨਾਉਣ ਵਾਸਤੇ ਮਹਾਰਾਜ ਜੀ ਦੀ ਕ੍ਰਿਪਾ ਦੇ ਨਾਲ ਇਸ ਥਾਂ ਦੇ ਉੱਤੇ ਇਕੱਤਰਿਤ ਹੋਏ ਹਾਂ। ਥੋੜ੍ਹਾ ਬਹੁਤ ਜਿਹੜਾ ਆਪਣੇ ਕੋਲ ਸਮਾਂ ਹੈ ਚਿੱਤ ਬਿਰਤੀਆਂ ਲਾ ਕੇ, ਜੋ ਸੁਣੋ, ਮੰਨਣ ਦਾ ਯਤਨ ਕਰਨ, serious ਹੋਵੋ ਉਹਦੇ ਵਲ, ਕਿਉਂਕਿ ਸੁਣਦਿਆਂ-ਸੁਣਦਿਆਂ ਸਾਡੀਆਂ ਉਮਰਾਂ ਲੰਘ ਗਈਆਂ। ਸੁਣਦੇ ਹੀ ਚਲੇ ਜਾਂਦੇ ਹਾਂ, ਮੰਨਦੇ ਨਹੀਂ ਗੱਲ। ਗੱਲ ਇੱਕੋ ਹੀ ਹੈ ਦੋ ਤਾਂ ਉਥੇ ਗੱਲਾਂ ਹੀ ਨਹੀਂ ਹਨ - ਇਕ ਗੱਲ ਹੈ।

*ਨਾਨਕ ਲੇਖੈ ਇਕ ਗਲ*
*ਹੋਰੁ ਹਉਮੈ ਝਖਣਾ ਝਾਖ ॥ ਅੰਗ - ੪੬੭*

ਜੇ ਇੱਕ ਗੱਲ ਨਹੀਂ ਹੈ ਤਾਂ ਬਾਕੀ ਦੀਆਂ ਗੱਲਾਂ ਕਿਸੇ ਲੇਖੇ ਵਿੱਚ ਨਹੀਂ ਹਨ। ਜੇ ਇੱਕ ਗੱਲ ਹੈ ਤਾਂ ਸਾਰਾ ਕੁਛ ਲੇਖੇ 'ਚ ਆ ਜਾਂਦਾ ਹੈ। ਆਦਮੀ ਦਾ ਮਨ amune ਹੋ ਜਾਂਦਾ ਹੈ, ਅੰਗ੍ਰੇਜ਼ੀ ਦਾ ਅੱਖਰ ਹੈ, ਉਹ ਸੁਣਦਾ-ਸੁਣਦਾ ਅਸਰ ਤੋਂ ਖਾਲੀ ਹੋ ਜਾਂਦਾ ਹੈ ਇਹ ਤਾਂ ਰੋਜ਼ ਹੀ ਕਹਿ ਦਿੰਦੇ ਨੇ ਐਹੋ ਜਿਹੀਆਂ ਗੱਲਾਂ। ਮਹਾਰਾਜ ਕਹਿੰਦੇ, ਰੋਜ਼ ਨਹੀਂ, ਹਰ ਰੋਜ਼ ਆਪ ਕਹੋ, ਸਵੇਰੇ ਵੀ ਕਹੋ, ਸ਼ਾਮ ਵੀ ਕਹੋ, ਦੁਪਿਹਰੇ ਵੀ ਕਹੋ, ਚੇਤੇ ਕਰੋ, ਚੇਤੇ ਕਰੋ। ਭੁੱਲੋ ਨਾ।

ਇਹਦੀ ਇੱਕ ਮਿਸਾਲ ਹੈ, ਕੌਰਵ ਤੇ ਪਾਂਡਵ ਦੋਵੇਂ ਮਸ਼ਹੂਰ ਖਾਨਦਾਨ, ਭਾਰਤ ਵਰਸ਼ 'ਚ ਹੋਏ ਨੇ ਜਿਨ੍ਹਾਂ ਨੂੰ ਹੋ ਸਕਦਾ ਹੈ, ੨੦-੩੦ ਹਜ਼ਾਰ ਹੋਰ ਨਾ ਭੁੱਲਿਆ ਜਾਵੇ। ਯਾਦ ਰਹਿਣਗੇ। ਪੰਜ ਹਜ਼ਾਰ ਸਾਲ ਤੋਂ ਸਭ ਦੇ ਯਾਦ ਨੇ। ਐਸੀਆਂ ਘਟਨਾਵਾਂ ਵਾਪਰੀਆਂ ਸੀ ਉਨ੍ਹਾਂ ਦੇ ਰਾਜ ਵਿੱਚ ਜਿਹੜੀਆਂ ਕਿ ਭੁੱਲਣ ਵਿੱਚ ਨਹੀਂ ਆ ਰਹੀਆਂ। ਪੰਜ ਹਜ਼ਾਰ ਸਾਲ ਵਿੱਚ ਹੋਰ ਵੀ ਵੱਡੇ ਰਾਜੇ ਹੋਏ ਨੇ, ਉਨ੍ਹਾਂ ਤੋਂ ਵੀ ਵੱਡੇ ਹੋਏ ਨੇ, ਪਰ ਉਨ੍ਹਾਂ ਦਾ ਨਾਉਂ ਕੋਈ ਨਹੀਂ ਜਾਣਦਾ। ਬੜੇ ਦੁਨੀਆਂ ਨੂੰ ਜਿੱਤਣ ਵਾਲੇ ਹੋਏ ਨੇ ਪਰ ਉਨ੍ਹਾਂ ਦਾ ਨਾਉਂ ਕੋਈ ਨਹੀਂ ਜਾਣਦਾ। ਪਰ ਉਹ ਨਹੀਂ ਭੁੱਲਦੇ। ਉਹ ਇਸ ਕਰਕੇ ਨਹੀਂ ਭੁੱਲਦੇ ਕਿਉਂਕਿ ਉਨ੍ਹਾਂ ਦੇ ਜੀਵਨ ਦੇ ਨਾਲ ਸੋਲ੍ਹਾਂ ਕਲਾ ਸੰਪੂਰਨ ਕ੍ਰਿਸ਼ਨ ਮਹਾਰਾਜ ਜੀ ਦਾ ਸਬੰਧ ਸੀ, ਇਕ ਤਰ੍ਹਾਂ ਦੀਆਂ ਅਮਰ ਹੋ ਗਈਆਂ ਇਨ੍ਹਾਂ ਦੀ ਕਥਾਵਾਂ। ਦੋ ਤਰ੍ਹਾਂ ਦਾ ਜੀਵਨ ਸੀ, ਮਾੜਾ ਜੀਵਨ ਵੀ ਸੀ, ਉਹ ਵੀ ਸਿੱਖਿਆ ਦਿੰਦਾ ਹੈ, ਦੂਜਾ ਵੀ ਸਿੱਖਿਆ ਦਿੰਦਾ ਹੈ। ਉਸ ਵਿੱਚ ਜਦ ਇਹ ਬੱਚੇ ਸੀਗੇ ਪੜ੍ਹਨ ਪਾ ਦਿੱਤੇ, ਕਾਫੀ ਸਮੇਂ ਤੋਂ ਬਾਅਦ ਪਾਂਡਵ ਨੇ ਪੁੱਛਿਆਂ ਜਾ ਕੇ ਮਾਸਟਰ ਨੂੰ (ਅਧਿਆਪਕ) ਜਾ ਕੇ ਕਿ ਕਿੰਨਾ-ਕਿੰਨਾ ਪੜ੍ਹ ਗਏ, ਕਹਿੰਦੇ ਜੀ ਅਰਜਨ, ਭੀਮ, ਸਹਿਦੇਵ, ਨਕੁਲ, ਇਹ ਤਾਂ ਦੋ-ਦੋ, ਤਿੰਨ-ਤਿੰਨ ਕਿਤਾਬਾਂ ਪੜ੍ਹ ਗਏ ਲੇਕਿਨ ਜੋ ਵੱਡੇ ਭਰਾ ਨੇ ਯੁਧਿਸ਼ਟਰ, ਹੁਸ਼ਿਆਰ ਬਹੁਤ ਨੇ, ਪਰ ਉਹ ਕਾਇਦਾ

ਹੀ ਨਹੀਂ ਟੱਪੇ ਅਜੇ, ਅੱਗੇ ਪੜ੍ਹਦੇ ਹੀ ਨਹੀਂ, ਜੁੜਵੇਂ ਅੱਖਰਾਂ 'ਚ ਉਥੇ ਹੀ ਰੁਕਿਆ ਪਿਆ ਹੈ। ਕਹਿੰਦੇ, ਕੀ ਤੁਸੀਂ ਪੜ੍ਹਾਉਂਦੇ ਨਹੀਂ? ਕਹਿੰਦੇ ਅਸੀਂ ਤਾਂ ਪੜ੍ਹਾਉਂਦੇ ਹਾਂ, ਉਹ ਕਹਿੰਦਾ ਹੈ ਕਿ ਮੇਰੇ ਯਾਦ ਨਹੀਂ ਹੁੰਦਾ। ਹੁਣ ਅਸੀਂ ਇੱਥੇ ਕੀ ਕਰ ਸਕਦੇ ਹਾਂ। ਉਹਨੇ ਕਿਹਾ ਮੇਰੇ ਕੋਲ ਲਿਆਓ ਕਾਇਦਾ। ਕਾਇਦਾ ਲਿਆਂਦਾ, ਬੁਲਾ ਲਿਆ ਓਸਨੂੰ। ਕਹਿੰਦੇ, ਯੁਧਿਸ਼ਟਰ ਪੜ੍ਹ। ਫਟਾਫਟ ਪੜ੍ਹ ਗਿਆ। ਜਦੋਂ ਉਥੇ ਆਇਆ ਦੋ ਅੱਖਰ ਜਿੱਥੇ ਜੁੜਦੇ ਨੇ, ਇੱਕ ਤਾਂ ਸੀਗਾ, ਕ੍ਰੋਧ ਮਤ ਕਰੋ। ਪੜ੍ਹ ਗਿਆ ਤਾਂ ਕਹਿੰਦੇ ਅੱਗੇ ਪੜ੍ਹ। ਕਹਿੰਦਾ, ਮੇਰੇ ਯਾਦ ਨਹੀਂ ਹੋਇਆ ਪਿਤਾ ਜੀ। ਕਹਿੰਦੇ, ਤੇਰੇ ਤਾਂ ਯਾਦ ਹੈ, ਤੂੰ ਫਟਾਫਟ ਪੜ੍ਹ ਗਿਆ। ਕਹਿੰਦਾ, ਪੜ੍ਹ ਤਾਂ ਮੈਂ ਲੈਂਦਾ ਹਾਂ ਲੇਕਿਨ ਮੇਰੇ ਯਾਦ ਨਹੀਂ ਹੋਇਆ, ਭੁੱਲ ਜਾਂਦਾ ਹਾਂ। ਅਖੀਰ ਉਨ੍ਹਾਂ ਨੇ ਉਹਦੇ ਮੂੰਹ 'ਤੇ ਥੱਪੜ ਮਾਰਿਆ, ਕਹਿੰਦੇ ਅੱਗੇ ਚਲਦਾ ਹੈਂ ਕਿ ਨਹੀਂ? ਬੜਾ ਖੁਸ਼ ਹੋਇਆ, ਬਹੁਤ ਖੁਸ਼ ਹੋਇਆ। ਕਹਿੰਦੇ ਯੁਧਿਸ਼ਟਰ! ਥੱਪੜ ਲੱਗਣ 'ਤੇ ਤਾਂ ਰੋਈਦਾ ਹੁੰਦਾ ਹੈ ਤੂੰ ਖੁਸ਼ੀ ਕਿਉਂ ਮਨਾ ਰਿਹਾ ਹੈਂ? ਕਹਿੰਦਾ, ਪਿਤਾ ਜੀ! ਮੇਰੇ ਸਬਕ ਯਾਦ ਹੋ ਗਿਆ?

ਪਹਿਲਾਂ ਨਹੀਂ ਸੀ ਯਾਦ? ਕਹਿੰਦਾ, ਨਾ ਤੇ ਮੈਨੂੰ ਬਿਲਕੁਲ ਕ੍ਰੋਧ ਆਇਆ ਹੀ ਨਹੀਂ ਹੈ। ਜੇ ਤੁਸੀਂ ਪੰਜ ਸੱਤ ਹੋਰ ਥੱਪੜ ਵੀ ਮਾਰ ਦਿੰਦੇ ਤਾਂ ਵੀ ਨਹੀਂ ਸੀ ਆਉਣਾ। ਮੈਂ ਤਾਂ ਖੁਸ਼ ਹਾਂ ਕਿ ਮੇਰੇ ਸਬਕ ਯਾਦ ਹੋ ਗਿਆ। ਲੋਭ ਮਤ ਕਰੋ, ਹੰਕਾਰ ਮਤ ਕਰੋ। ਐਸੀਆਂ ਗੱਲਾਂ ਆਮ ਆਉਂਦੀਆਂ ਨੇ। ਇਸੇ ਤਰ੍ਹਾਂ ਗੁਰਬਾਣੀ ਦੇ ਅੰਦਰ ਉਪਦੇਸ਼ ਨੇ, ਉਹ ਜਾਣਦੇ ਤਾਂ ਅਸੀਂ ਹੈਗੇ, ਜਿਵੇਂ ਬਾਕੀ ਜਾਣਦੇ ਸੀ, ਕ੍ਰੋਧ ਮਤ ਕਰੋ, ਲੋਭ ਮਤ ਕਰੋ, ਪਰ ਸਾਡੇ ਯਾਦ ਨਹੀਂ ਹੈ, ਅਸੀਂ ਭੁੱਲੇ ਰਹਿੰਦੇ ਹਾਂ ਹਰ ਵਕਤ। ਸੋ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਨੇ ਕਿ ਪਿਆਰਿਓ! ਸੰਸਾਰ ਵਿੱਚ ਜਿਸ ਕੰਮ ਨੂੰ ਕਰਨ ਵਾਸਤੇ ਤੁਸੀਂ ਆਏ ਓਂ। ਉਹ ਕੰਮ ਹੈ ਪ੍ਰਮੇਸ਼ਰ ਦੀ ਯਾਦ ਪਕਾਉਣਾ। ਸਿਮਰਨ ਯਾਦ ਨੂੰ ਕਹਿੰਦੇ ਨੇ। ਉਹਦੇ ਨਾਲ ਕੀ ਹੋਏਗਾ, ਕਲ੍ਹਾ ਤੇ ਕਲੇਸ਼ਾਂ ਦਾ ਨਾਸ਼ ਹੋ ਜਾਏਗਾ। ਕੋਈ ਬੰਦਾ ਕਲ੍ਹਾ ਤੇ ਕਲੇਸ਼ ਵਿੱਚ ਨਹੀਂ ਰਹਿੰਦਾ। ਜਿਹੜਾ ਇਸ ਫਾਰਮੂਲੇ ਨੂੰ ਅਪਣਾਅ ਲਵੇ।

ਅੱਜ ਮੈਂ ਇੱਕ ਬੀਬੀ ਨੂੰ ਕਿਹਾ ਕਿ ਨਾ ਜਪਿਆ ਕਰ, ਤੇਰੇ ਦੁੱਖਾਂ ਦਾ ਖਾਤਮਾ ਹੋ ਜਾਏਗਾ। ਕਹਿੰਦੀ, ਨਾਮ ਤਾਂ ਮੈਂ ਜਪਦੀ ਹੀ ਬਹੁਤ ਹਾਂ। ਮੈਂ ਕਿਹਾ ਕਿ ਜਾਂ ਤਾਂ ਤੂੰ ਨਾਮ ਨਹੀਂ ਜਪਦੀ, ਜਾਂ ਫੇਰ ਮੈਂ ਝੂਠ ਬੋਲਦਾ ਹਾਂ। ਦੋਹਾਂ 'ਚੋਂ ਇੱਕ ਗਲਤੀ ਹੈ। ਜਾਂ ਤਾਂ ਮੈਂ ਸਿਧਾਂਤ ਗਲਤ ਕਹਿ ਰਿਹਾ ਹਾਂ ਕਿ ਤੇਰੇ ਦੁੱਖਾਂ ਦਾ ਖਾਤਮਾ ਹੋ ਜਾਏਗਾ, ਤੂੰ ਨਾਮ ਜਪ। ਤੇ ਗੁਰੂ ਮਹਾਰਾਜ ਇਸ ਤਰ੍ਹਾਂ ਕਹਿ ਰਹੇ ਨੇ, ਉਨ੍ਹਾਂ ਤੋਂ ਪ੍ਰੇਰਨਾ ਲੈ ਕੇ ਮੈਂ ਕਹਿ ਰਿਹਾ ਹਾਂ -

***ਧਾਰਨਾ - ਸਿਮਰਿ ਪਿਆਰੇ ਨੂੰ,***
***ਸਿਮਰਉ ਸਿਮਰਿ ਸਿਮਰਿ ਸੁਖ ਪਾਵਉ।***

ਪਹਿਲੀ ਗੱਲ ਤਾਂ ਇਹ ਹੈ ਕਿ ਯਾਦ ਰੱਖੋ, ਯਾਦ ਰੱਖੋ। ਉਹਦਾ ਫਾਇਦਾ ਕੀ ਹੋਏਗਾ, ਤੁਹਾਨੂੰ ਸੁਖਾਂ ਦੀ ਪ੍ਰਾਪਤੀ ਹੋ ਜਾਏਗੀ। ਦੁਨੀਆਂ 'ਚ ਕੋਈ ਬੰਦਾ ਨਹੀਂ ਹੈ ਜਿਹੜਾ ਕਹੇ ਮੈਨੂੰ ਦੁੱਖ ਮਿਲੇ, ਸਭ ਸੁਖ ਚਾਹੁੰਦੇ ਨੇ। ਇੱਕ ਨਿੱਕਾ ਜਿਹਾ ਪਰਿੰਦਾ ਜਿਹਾ ਉਡਦਾ ਹੁੰਦਾ ਹੈ ਅੱਖਾਂ ਦੇ ਮੂਹਰੇ, ਹਾਥੀ ਹੈ ਵੱਡੇ ਤੋਂ ਵੱਡਾ ਜਾਨਵਰ, ਵਿਚਾਕਰਲੇ ਸਾਰੇ ਉਨ੍ਹਾਂ ਦੇ ਵਿੱਚ ਆ ਜਾਂਦੇ ਨੇ, ਇਹ ਸਾਰੇ ਸੁੱਖ ਚਾਹੁੰਦੇ ਨੇ, ਦੁੱਖ ਕੋਈ ਨਹੀਂ ਚਾਹ ਰਿਹਾ। ਕੋਈ ਨਹੀਂ ਹੈ ਜੀਵ ਜਿਹੜਾ ਦੁੱਖ ਮੰਗਦਾ ਹੈ ਪਰ ਫੇਰ ਕੋਈ ਹੈ ਐਸਾ ਮੰਤਰ ਜਿਹਦੇ ਨਾਲ ਸੁੱਖ ਹੀ ਮਿਲਣ, ਦੁਖ ਨਾ ਮਿਲਣ। ਮਹਾਰਾਜ ਕਹਿੰਦੇ ਹਾਂ, ਜੇ ਤੁਸੀਂ ਵਾਹਿਗੁਰੂ ਨੂੰ ਯਾਦ ਰੱਖਿਆ ਹੈ ਨਾ, ਫੇਰ ਸੁਖ ਦੀ ਪ੍ਰਾਪਤੀ ਹੋ ਜਾਂਦੀ ਹੈ।

***ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥***
***ਕਲਿ ਕਲੇਸ ਤਨ ਮਾਹਿ ਮਿਟਾਵਉ ॥***

***ਅੰਗ - ੨੬੨***

ਕਲ੍ਹਾ ਕਹਿੰਦੇ ਨੇ ਝਗੜੇ, ਵਾਦ, ਨਿੰਦਿਆਂ, ਚੁਗਲੀ, ਈਰਖਾ, ਵਖੀਲੀ; ਜਿਹਦੇ ਨਾਲ ਮਨ ਤਪਦਾ ਹੈ, ਤ੍ਰਿਸ਼ਨਾ, ਇਹ ਤਾਂ ਇਹ ਮਿਟ ਜਾਂਦੇ ਨੇ, ਇੱਕ ਕਲੇਸ਼ ਮਿਟ ਜਾਂਦੇ ਨੇ। ਕਲੇਸ਼ ਦੁਨੀਆਂ ਦੇ ਅੰਦਰ ਪੰਜ ਵੱਡੇ-ਵੱਡੇ ਗਿਣੇ ਗਏ ਨੇ। ਜਿਨ੍ਹਾਂ ਕਰਕੇ ਸੰਸਾਰ ਦੇ ਵਿੱਚ ਜਿਹੜਾ ਬਾਦਸ਼ਾਹਾਂ ਤੋਂ ਵੀ ਬਾਦਸ਼ਾਹ ਹੈ ਸੰਸਾਰੀ ਰੂਪ ਦੇ ਅੰਦਰ। ਉਹ ਵੀ ਦੁਖੀ ਹੈ, ਉਨ੍ਹਾਂ ਪੰਜਾਂ ਦੇ ਵਿੱਚ ਸਾਰੇ ਦੁੱਖ ਆ ਜਾਂਦੇ ਨੇ। ਅਵਿਦਿਆ, ਅਭਿਨਿਵੇਸ਼, ਅਸਿਮਿਤਾ, ਰਾਗ ਤੇ ਦਵੈਸ਼ ਵਿੱਚ। ਇਹ ਪੰਜ ਹਿੱਸਿਆਂ 'ਚ ਸਾਰੇ ਕਲੇਸ਼ ਵੰਡੇ ਜਾਂਦੇ ਨੇ।ਅਵਿਦਿਆ ਦੇ ਕਾਰਨ ਆਦਮੀ ਜੰਮਦਾ ਮਰਦਾ ਰਹਿੰਦਾ। ਇਹਦਾ ਕਦੀ ਖਹਿੜਾ ਹੀ ਨਹੀਂ ਛੁੱਟਦਾ, ਪਤਾ ਨਹੀਂ ਅਰਬ ਸਾਲ ਹੋ ਗਏ, ਪਤਾ ਨਹੀਂ ਖਰਬ ਸਾਲ ਹੋ ਗਏ, ਪਤਾ ਨਹੀਂ ਵਾਹਿਗੁਰੂ ਜਾਣੇ, ਜੇ ਸਾਡੀ ਮੁਕਤੀ ਹੋ ਗਈ ਹੁੰਦੀ, ਅਸੀਂ ਸੰਸਾਰ 'ਚ ਆਉਂਦੇ। ਘੁੰਮੇਟਣੀਆਂ ਲੈਂਦੇ ਫਿਰਦੇ ਹਾਂ, ਅਰ ਗਿਣਤੀ ਮਿਣਤੀ ਤੋਂ ਬਾਹਰ ਦੀਆ ਘੁੰਮੇਟਣੀਆਂ ਨੇ -

***ਧਾਰਨਾ - ਕਈ ਜਨਮ ਭਏ ਕੀਟ ਪਤੰਗਾ ॥***
***ਕਈ ਜਨਮ ਗਜ ਮੀਨ ਕੁਰੰਗਾ ॥***
***ਕਈ ਜਨਮ ਪੰਖੀ ਸਰਪ ਹੋਇਓ ॥***
***ਕਈ ਜਨਮ ਹੈਵਰ ਬ੍ਰਿਖ ਜੋਇਓ ॥ ੧ ॥***
***ਮਿਲੁ ਜਗਦੀਸ ਮਿਲਨ ਕੀ ਬਰੀਆ ॥***
***ਚਿਰੰਕਾਲ ਇਹ ਦੇਹ ਸੰਜਰੀਆ ॥ ੧ ॥ ਰਹਾਉ ॥***
***ਕਈ ਜਨਮ ਸੈਲ ਗਿਰਿ ਕਰਿਆ ॥***
***ਕਈ ਜਨਮ ਗਰਭ ਹਿਰਿ ਖਰਿਆ ॥***
***ਕਈ ਜਨਮ ਸਾਖ ਕਰਿ ਉਪਾਇਆ ॥***
***ਲਖ ਚਉਰਾਸੀਹ ਜੋਨਿ ਭ੍ਰਮਾਇਆ ॥ ਅੰਗ - ੧੭੬***

ਬਿਲਕੁਲ ਸੱਚ ਜਾਣੋ ਇਸ ਗੱਲ ਨੂੰ। ਦੇਖ ਲਿਆ ਕਰੋ, ਕੀੜੇ, ਮਕੌੜੇ, ਛਿਪਕਲੀਆਂ, ਬੇਅੰਤ ਜਾਨਵਰ, ਕਿੰਨੇ ਮਰਦੇ ਨੇ ਆਹ ਰੋਸ਼ਨੀ ਦੇ ਉੱਤੇ, ਜ਼ਮੀਨ ਵਾਹੁੰਦੇ ਹਾਂ ਉਹਦੇ ਵਿੱਚ ਬੇਅੰਤ

ਹੀ ਵਾਹੇ ਜਾਂਦੇ ਨੇ। ਧਰਤੀ ਦੇ ਉੱਤੇ ਹਿਸਾਬ ਕਿਤਾਬ ਹੀ ਨਹੀਂ ਹੈ, ਮਹਾਰਾਜ ਕਹਿੰਦੇ ਐਉਂ ਤੂੰ ਤੁਰਦਾ ਰਿਹਾ ਹੈਂ, ਦੁਖੀ ਹੁੰਦਾ ਰਿਹਾ ਹੈਂ। ਕਰੋੜਾਂ ਸਾਲ ਲੰਘ ਜਾਂਦੇ ਨੇ ਇੱਕ ਚੱਕਰ ਨੂੰ, ਮੁੜ ਕੇ ਫੇਰ ਆ ਜਾਂਦਾ ਹੈਂ, ਮਨੁੱਖ ਬਣ ਜਾਂਦਾ ਹੈਂ। ਬਹੁਤ ਵਾਰੀ ਬਣਿਆ ਹੈਂ ਹੁੰਦਾ ਕੀ ਹੈ ਮਨੁੱਖ ਬਣਨ ਤੋਂ ਬਾਅਦ -

*ਬੈਰ ਬਿਰੋਧ ਕਾਮ ਕ੍ਰੋਧ ਮੋਹ ॥*
*ਝੂਠ ਬਿਕਾਰ ਮਹਾ ਲੋਭ ਧ੍ਰੋਹ ॥*
*ਇਆਹੂ ਜੁਗਤਿ ਬਿਹਾਨੇ ਕਈ ਜਨਮ ॥*
*ਨਾਨਕ ਰਾਖਿ ਲੇਹੁ ਆਪਨ ਕਰਿ ਕਰਮ ॥*
*ਅੰਗ - ੨੬੭*

ਇਹਨ੍ਹਾਂ ਖਿਆਲਾਂ ਦੇ ਵਿੱਚ ਫੇਰ ਪੈ ਜਾਂਦੇ ਹਾਂ ਮਨੁੱਖ ਬਣ ਕੇ, ਫੇਰ ਅਸੀਂ ਚੱਲ ਕੇ ੮੪ ਦੇ ਚੱਕਰ 'ਚ ਪੈ ਜਾਂਦੇ ਹਾਂ। ਪੰਜ ਚੋਰ ਸਾਨੂੰ ਨਠਾਈ ਫਿਰਦੇ ਨੇ, ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ, ਈਰਖਾ, ਨਿੰਦਿਆ, ਚੁਗਲੀਆਂ, ਤ੍ਰਿਸ਼ਨਾ, ਆਸਾ, ਅੰਦੇਸ਼ਾ; ਪਤਾ ਨਹੀਂ ਹੈ ਕਿੰਨੇ ਕੁ ਵੈਰੀ ਨੇ ਜਿਹੜੇ ਇਸ ਜੀਵਨ ਨੂੰ ਜਦ ਸਮਾਂ ਆਉਂਦਾ ਹੈ ਇਹਨੂੰ ਥੱਲੇ ਸੁੱਟ ਦਿੰਦੇ ਨੇ। ਅਰ ਇਹਦੇ ਦਿਮਾਗ 'ਚੋਂ ਹੀ ਇਹ ਗੱਲ ਕੱਢ ਦਿੰਦੇ ਨੇ -

*ਧਾਰਨਾ - ਕੇਤੇ ਰੁਖ ਬਿਰਖ ਹਮ ਚੀਨੇ,*
*ਕੇਤੇ ਪਸ਼ੂ ਉਪਾਏ।*
*ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ ॥*
*ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ॥*
*ਅੰਗ - ੧੫੬*

੨੪ ਲੱਖ ਕਿਸਮ ਦੇ ਰੁੱਖ ਤੇ ਬਿਰਖ ਗਿਣੇ ਨੇ, ਇਨ੍ਹਾਂ ਦੇ ਵਿਚੀਂ ਹੋ ਕੇ ਆਏ ਹਾਂ, ਕਦੇ ਆਹ ਦਰਖਤ ਬਣ ਗਏ, ਕਦੇ ਫਲਾਣਾ ਦਰਖਤ ਬਣ ਗਏ, ਜੰਗਲਾਂ ਦੇ ਜੰਗਲਾਂ ਦੇ ਭਰੇ ਪਏ ਸੀ ਦਰਖਤਾਂ ਦੇ। ਕਿਹੋ ਜਿਹਾ ਜੀਵਨ ਸ਼ੁਰੂ ਹੋਇਆ ਕਿ ਕਿਤੇ ਪਸ਼ੂ, ਚਾਰ ਲੱਖ ਕਿਸਮ ਦੇ ਪਸ਼ੂ ਗਿਣੇ ਨੇ; ਸਾਢੇ ਸੱਤ ਲੱਖ ਕਿਸਮ ਦੇ ਪੇਟ ਭਾਰ ਤੁਰਨ ਵਾਲੇ ਜੀਵ ਗਿਣੇ ਨੇ, ਸਾਢੇ ਸੱਤ ਲੱਖ ਕਿਸਮ ਦੇ ਫੰਘਾਂ ਨਾਲ ਉਡਣ ਵਾਲੇ ਗਿਣੇ ਨੇ; ਐਹੋ ਜਿਹੇ ਬਣਦੇ ਤੁਰੇ ਆਏ ਹਾਂ। ਲੇਕਿਨ ਹੁਣ ਨਾ ਸਾਡਾ ਨਿਸ਼ਚਾ ਬਣੇ, ਨਾ ਅਸੀਂ ਮੰਨੀਏ, ਅਸੀਂ ਕਹਿੰਦੇ ਹਾਂ ਅਸੀਂ ਤਾਂ ਇਹੋ ਜਿਹੇ ਹੀ ਰਹਿਣਾ ਹੈ, ਹੋਰ ਤਾਂ ਹੋਰ ਤਾਂ ਦੇਖੋ, ਸੰਸਾਰ ਤੁਰਿਆ ਜਾਂਦਾ ਹੈ, ਪੁਛੋ ਜਾ ਕੇ ੨੦-੩੦ ਸਾਲ ਬਾਅਦ ਉਥੇ ਜਾਓ ਜਿਥੇ ਤੁਸੀਂ ਰਹਿੰਦੇ ਓਂ, ਫਲਾਣਾ ਸਿੰਘ? ਜੀ ਉਹ ਤਾਂ ਤੁਰ ਗਿਆ? ਫਲਾਣਾ ਸਿੰਘ? ਉਹ ਤਾਂ ਜੀ ਚਲਿਆ ਗਿਆ। ਐਨਾ ਵੀ ਚੰਗਾ ਹੈ ਕਿ ਮਰਿਆ ਨਹੀਂ ਕਹਿੰਦੇ। ਜਾਂਦੇ ਕਿੱਥੇ ਨੇ? ਕਿਸੇ ਨੂੰ ਪਤਾ ਹੈ ਕਿ ਕਿੱਥੇ ਜਾਂਦੇ ਨੇ? ਜੇ ਜਾਂਦੇ ਦਾ ਪਤਾ ਹੋਵੇ ਫੇਰ ਤਾਂ ਬਹੁਤ ਵਧੀਆ ਗੱਲ ਹੈ। ਲੇਕਿਨ ਪਤਾ ਤਾਂ ਹੈਗਾ ਕਿ ਫਲਾਣਾ ਵੀ ਚਲਿਆ ਗਿਆ, ਫਲਾਣਾ ਵੀ ਚਲਿਆ ਗਿਆ। ਆਪਣਾ ਫਿਕਰ ਨਹੀਂ ਹੈ ਕਿ ਮੈਂ ਵੀ ਜਾਣਾ ਹੈ। ਇਸ ਗੱਲ ਨੂੰ ਭੁੱਲਿਆ ਬੈਠਾ ਹੈ।

ਗੁਰੂ ਨਾਨਕ ਪਾਤਸ਼ਾਹ ਜਦੋਂ ਸਿਆਲਕੋਟ ਗਏ, ਓਸ ਵੇਲੇ ਹਮਜ਼ਾਗੌਂਸ ਚਿਲ੍ਹਾ ਕੱਟ ਰਿਹਾ ਸੀ, ਚਾਲੀ ਦਿਨ ਦਾ। ੨੫ ਦਿਨ ਹੋ ਗਏ ਸੀ, ਡੋਲਣ ਲਗ ਗਿਆ ਸ਼ਹਿਰ, ਗਰਕ ਕਰਨਾ ਸੀ ਉਹਨੇ, ਗੁਰੂ ਨਾਨਕ ਪਾਤਸ਼ਾਹ ਜੀਵਾਂ ਦੀ ਪੁਕਾਰ ਸੁਣ ਕੇ ਚਲੇ ਗਏ, ਚਿਲ੍ਹਾ ਤੁੜਵਾ ਦਿੱਤਾ ਉਸਦਾ, ਬੁਰਜ ਫਟ ਗਿਆ ਉਤੋਂ, ਗੁੰਬਦ ਫਟ ਗਈ, ਚਾਨਣਾ ਦਿਖ ਗਿਆ, ਚਿਲ੍ਹਾ ਟੁੱਟ ਗਿਆ, ਓਸ ਵੇਲੇ ਗੁਰੂ ਨਾਨਕ ਪਾਤਸ਼ਾਹ ਕੋਲ ਆਇਆ, ਮਹਾਰਾਜ ਕਹਿਣ ਲੱਗੇ, ਪੀਰ ਜੀ! ਸ਼ਹਿਰ ਨੂੰ ਕਿਉਂ ਗਰਕ ਕਰਦੇ ਓਂ, ਕਹਿੰਦੇ ਇਹ ਝੂਠਿਆਂ ਦਾ ਸ਼ਹਿਰ ਹੈ। ਮਹਾਰਾਜ ਕਹਿੰਦੇ, ਹੁਣੇ ਦੇਖ ਲੈਂਦੇ ਹਾਂ, ਝੂਠਿਆਂ ਦਾ ਹੈ ਕਿ ਸੱਚਿਆਂ ਦਾ ਹੈ। ਮਰਦਾਨਿਆਂ! ਆਹ ਟਕਾ ਲੈ ਜਾ, ਇੱਕ ਪੈਸੇ ਦਾ ਸੱਚ ਲੈ ਆਈਂ, ਇੱਕ ਦਾ ਝੂਠ ਲੈ ਆਈਂ। ਸ਼ਹਿਰ ਵਿੱਚ ਹੱਟੀ-ਹੱਟੀ ਸੌਦਾ ਮੰਗਦਾ ਫਿਰਦਾ ਹੈ, ਕਈ ਹੱਸ ਪੈਂਦੇ ਨੇ, ਕਈ ਕਹਿੰਦੇ ਨੇ ਕਿ ਸਾਧੂ ਮਹਾਤਮਾ ਹੈ ਕੋਈ ਰਮਜ਼ ਦੀ ਗੱਲ ਹੈ, ਹੱਸਣ ਦੀ ਗੱਲ ਨਹੀਂ, ਕੋਈ ਦੇ ਦਏਗਾ ਸੌਦਾ, ਵੀਹ ਬਾਈ ਸਾਲ ਦਾ ਇੱਕ ਨੌਜਵਾਨ ਬੈਠਾ ਹੈ, ਬੜਾ ਸੁੰਦਰ ਸਡੌਲ। ਕਹਿੰਦਾ, ਇੱਕ ਪੈਸੇ ਦਾ ਸੱਚ ਇਕ ਦਾ ਝੂਠ। ਟਕਾ ਫੜ ਲਿਆ।ਸਾਰੇ ਦੇਖਦੇ ਨੇ ਕਿ ਟਕਾ ਫੜ ਕੇ ਸੌਦਾ ਹੀ ਨਹੀਂ ਦਿੰਦਾ। ਦੋ ਕਾਗਜ਼ ਕੱਢੇ, ਦੋਹਾਂ ਦੀ ਪੁੜੀ ਬਣਾ ਕੇ ਦੇ ਦਿੱਤੀ। ਕਹਿੰਦੇ ਜਾਹ, ਲੈ ਲੈ। ਗੁਰੂ ਨਾਨਕ ਪਾਤਸ਼ਾਹ ਪਾਸ ਆ ਗਿਆ, ਕਹਿੰਦੇ ਲੈ ਆਇਆ ਭਾਈ ਸੌਦਾ? ਦੋਵੇਂ ਪੁੜੀਆਂ ਰੱਖ ਦਿੱਤੀਆਂ। ਕਹਿੰਦੇ, ਪੀਰ ਜੀ! ਖੋਹਲੋ ਤਾਂ? ਜਿਸ ਵਕਤ ਖੋਲ੍ਹੀਆਂ ਕਹਿੰਦੇ, ਖੋਲ੍ਹੋ। ਪੜ੍ਹੋ? ਕਹਿੰਦਾ ਮਹਾਰਾਜ ਇਕ 'ਤੇ ਤਾਂ ਲਿਖਿਆਂ ਹੈ ਕਿ ਮਰਨਾ ਸੱਚ, ਦੂਜੀ 'ਤੇ ਲਿਖਿਆ ਹੈ ਜੀਉਣਾ ਝੂਠ। ਕਹਿੰਦੇ ਪੀਰ ਜੀ! ਜਿੱਥੇ ਇੱਕ ਬੰਦਾ ਸੁਰਤ ਵਾਲਾ ਰਹਿੰਦਾ ਹੋਵੇ ਨਾ, ਉਹ ਸ਼ਹਿਰ ਨਹੀਂ ਗਰਕ ਕਰੀਦਾ ਹੁੰਦਾ, ਮਾੜੇ ਬੰਦੇ ਹੁੰਦੇ ਨੇ, ਠੀਕ ਹੈ ਵਿੱਚ ਹੈਗੇ ਬਥੇਰੇ। ਲੇਕਿਨ ਸੁਰਤ ਵਾਲਾ ਜੇ ਇੱਕ ਵੀ ਹੋਵੇ, ਉਹਦੀ ਬਦੌਲਤ ਸ਼ਹਿਰ ਬਚ ਜਾਇਆ ਕਰਦਾ ਹੈ। ਇਸ ਕਰਕੇ ਤੂੰ ਗਰਕ ਨਾ ਕਰ। ਸੋ ਜੇ ਇੱਕ ਬੰਦੇ ਦੀ ਵੀ ਯਾਦ ਰਹਿ ਜਾਇਆ ਕਰੇ, ਸੰਸਾਰ ਰਹਿਣ ਵਾਲਾ ਤਾਂ ਥਾਂ ਨਹੀਂ ਹੈ, ਇਥੋਂ ਤਾਂ ਚਲੇ ਜਾਣਾ ਹੈ। ਇੱਥੇ ਬੈਠੇ ਹਾਂ ਅਸੀਂ ਕੰਧੀਂ ਪਾ ਕੇ, ਤੇ ਰਹਿਣਾ ਇਹਨੇ ਹੈ ਨਹੀਂ, ਇਥੋਂ ਜਾਣਾ ਹੈ, ਆਹੀ ਸਬਕ ਇਹਦੇ ਯਾਦ ਨਹੀਂ ਹੁੰਦਾ, ਸਾਰੀ ਜ਼ਿੰਦਗੀ ਲੰਘ ਜਾਂਦੀ ਹੈ, ਲੋਕ ਕੋਲ ਦੀ ਚਲੇ ਜਾਂਦੇ ਨੇ ਇਹ ਕਹਿੰਦਾ ਹੈ ਕਿ ਮੈਂ ਨਹੀਂ ਜਾਣਾ। ਨਿਸ਼ਚਾ ਨਹੀਂ ਹੈ ਜਾਣ ਦਾ। ਬੜੀਆਂ ਗਹਿਰੀਆਂ ਨੀਹਾਂ ਪੁੱਟਦਾ ਹੈ ਕਿ ਮੈਂ ਤਿੰਨ ਮੰਜ਼ਲਾ, ਚਾਰ ਮੰਜ਼ਲਾ ਮਕਾਨ ਬਣਾਉਣਾ ਹੈ। ਇਹਦੇ ਵਿੱਚ ਹੀ ਪਰਚਿਆ ਰਹਿੰਦਾ ਹੈ, ਇਹਨੂੰ ਖਿਆਲ ਤੱਕ ਨਹੀਂ ਆਉਂਦਾ।

*ਗਹਰੀ ਕਰਿ ਕੈ ਨੀਵ ਖੁਦਾਈ*
*ਊਪਰਿ ਮੰਡਪ ਛਾਏ ॥ ਅੰਗ - ੬੯੨*

ਉਪਰ ਬਣਾਉਂਦਾ ਹੈ, ਕਈ ਤਾਂ ਉਪਰ ਬਣਾਉਂਦੇ-ਬਣਾਉਂਦੇ ਹੀ ਤੁਰ ਜਾਂਦੇ ਨੇ। ਜੇ ਰਹਿ ਵੀ ਜਾਵੇ, ਕਰਜ਼ਾ ਵਗੈਰਾ ਹੋ ਜਾਂਦਾ

ਹੈ, ਉਹ ਸਵਾਦ ਹੀ ਨਹੀਂ ਆਉਂਦਾ, ਜੇ ਭਲਾ ਥੋੜ੍ਹੇ ਸਾਲ ਕੱਟ ਵੀ ਲਵੇ ਤਾਂ ਕਿੰਨਾ ਸਮਾਂ ਬਰਬਾਦ ਕਰ ਦਿੱਤਾ ਓਸ ਨੇ ਇਸ ਦੇ ਉਤੇ। ਜਾਣ ਦਾ ਧਿਆਨ ਨਹੀਂ ਹੈ ਸੰਸਾਰ ਤੋਂ, ਇੱਥੇ ਰਹਿਣ ਦਾ ਹੈ, ਦੁਨੀਆਂ ਜਾ ਰਹੀ ਹੈ ਸਾਰੀ, ਇਹਦੇ ਮਨ ਵਿੱਚ ਇਹੀ ਹੈ ਕਿ ਮੈਂ ਨਹੀਂ ਜਾਣਾ ਹੋਰ ਸਾਰੇ ਜਾ ਰਹੇ ਨੇ। ਕਾਰਨ ਕੀ ਹੈ ਏਸ ਗੱਲ ਦਾ? ਮਹਾਰਾਜ ਕਹਿੰਦੇ, ਕਾਰਨ ਇਹ ਹੈ ਕਿ ਆਹ ਜਿਹੜਾ ਸੰਸਾਰ ਹੈ ਨਾ ਇਹ ਦੋ ਹਿੱਸਿਆਂ ਵਿੱਚ ਹੈ। ਇੱਕ ਤਾਂ ਇਹਦੇ ਵਿੱਚ ਅਖੰਡ ਜੋਤੀ ਹੈ ਜਿਸ ਨੂੰ ਚੇਤਨ ਵਾਹਿਗੁਰੂ ਬ੍ਰਹਮ ਕਹਿੰਦੇ ਨੇ, ਪ੍ਰਮਾਤਮਾ ਕਹਿੰਦੇ ਨੇ, ਪ੍ਰਮੇਸ਼ਰ ਕਹਿੰਦੇ ਨੇ। ਉਹ ਤਾਂ ਨਾ ਕਿਤੇ ਘੱਟ ਹੈ ਨਾ ਕਿਤੇ ਵੱਧ ਹੈ। ਜਿਵੇਂ ਸਮੁੰਦਰ ਪੂਰੇ ਦਾ ਪੂਰਾ ਹੁੰਦਾ ਹੈ ਕਿਤੋਂ ਟੁੱਟਦਾ ਨਹੀਂ ਹੈ ਆਪਸ ਵਿੱਚ, gape ਨਹੀਂ ਪੈਂਦਾ ਸਮੁੰਦਰ ਦੇ ਵਿੱਚ, ਇਸੇ ਤਰ੍ਹਾਂ ਜੋਤੀ ਦੇ ਵਿੱਚ gape ਨਹੀਂ ਹੈ ਕਿਤੇ ਵੀ। ਉਹ ਐਨ ਅਖੰਡ ਜੋਤੀ ਹੈ, ਪ੍ਰੀਪੂਰਨ ਹੈ, ਕਿਤੇ ਵੀ ਐਸਾ ਨਹੀਂ ਹੈ। ਜਿਸ ਤਰ੍ਹਾਂ ਆਕਾਸ਼ ਦੇਖਦੇ ਓਂ ਨਾ ਤੁਸੀਂ ਇਹ ਟੁੱਟਿਆਂ ਹੋਇਆ ਹੈ ਕਿਸੇ ਥਾਂ ਤੋਂ? ਆਕਾਸ਼ ਨਹੀਂ ਟੁੱਟਦਾ, ਨਾ ਘੱਟ ਹੁੰਦਾ ਹੈ, ਨਾ ਵੱਧ ਹੁੰਦਾ ਹੈ, ਨਾ ਗਰਮ ਹੁੰਦਾ ਹੈ ਨਾ ਠੰਡਾ ਹੁੰਦਾ ਹੈ। ਨਾ ਇਹ ਸੁੱਕਦਾ ਹੈ, ਨਾ ਕਿਸੇ ਤਰੀਕੇ ਨਾਲ ਖਤਮ ਹੁੰਦਾ ਹੈ। ਇਸੇ ਤਰ੍ਹਾਂ ਜਿਹੜੀ ਅਖੰਡ ਜੋਤੀ ਹੈ ਇਸ ਤੋਂ ਅਰਬਾਂ ਗੁਣਾਂ ਸੂਖਸ਼ਮ ਹੈ, ਉਥੇ ਤੱਕ ਤਾਂ ਕੋਈ ਪਹੁੰਚ ਹੀ ਨਹੀਂ ਸਕਦਾ, ਉਹ ਨਿਰੀ ਚੇਤਨ ਹੈ, ਉਹਦੇ ਆਸਰੇ ਓਹਦੀ ਸੱਤਾ ਪਾ ਕੇ ਮਾਇਆ ਕੰਮ ਕਰ ਰਹੀ ਹੈ, ਉਹ ਮਾਇਆ ਜਿਹੜੀ ਹੈ ਉਹਦਾ ਕੰਮ ਹੀ ਇਹੀ ਹੈ -

***ਇਨਿ ਮਾਇਆ ਜਗਦੀਸ ਗੁਸਾਈ***
***ਤੁਮ੍ਰੇ ਚਰਨ ਬਿਸਾਰੇ ॥ ਅੰਗ - ੮੫੭***

ਹਾਲਾਂਕਿ ਸਤਿ ਜਿਹੜਾ ਹੈ ਉਹ ਪ੍ਰਮੇਸ਼ਰ ਹੈ ਬਦਲਣ ਵਾਲੀ ਮਾਇਆ ਹੈ, ਮਾਇਆ ਸਦਾ ਥਿਰ ਨਹੀਂ ਰਹਿੰਦੀ, ਰੂਪ ਬਦਲਦੀ ਹੈ, ਪ੍ਰਮੇਸ਼ਰ ਬਦਲਦਾ ਨਹੀਂ। ਹੁਣ ਸਾਡਾ ਸਰੀਰ ਹੀ ਹੈ, ਕੋਈ ਸਮਾਂ ਸੀ ਯਾਦ ਆ ਜਾਂਦਾ ਹੈ ਕਿ ਛੋਟੇ-ਛੋਟੇ ਸੀ ਨੱਠੇ ਜਾਂਦੇ ਸੀ, ਪੜ੍ਹਨ ਜਾਂਦੇ ਸੀ, ਬਸਤੇ ਚੁੱਕੀਂ ਜਾਂਦੇ ਹੁੰਦੇ ਸੀ। ਉਹ ਯਾਦ ਰਹਿ ਗਈ ਗੱਲ, ਤੇ ਅੱਖੀਂ ਦੇਖਦੇ-ਦੇਖਦੇ ਜੁਆਨੀ ਆ ਗਈ, ਜੁਆਨੀ ਨੂੰ ਬੁੱਢੇਪਾ ਖਾ ਗਿਆ, ਬੁਢੇਪੇ ਦਾ ਹਰ ਕਦਮ ਮੌਤ ਵਲ ਨੂੰ ਵਧਦਾ ਜਾਂਦਾ ਹੈ ਲੇਕਿਨ ਇਹਦੇ ਯਾਦ ਨਹੀਂ, ਫੇਰ ਵੀ ਨਾਮ ਨਹੀਂ ਜਪਦਾ, ਫੇਰ ਵੀ ਦੁਨੀਆਂ ਦੀ ਗੱਲ ਕਰਦਾ ਹੈ। ਕਿਉਂਕਿ ਮਾਇਆ ਦਾ ਅਸਰ ਹੈ। ਇਹ ਮਾਂ ਦੇ ਪੇਟ ਵਿੱਚ ਪ੍ਰਮੇਸ਼ਰ ਨੂੰ ਯਾਦ ਕਰਦਾ ਸੀ ਕਿ ਮੈਂ ਨਾਮ ਜਪਾਂਗਾ, ਲੇਕਿਨ ਜਦ ਸੰਸਾਰ 'ਚ ਆ ਗਿਆ ਇਥੇ ਨਾਮ ਤਾਂ ਕਿਹੜਾ ਜਪਣਾ ਸੀ, ਪ੍ਰਮੇਸ਼ਰ ਦੇ ਪਿਆਰਿਆਂ ਨੂੰ ਵੀ ਟੀਚਰਾਂ ਕਰਦਾ ਹੈ। ਗੁਰੂਆਂ ਦਾ ਕਹਿਣਾ ਨਹੀਂ ਮੰਨਦਾ, ਆਉਂਦਾ ਹੀ ਨਹੀਂ ਗੁਰੂ ਕੋਲ। ਸਾਰੇ ਵਾਇਦੇ ਮੁੱਕਰ ਗਿਆ। ਜਿਹੜੇ ਆ ਗਏ ਉਨ੍ਹਾਂ ਨੂੰ ਮਾਇਆ ਜਿਹੜੀ ਹੈ ਉਹ ਐਨੀ ਤਕੜੀ ਹੋ ਕੇ ਪੈਂਦੀ ਹੈ, ਪਈ ਹੋਈ ਤਾਂ ਸਾਰਿਆਂ ਨੂੰ ਹੈ, ਉਨ੍ਹਾਂ ਨੂੰ ਜ਼ਰਾ ਪਤਾ ਰਹਿੰਦਾ ਹੈ ਕਿ ਮਾਇਆ ਨਾਲ ਵਾਹ ਪੈ ਗਿਆ ਸਾਡਾ। ਉਨ੍ਹਾਂ ਦੀ ਵੀ ਸੁਰਤ ਟਿਕਾਣੇ ਨਹੀਂ ਹੋਣ ਦਿੰਦੀ-

***ਧਾਰਨਾ - ਤੈਨੂੰ ਮੋਹ ਲਿਆ ਮਾਇਆ ਨੇ***
***ਪਿਆਰਿਆਂ ਨਾਮ ਜਪਣ ਨਾ ਦੇਵੇ।***

***ਪਹਿਲੈ ਪਿਆਰਿ ਲਗਾ ਥਣ ਦੁਧਿ ॥***
***ਦੂਜੈ ਮਾਇ ਬਾਪ ਕੀ ਸੁਧਿ ॥***
***ਤੀਜੈ ਭਯਾ ਭਾਭੀ ਬੇਬ ॥***
***ਚਉਥੈ ਪਿਆਰਿ ਉਪੰਨੀ ਖੇਡ ॥***
***ਪੰਜਵੈ ਖਾਣ ਪੀਅਣ ਕੀ ਧਾਤੁ ॥***
***ਛਿਵੈ ਕਾਮੁ ਨ ਪੁਛੈ ਜਾਤਿ ॥***
***ਸਤਵੈ ਸੰਜਿ ਕੀਆ ਘਰ ਵਾਸੁ ॥***
***ਅਠਵੈ ਕ੍ਰੋਧੁ ਹੋਆ ਤਨ ਨਾਸੁ ॥***
***ਨਾਵੈ ਧਉਲੇ ਉਭੇ ਸਾਹ ॥***
***ਦਸਵੈ ਦਧਾ ਹੋਆ ਸੁਆਹ ॥***
***ਗਏ ਸਿਗੀਤ ਪੁਕਾਰੀ ਧਾਹ ॥***
***ਉਡਿਆ ਹੰਸੁ ਦਸਾਏ ਰਾਹ ॥***
***ਆਇਆ ਗਇਆ ਮੁਇਆ ਨਾਉ ॥***
***ਪਿਛੈ ਪਤਲਿ ਸਦਿਹੁ ਕਾਵ ॥***
***ਨਾਨਕ ਮਨਮੁਖਿ ਅੰਧੁ ਪਿਆਰੁ ॥***
***ਬਾਝੁ ਗੁਰੂ ਡੁਬਾ ਸੰਸਾਰੁ ॥ ਅੰਗ - ੧੩੭***
***ਯਾ ਜੁਗ ਮਹਿ ਏਕਹਿ ਕਉ ਆਇਆ ॥***
***ਜਨਮਤ ਮੋਹਿਓ ਮੋਹਨੀ ਮਾਇਆ ॥***
***ਗਰਭ ਕੁੰਟ ਮਹਿ ਉਰਧ ਤਪ ਕਰਤੇ ॥***
***ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ ॥***
***ਉਰਝਿ ਪਰੇ ਜੋ ਛੋਡਿ ਛਡਾਨਾ ॥***
***ਦੇਵਨਹਾਰੁ ਮਨਹਿ ਬਿਸਰਾਨਾ ॥ ਅੰਗ - ੨੫੧***
***ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥***
***ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ ॥***
***ਅੰਗ - ੨੫੧***

ਐਸੀ ਬਾਤ ਹੈ। ਕਿਤਾਬਾਂ ਦੀਆਂ ਕਿਤਾਬਾਂ ਪੜ੍ਹ ਜਾਂਦਾ ਹੈ, ਡਿਗਰੀਆਂ ਲੈਂਦਾ ਹੈ, ਪੀ.ਐਚ.ਡੀ ਲੈਂਦਾ ਹੈ, ਉਸ ਤੋਂ ਅੱਗੇ ਡੀ.ਲਿਟ ਕਰ ਲੈਂਦਾ ਹੈ, ਹੋਰ ਪੰਡਤਾਈ ਕਰ ਲੈਂਦਾ ਹੈ, ਗਿਆਨੀ ਬਣ ਜਾਂਦਾ ਹੈ, ਬਹੁਤ ਵੱਡਾ ਫਿਲਾਸਫਰ ਬਣ ਜਾਂਦਾ ਹੈ, ਦੁਨੀਆਂ ਸਨਮਾਨ ਪੱਤਰ ਦਿੰਦੀ ਹੈ, ਮਾਨਤਾ ਹੁੰਦੀ ਹੈ ਬਹੁਤ। ਲੇਕਿਨ ਉਹਦੀ ਜਿਹੜੀ ਪੜ੍ਹਾਈ ਹੈ ਉਹ ਦੁਨੀਆਂ ਦੀ ਪੜ੍ਹਾਈ ਹੈ, ਜਿਹੜਾ ਕੰਮ ਕਰਨ ਵਾਸਤੇ ਆਇਆ ਸੀ ਉਥੋਂ ਭੁੱਲਿਆ ਪਿਆ ਹੈ। ਮਹਾਰਾਜ ਕਹਿੰਦੇ ਆਇਆ ਤਾਂ ਸੀ ਪ੍ਰਮੇਸ਼ਰ ਦਾ ਨਾਮ ਜਪਣ ਵਾਸਤੇ, ਲੇਕਿਨ ਮਾਇਆ ਦਾ ਬਲ ਪੈ ਗਿਆ। ਪਿਆਰ ਲੱਗ ਗਿਆ ਦੁੱਧ ਦਾ, ਮਾਂ ਬਾਪ ਦੀ ਪਛਾਣ ਹੋ ਗਈ। ਭਰਜਾਈ,

ਭਰਾਵਾਂ ਦੀ ਪਛਾਣ ਹੋ ਗਈ, ਖੇਲ੍ਹਣ ਲੱਗ ਗਿਆ, ਖਾਣ ਪੀਣ ਦੀ ਆਦਤ ਪੈ ਗਈ, ਵਿਸ਼ੇ ਵਿਕਾਰਾਂ 'ਚ ਪੈ ਗਿਆ, ਪੈਸੇ ਜੋੜਦਾ ਹੈ, ਕ੍ਰੋਧ ਕਰਦਾ ਹੈ, ਅਖੀਰ ਸਰੀਰ ਹਾਰ ਜਾਂਦਾ ਹੈ ਤੇ ਏਸ ਸੰਸਾਰ ਤੋਂ ਚਲਿਆ ਜਾਂਦਾ ਹੈ। ਮਹਾਰਾਜ ਕਹਿੰਦੇ ਆਹ ਹਾਲ ਇਹਦਾ ਚਲ ਰਿਹਾ ਹੈ, ਕਿਉਂਕਿ ਮਨਮੁੱਖ ਹੈ, ਮਨਮੁੱਖ ਦਾ ਹਨ੍ਹੇਰੇ ਨਾਲ ਪਿਆਰ ਪਿਆ ਹੋਇਆ ਹੈ। ਚਾਨਣੇ ਨਾਲ ਨਹੀਂ ਹੈ -

***ਨਾਨਕ ਮਨਮੁਖਿ ਅੰਧੁ ਪਿਆਰੁ ॥***
***ਬਾਝੁ ਗੁਰੂ ਡੁਬਾ ਸੰਸਾਰੁ ॥ ਅੰਗ - ੧੩੮***

ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਕਹਿੰਦੇ ਜਿਹੜਾ ਇਹ ਮਹੀਨਾ ਤੁਹਾਨੂੰ ਚੜ੍ਹਿਆ ਹੈ ਨਾ ਭਾਦੋਂ ਦਾ ਇਹਦੀ ਇੱਕੋ ਲਾਈਨ ਜੇ ਯਾਦ ਕਰ ਲਓਂ ਸਾਰਾ ਮਹੀਨਾ ਤੁਹਾਡਾ ਸਫਲ ਹੋ ਜਾਏਗਾ। ਉਹ ਇਹ ਹੈ ਕਿ -

***ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥***
***ਅੰਗ- ੧੩੪***

ਜਿਹੜੀਆਂ ਚੀਜ਼ਾਂ ਤੂੰ ਛੱਡ ਜਾਣੀਆਂ ਨੇ ਉਹਨਾਂ ਨਾਲ ਤਾਂ ਤੂੰ ਪਿਆਰ ਪਾ ਲਿਆ। ਜਿਹੜਾ ਤੇਰੇ ਨਾਲ ਜਾਣਾ ਹੈ ਉਹਨੂੰ ਤੂੰ ਬਿਲਕੁਲ ਭੁੱਲ ਗਿਆ ਤੇ 'ਹੇਤ' ਜਿਹੜੇ ਪਿਆਰ ਦੂਜੇ ਨੇ ਉਹ ਕਿਸੇ ਕੰਮ ਨਹੀਂ ਆਉਂਦੇ। ਮਹਾਰਾਜ ਕਹਿੰਦੇ -

***ਨਾਨਕ ਕਚੜਿਆ ਸਿਉ ਤੋੜਿ***
***ਢੂਢਿ ਸਜਣ ਸੰਤ ਪਕਿਆ ॥***
***ਓਇ ਜੀਵੰਦੇ ਵਿਛੁੜਹਿ***
***ਓਇ ਮੁਇਆ ਨ ਜਾਹੀ ਛੋੜਿ ॥ ਅੰਗ - ੧੧੦੨***

ਹੁਣ ਜਿਹੜੀ ਇਹਦੀ ਸਹਾਇਤਾ ਕਰਨੀ ਹੈ, ਇੱਕ ਤਾਂ ਇਹ ਦੁਨੀਆਂ ਹੈ, ਇੱਕ ਦੁਨੀਆਂ ਉਹ ਹੈ ਜਿਥੇ ਜਾ ਕੇ ਅਸੀਂ ਰਹਿਣਾ ਤੇ ਵਸਣਾ ਹੈ, ਸਾਡਾ ਵਾਹ ਪੈਣਾ ਹੈ। ਉਥੇ ਜਾ ਕੇ ਅਸੀਂ ਰਹਿਣਾ ਹੈ। ਦੋਹਾਂ ਥਾਵਾਂ 'ਤੇ ਹੈ ਹੁਣ; ਇੱਕ ਥਾਂ 'ਤੇ ਅਸੀਂ ਥੋੜ੍ਹੇ ਜਿਹੇ ਦਿਨ ਰਹਿਣਾ ਹੈ, ਇੱਕ ਥਾਂ 'ਤੇ ਜ਼ਿਆਦਾ ਦਿਨ ਰਹਿਣਾ ਹੈ। ਉਥੇ ਚੀਜ਼ ਉਹ ਮਿਲਣੀ ਹੈ -

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥***
***ਅੰਗ - ੧੩੪***

ਉਹ ਵੀ ਇਸੇ ਸ਼ਬਦਿ ਵਿੱਚ ਹੀ ਹੈ ਕਿ ਤੈਨੂੰ ਉਹ ਚੀਜ਼ ਮਿਲਣੀ ਹੈ ਜਿਹੜੀ ਤੂੰ ਇੱਥੇ ਬੀਜਦਾ ਹੈਂ, ਦੂਜੀ ਨਹੀਂ ਮਿਲਣੀ। ਹੁਣ ਤੇਰਾ ਹੇਤ ਲਗ ਗਿਆ ਦੂਜੀਆਂ ਚੀਜ਼ਾਂ ਨਾਲ। ਦੂਜੀਆਂ ਚੀਜ਼ਾਂ ਉਹ ਨੇ ਜਿਹੜੀਆਂ ਤੈਨੂੰ ਅੱਖਾਂ ਨਾਲ ਦਿਸਦੀਆਂ ਨੇ ਕੰਨਾਂ ਨਾਲ ਸੁਣਦੀਆ ਨੇ, ਹੱਥ ਨਾਲ ਛੋਹ ਸਕਦਾ ਹੈ, ਜੀਭ ਨਾਲ ਸਵਾਦ ਲੈ ਸਕਦਾ ਹੈ ਤੇ ਸੁੰਘ ਸਕਦਾ ਹੈ। ਪੰਜ ਚੀਜ਼ਾਂ ਨੇ ਸ਼ਬਦ, ਸਪਰਸ਼, ਰੂਪ, ਰਸ, ਗੰਧ; ਇਹ ਸਭ ਦੇ ਵਿੱਚ ਪਈਆਂ ਨੇ। ਇਨ੍ਹਾਂ ਚੀਜ਼ਾਂ ਨਾਲ ਤੇਰਾ ਪਿਆਰ ਪੈ ਗਿਆ। ਦੇਖਣ ਵਾਲੀਆਂ ਚੀਜ਼ਾਂ ਨਾਲ ਪਿਆਰ ਪੈ ਗਿਆ। ਇਹ ਬਿਨਸਦੀਆ ਤੁਰੀਆਂ ਜਾਂਦੀਆਂ ਨੇ, ਬਦਲਦੀਆ ਤੁਰੀਆਂ ਜਾਂਦੀਆਂ ਨੇ, ਜਿਹੜਾ ਅਬਦਲ ਹੈ ਉਹ ਹੈ ਵਾਹਿਗੁਰੂ; ਉਹਦੇ ਉਪਰ ਤੇਰਾ ਨਿਸ਼ਚਾ ਨਹੀਂ ਆਉਂਦਾ। ਉਹ ਹਮੇਸ਼ਾ ਤੇਰੇ ਨਾਲ ਰਹਿੰਦਾ ਹੈ, ਉਹ ਤੈਨੂੰ ਸੁੱਤੇ ਪਏ ਨੂੰ ਵੀ ਦੇਖਦਾ ਹੈ, ਜਾਗਦੇ ਨੂੰ ਵੀ ਦੇਖਦਾ ਹੈ, ਨਾਹੁੰਦੇ ਨੂੰ ਵੀ ਦੇਖਦਾ ਹੈ, ਤੁਰਦੇ ਨੂੰ ਵੀ ਦੇਖਦਾ ਹੈ, ਰਿਸ਼ਵਤ ਲੈਂਦੇ ਨੂੰ ਵੀ ਦੇਖਦਾ ਹੈ, ਖਾਂਦੇ ਨੂੰ ਵੀ ਦੇਖਦਾ ਹੈ ਚੋਰੀ ਕਰਦੇ ਨੂੰ ਵੀ ਦੇਖਦਾ ਹੈ। ਸੋ ਉਹ ਜਿਹੜਾ ਨਾਲ ਰਹਿੰਦਾ ਹੈ ਹਰ ਵਕਤ -

***ਜਹ ਜਹ ਪੇਖਉ ਤਹ ਹਜੂਰਿ***
***ਦੂਰਿ ਕਤਹੁ ਨ ਜਾਈ ॥***
***ਰਵਿ ਰਹਿਆ ਸਰਬਤ੍ਰ ਮੈ***
***ਮਨ ਸਦਾ ਧਿਆਈ ॥ ੧ ॥***
***ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ ॥***
***ਅੰਗ - ੬੭੭***

ਉਹ ਦੇਖ ਕੇ ਹੱਸਦਾ ਹੈ ਇਹਨੂੰ ਕਿ ਕੀ ਕਰਨ ਲੱਗ ਗਿਆ। ਏਸ ਮੂਰਖ ਨੂੰ ਪਤਾ ਨਹੀਂ ਹੈ ਕਿ ਕਰੋੜਾਂ ਸਾਲਾਂ ਤੋਂ ਬਾਅਦ ਦੇਹ ਮਿਲੀ ਹੈ। ਇਹ ਹੁਣ ਉਨ੍ਹਾਂ ਚੀਜ਼ਾਂ 'ਚ ਪਰਚ ਗਿਆ ਜਿਹੜੀਆਂ ਮਾਇਆ ਨੇ ਚੋਗਾ ਪਾ ਦਿੱਤਾ।

***ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ ॥***
***ਅੰਗ - ੫੦***

ਚੋਗਾ ਕਾਹਦਾ ਪਾ ਦਿੱਤਾ? ਜੇ ਤਾਂ ਜਾਨਵਰ ਫੜਨੇ ਹੋਣ ਚੌਲਾਂ ਦਾ ਚੋਗਾ ਪਾ ਦਿਓ, ਚੌਲ ਚਿੱਟੇ ਦੂਰੋਂ ਦਿੱਸ ਜਾਂਦੇ ਨੇ, ਜਾਨਵਰ ਉਡਾਰੀਆਂ ਮਾਰਦਾ ਥੱਲੇ ਉਤਰ ਆਉਂਦਾ ਹੈ ਕਿ ਚੌਲ ਪਏ ਨੇ। ਆਮ ਚੌਲਾਂ ਦਾ ਚੋਗਾ ਜ਼ਿਆਦਾ ਪਾਉਂਦੇ ਨੇ -

***ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ ॥***
***ਅੰਗ - ੫੦***

ਇਹਦੇ ਵਿੱਚ ਪੰਖੀ ਤ੍ਰਿਸ਼ਨਾ ਦਾ ਫਸ ਗਿਆ ਤੇ ਨਿਕਲ ਨਹੀਂ ਹੁੰਦਾ। ਫਸ ਗਿਆ, ਆਇਆ ਤਾਂ ਸੀ ਨਾਮ ਜਪਣ ਵਾਸਤੇ। ਲੇਕਿਨ ਮਾਇਆ ਨੇ ਚੋਗਾ ਪਾ ਦਿੱਤਾ ਜਾਲ ਦੇ ਥੱਲੇ। ਕਿਤੇ ਪੈਸਿਆਂ ਦਾ ਪਾ ਦਿੱਤਾ, ਕਿਤੇ ਪੁੱਤਰ ਧੀਆਂ ਦਾ ਪਾ ਦਿੱਤਾ। ਮੇਰੇ ਬੱਚਾ ਨਹੀਂ ਹੋਇਆ, ਮੇਰਾ ਬੱਚਾ ਪੜ੍ਹਦਾ ਨਹੀਂ, ਮੇਰੇ ਬੱਚੇ ਦਾ ਵਿਆਹ ਨਹੀਂ ਹੋਇਆ ਜੀ। ਪੈ ਗਿਆ ਚੋਗਾ। ਪੈਸਾ ਦਾ ਚੋਗਾ ਪੈ ਗਿਆ, ਮਕਾਨਾਂ ਦਾ ਪੈ ਗਿਆ। ਦੋ ਤਰ੍ਹਾਂ ਦੀ ਸੋਚ ਹੈ ਇੱਕ ਤਾਂ ਕਹਿੰਦੇ ਨੇ ਕਿ ਸਾਨੂੰ ਸਾਰੀਆਂ ਚੀਜ਼ਾਂ ਦੀ ਲੋੜ ਹੈ, ਲੋੜ ਤਾਂ ਹੈਗੀ ਪਰ ਤੂੰ ਫਸ ਜਾਏਂਗਾ ਇਹਦੇ ਵਿੱਚ। ਅਸੀਂ ਵੀ ਕਹਿੰਦੇ ਹਾਂ ਕਿ ਕੁੱਲੀ, ਜੁੱਲੀ, ਗੁੱਲੀ; ਤਿੰਨ ਚੀਜ਼ਾਂ ਚਾਹੀਦੀਆਂ ਹੀ ਨੇ ਆਦਮੀ ਨੂੰ। ਜੇ ਤਾਂ ਫਸਦਾ ਹੈਂ ਉਨ੍ਹਾਂ ਵਿੱਚ ਫੇਰ ਤਾਂ ਕਿਸੇ ਵੀ ਕੰਮ ਦੀਆਂ ਨਹੀਂ ਹਨ ਉਹ। ਫੇਰ ਤਾਂ ਜਿੰਨੀ ਛੇਤੀ ਉਨ੍ਹਾਂ ਦੇ ਵਿਚੋਂ ਨਿਕਲ ਕੇ ਨੱਠ ਜਾਏਂਗਾ ਓਨਾਂ ਹੀ ਤੇਰਾ ਭਲਾ ਹੋਏਗਾ। ਜੇ ਤੂੰ ਫਸਦਾ ਨਹੀਂ ਹੈ ਤਾਂ ਤੈਨੂੰ ਮੁਬਾਰਕ ਨੇ। ਮਹਾਰਾਜ ਕਹਿੰਦੇ

ਕਿੰਨੀਆਂ ਹੀ ਕੀਮਤੀ ਚੀਜ਼ਾਂ ਹੋਣ, ਐਊਂ ਕਹਿੰਦਾ ਹੈ, ਪੜ੍ਹੋ ਪਿਆਰ ਨਾਲ -

***ਧਾਰਨਾ - ਕਿਤੇ ਭੁੱਲ ਨਾ ਜਾਈਂ***
***ਓਏ ਮਨਾਂ ਮੇਰਿਆ,***
***ਮੋਤੀਆਂ ਦੇ ਮੰਦਰ ਵੇਖ ਕੇ।***

ਠੀਕ ਹੈ, ਮਹਾਰਾਜ ਕਹਿੰਦੇ ਮੋਤੀਆਂ ਦੇ ਮੰਦਰ ਮਿਲ ਜਾਣ ਉਹ ਵੀ ਵਧੀਆ ਨੇ। ਪਰ ਵਿਚੋਂ ਗੱਲ ਜਿਹੜੀ ਹੈ ਕਿ ਮੋਤੀਆਂ ਦੇ ਮੰਦਰ 'ਚ ਰਹਿ ਕੇ ਨਾਮ ਨੂੰ ਤੂੰ ਕਿਤੇ ਭੁੱਲ ਨਾ ਜਾਈਂ। ਜੇ ਤਾਂ ਭੁੱਲ ਗਿਆ ਤਾਂ, ਤਾਂ ਕਿਸੇ ਕੰਮ ਨਹੀਂ ਹੈ। ਕਹਿੰਦੇ ਅੱਗ ਲੱਗ ਜਾਵੇ ਉਨ੍ਹਾਂ ਮੰਦਰਾਂ ਨੂੰ ਜਿੱਥੇ ਪ੍ਰਮੇਸ਼ਰ ਦਾ ਨਾਮ ਭੁੱਲਿਆ ਹੋਇਆ ਹੈ।

***ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥***
***ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥***
***ਮਤੁ ਦੇਖਿ ਭੂਲਾ ਵੀਸਰੈ***
***ਤੇਰਾ ਚਿਤਿ ਨ ਆਵੈ ਨਾਉ॥ ੧ ॥***
***ਹਰਿ ਬਿਨੁ ਜੀਉ ਜਲਿ ਬਲਿ ਜਾਉ ॥***
***ਮੈ ਆਪਣਾ ਗੁਰੁ ਪੂਛਿ ਦੇਖਿਆ***
***ਅਵਰੁ ਨਾਹੀ ਥਾਉ ॥ ਅੰਗ - ੧੪***

ਸੋ ਚਾਹੀਦਾ ਤਾਂ ਹੈ। ਕਹਿੰਦਾ ਚਾਹੀਦਾ ਹੈ ਜੀ। ਅਸੀਂ ਕਹਿੰਦੇ ਹਾਂ ਕਿ ਅਸੀਂ ਕਦੋਂ ਕਹਿੰਦੇ ਹਾਂ ਕਿ ਨਹੀਂ ਚਾਹੀਦਾ। ਤੁਸੀਂ ਕਹਿੰਦੇ ਓਂ ਕਿ ਜਿਹੜਾ ਮਾਰਕੰਡਾ ਸੀ ਉਹ ਛਪਰੀ 'ਚ ਹੀ ਕੱਟ ਗਿਆ ਲੱਖਾਂ ਸਾਲ, ਸਾਡੇ ਤੋਂ ਤਾਂ ਨਹੀਂ ਕੱਟ ਹੁੰਦੇ, ਸਾਨੂੰ ਤਾਂ ਬਹੁਤ ਵਧੀਆ ਮੰਦਰ ਚਾਹੀਦਾ ਹੈ। ਉਹ ਬੜਾ ਸਿਆਣਾ ਸੀ, ਉਹ ਕਹਿੰਦਾ ਜਾਣਾ ਤਾਂ ਲੱਖਾਂ ਸਾਲਾਂ ਬਾਅਦ ਹੈ ਕਿਤੇ ਪ੍ਰਮੇਸ਼ਰ ਦੀ ਲਿਵ ਨਾ ਟੁੱਟ ਜਾਵੇ। ਇਹ ਗੱਲਾਂ ਨਾਲ ਤਾਂ ਕਹਿੰਦੇ ਨੇ ਕਿ ਸਾਨੂੰ ਆਹ ਚਾਹੀਦਾ ਹੈ, ਗੁਰੂ ਮਹਾਰਾਜ ਨੇ ਮਨ੍ਹਾਂ ਨਹੀਂ ਕਰਿਆ, ਮਹਾਰਾਜ ਦਾ ਮਨ੍ਹਾਂ ਕਰਨਾ ਵੀ ਦੇਖ ਲਓ। ਮਹਾਰਾਜ ਕਹਿੰਦੇ ਜੇ ਨਾਮ ਨਹੀਂ ਜਪਦੇ, ਇਹ ਕਿਸੇ ਕੰਮ ਨਹੀਂ ਹਨ ਚੀਜ਼ਾਂ। ਫੇਰ ਨਹੀਂ ਕਿਸੇ ਵੀ ਕੰਮ ਦੀਆਂ। ਫੇਰ ਤਾਂ ਭੁੱਲਾਉਂਦੀਆਂ ਨੇ ਪ੍ਰਮੇਸ਼ਰ ਤੋਂ। ਜਿਹੜੀ ਚੀਜ਼ ਭੁੱਲਾਉਂਦੀ ਹੈ ਉਹ ਛੱਡਣ ਦੇ ਕਾਬਲ ਹੈ। ਉਹ ਛੱਡ ਦੇਣੀ ਚਾਹੀਦੀ ਹੈ ਕਿਉਂਕਿ ਵੱਡਾ ਭਾਰਾ ਨੁਕਸਾਨ ਹੁੰਦਾ ਹੈ, ਪ੍ਰਮੇਸ਼ਰ ਨੂੰ ਭੁੱਲਣਾ ਹੀ ਵੱਡਾ ਗੁਨਾਹ ਹੈ। ਸੋ ਇਸ ਤਰ੍ਹਾਂ ਮਹਾਰਾਜ ਕਹਿੰਦੇ ਕਿ ਦੇਖੋ -

***ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥***
***ਅੰਗ- ੧੩੪***

ਤੇਰਾ ਤਾਂ ਪਿਆਰ ਹੀ ਉਲਟੀਆਂ ਚੀਜ਼ਾਂ ਨਾਲ ਪੈ ਗਿਆ। ਉਨ੍ਹਾਂ ਨੇ ਨਿਭਣਾ ਨਹੀਂ ਹੈ ਤੇਰੇ ਨਾਲ, ਜਿਹੜੀ ਚੀਜ਼ਾਂ ਨਿਭਣੀਆ ਹਨ ਦੋ, ਉਹ ਅਸੀਂ ਤੈਨੂੰ ਦੱਸ ਦਿੰਦੇ ਹਾਂ। ਇੱਕ ਤਾਂ ਹੈਗੀ ਸਾਰੇ ਸੰਸਾਰ ਦੀ ਦੌਲਤ, ਸੁੰਦਰਤਾ, ਸੋਹਣਾ ਸਰੀਰ, ਕੱਪੜੇ, ਇੱਜ਼ਤ, ਵੱਡਾ ਨਾਮ, ਵੱਡੀਆਂ-ਵੱਡੀਆਂ ਸੁਸਾਇਟੀਆਂ ਦੀ ਚੇਅਰਮੈਨਸ਼ਿਪ, ਦੁਨੀਆਂ ਭਰ ਦੀਆਂ ਵਡਿਆਈਆਂ ਇੱਕ ਪਾਸੇ ਲਾ ਲਓ; ਇੱਕ ਪਾਸੇ ਨਾਮ ਲਾ ਲਓ। ਹੁਣ ਜੇ ਤਾਂ ਸੰਸਾਰ 'ਚ ਹੀ ਰਹਿਣਾ ਹੋਵੇ ਤਾਂ, ਤਾਂ ਹੋ ਸਕਦਾ ਹੈ ਕੋਈ ਬੰਦਾ ਐਸਾ ਹੋਵੇ, ਜਿਹਨੂੰ ਇਹਦੇ ਵਿੱਚੋਂ ਸੁੱਖ ਦੀ ਕੋਈ ਸੋਝੀ ਆ ਜਾਵੇ, ਲੇਕਿਨ ਸੁੱਖ ਹੁੰਦਾ ਨਹੀਂ ਹੈ ਇਨ੍ਹਾਂ ਵਿੱਚ, ਬਿਲਕੁਲ ਨਹੀਂ ਹੁੰਦਾ। ਕਿਉਂਕਿ ਸੁੱਖ ਵਾਲੀਆ ਚੀਜ਼ਾਂ ਨਹੀਂ ਸੁੱਖ ਨੇ ਉਥੋਂ ਹੀ ਨਿਕਲਣਾ ਹੈ, ਜਿੱਥੇ ਸੁੱਖ ਦਾ ਵਾਸਾ ਹੈ -

***ਐਸਾ ਜਗੁ ਦੇਖਿਆ ਜੁਆਰੀ ॥***
***ਸਭਿ ਸੁਖ ਮਾਗੈ ਨਾਮੁ ਬਿਸਾਰੀ ॥ ਅੰਗ - ੨੨੨***

ਨਾਮ ਨੂੰ ਭੁੱਲ ਕੇ ਕਹਿੰਦਾ ਹੈ ਕਿ ਮੈਂ ਸੁੱਖੀ ਹੋ ਜਾਵਾਂ, ਕਿਵੇਂ ਹੋ ਜਾਏਂਗਾ ਸੁਖੀ ਜਦ ਸੁੱਖ ਇਸ ਵਿੱਚ ਹੈ ਹੀ ਨਹੀਂ। ਰੇਤੇ 'ਚ ਤੇਲ ਨਹੀਂ ਹੁੰਦਾ, ਕੱਕੇ ਰੇਤੇ 'ਚ। ਪੀੜੀ ਜਾਹ, ਪੀੜੀ ਜਾਹ, ਜਿੰਨਾਂ ਚਿਰ ਜੀਅ ਕਰਦਾ ਹੈ, ਕੀ ਤੇਲ ਨਿਕਲ ਆਏਗਾ ਉਹਦੇ ਵਿੱਚ? ਕਦੇ ਵੀ ਨਹੀਂ ਨਿਕਲਦਾ। ਕਿਉਂਕਿ ਉਸ ਵਿੱਚ ਤੇਲ ਹੈ ਨਹੀਂ। ਇਸੇ ਤਰ੍ਹਾਂ ਪਦਾਰਥਾਂ ਦੇ ਵਿੱਚ ਸੁੱਖ ਨਹੀਂ ਹੈ, ਸੁੱਖ ਆਦਮੀ ਦੇ ਅੰਦਰ ਹੈ। ਜੇ ਤਾਂ ਉਹ ਸੁੱਖ ਰਲ ਜਾਵੇ ਉਹਦੇ ਨਾਲ ਫੇਰ ਤਾਂ ਬਹੁਤ ਵਧੀਆ ਹੈ। ਜੇ ਉਹ ਸੁੱਖ ਨਹੀਂ ਰਲਦਾ ਤਾਂ ਚਾਰ-ਚਾਰ ਮੰਜ਼ਲੀਆਂ ਬਿਲਡਿੰਗਾਂ ਮਹਾਰਾਜ ਕਹਿੰਦੇ ਭੂਤਾਂ ਦੇ ਆਲ੍ਹਣੇ ਨੇ।

***ਕਬੀਰ ਜਾ ਘਰ ਸਾਧ ਨ ਸੇਵੀਅਹਿ***
***ਹਰਿ ਕੀ ਸੇਵਾ ਨਾਹਿ ॥***
***ਤੇ ਘਰ ਮਰਹਟ ਸਾਰਖੇ***
***ਭੂਤ ਬਸਹਿ ਤਿਨ ਮਾਹਿ ॥ ਅੰਗ - ੧੩੭੪***

ਦੋ ਤਰ੍ਹਾਂ ਦੇ ਉਹਦੇ ਵਿੱਚ ਭੂਤ ਰਹਿਣੇ ਸ਼ੁਰੂ ਹੋ ਜਾਂਦੇ ਨੇ ਇੱਕ ਤਾਂ ਸਰੀਰਧਾਰੀ ਭੂਤ ਨੇ ਜਿਹੜੇ ਸ਼ਰਾਬਾਂ-ਕਬਾਬਾਂ ਪੀਂਦੇ ਨੇ। ਰੌਲੇ-ਰੱਪੇ ਮਾਰ ਕੁਟਾਈ, ਗਾਲ੍ਹਾ ਕੱਢਦੇ ਨੇ, ਨਿੰਦਿਆ ਕਰਦੇ ਨੇ, ਚੁਗਲੀਆਂ ਕਰਦੇ ਨੇ, ਈਰਖਾ ਕਰਦੇ ਨੇ, ਦੂਜਿਆਂ ਦਾ ਮੰਦਾ ਚਿਤਵਦੇ ਨੇ, ਇੱਕ ਤਾਂ ਇਹ ਭੂਤ ਨੇ, ਜੇ ਇਹ ਦਸ ਰਹਿੰਦੇ ਨੇ, ਇਹਦੇ ਨਾਲ ਪੰਜਾਹ-ਸੱਠ ਭੂਤ ਹੋਰ ਰਹਿੰਦੇ ਹੋਣੇ ਨੇ। ਕਮਰੇ ਭਰੇ ਪਏ ਹੋਣੇ ਨੇ ਭੂਤਾਂ ਨਾਲ। ਕਿਉਂਕਿ ਉਥੇ ਪ੍ਰਮੇਸ਼ਰ ਦਾ ਨਾਮ ਨਹੀਂ ਹੈ। ਫੇਰ ਤਾਂ ਉਹ ਚੀਜ਼ਾਂ ਕਿਸੇ ਵੀ ਕੰਮ ਦੀਆਂ ਨਹੀਂ। ਜੇ ਉਥੇ ਨਾਮ ਹੈ, ਫੇਰ ਕੰਮ ਦੀਆਂ ਹਨ ਕਿਉਂਕਿ ਦੋਹਾਂ ਚੀਜ਼ਾਂ ਦੀ ਜਦ ਅਸੀਂ ਤੁਲਨਾ ਕਰਦੇ ਹਾਂ, ਤੱਕੜੀ 'ਚ ਤੋਲਦੇ ਹਾਂ, ਬਈ ਸੰਸਾਰ 'ਚ ਰਹਿਣਾ ਹੈ, ਰਹਿੰਦੇ ਹੋਏ ਵੀ ਇਹਦੇ ਵਿੱਚ ਸੁਖ ਨਹੀਂ ਹੈ, ਮਹਾਰਾਜ ਕਹਿੰਦੇ -

***ਵਡੇ ਵਡੇ ਰਾਜਨ ਅਰੁ ਭੂਮਨ***
***ਤਾ ਕੀ ਤ੍ਰਿਸਨ ਨ ਬੂਝੀ ॥ ਅੰਗ - ੬੭੨***

ਉਨ੍ਹਾਂ ਦੀ ਤ੍ਰਿਸ਼ਨਾ ਬੁੱਝਦੀ ਨਹੀਂ ਕਿਉਂਕਿ ਤ੍ਰਿਸ਼ਨਾਂ ਅੱਗ ਹੈ। ਤ੍ਰਿਸ਼ਨਾਂ ਦੀ ਜਿਹੜੀ ਅੱਗ ਹੈ ਉਹਨੇ ਸਾਰੀ ਦੁਨੀਆ ਜਾਲੀ ਪਈ ਹੈ, ਭਾਂਬੜ ਮਚ ਗਿਆ। ਵੱਡੇ ਤੋਂ ਵੱਡਾ ਹਾਰ ਜਾਂਦਾ ਹੈ।

***ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ ਰਹਾਉ॥***
***ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥***
***ਪਰੈ ਪਰੈ ਹੀ ਕਉ ਲੁਝੀ ਹੇ ॥ ਅੰਗ - ੨੧੩***

ਕਹਿੰਦਾ ਹੈ ਕ੍ਰੋੜ ਰੁਪਿਆ ਜਮ੍ਹਾਂ ਕਰ ਲਿਆ ਮੈਂ। ਬੈਠਾ ਸੋਚਦਾ ਹੈ ਕਹਿੰਦਾ ਕੀ ਸੋਚਦਾ ਹੈਂ? ਕਹਿੰਦਾ ਥੋੜ੍ਹਾ ਹੀ ਹੈ ਲੱਖ ਕਰੋੜ ਚਾਹੀਦਾ ਹੈ। ਐਨਾ ਹੋ ਗਿਆ ਤੇਰੇ ਕੋਲ, ਹੁਣ ਕੀ ਸੋਚਦਾ ਹੈਂ? ਕਹਿੰਦਾ ਹੈ ਹਾਲੇ ਤਾਂ ਥੋੜ੍ਹਾ ਹੈ ਅੱਗੇ ਕਿਹੜੀ ਗਿਣਤੀ ਹੁੰਦੀ ਹੈ, ਕਹਿੰਦੇ ਅੱਗੇ ਤਾਂ ਨੀਲ ਵਗੈਰਾ ਹੁੰਦੇ ਨੇ। ਉਥੇ ਤੱਕ ਵਾਹ ਹੀ ਨਹੀਂ ਪੈਂਦਾ ਖਰਬ ਤੋਂ ਅੱਗੇ। ਕਹਿੰਦਾ ਉਹ ਵੀ ਚਾਹੀਦਾ, ਮਹਾਰਾਜ ਕਹਿੰਦੇ 'ਮਨੁ ਨ ਹੋਰੇ'। ਫੇਰ ਜੇ ਸੁਖ ਹੁੰਦਾ ਟਿਕ ਕੇ ਬਹਿ ਜਾਂਦਾ, ਕਿਉਂ ਅੱਗੇ-ਅੱਗੇ ਸੋਚੀ ਜਾਂਦਾ, ਉਹਦੇ ਵਿੱਚ ਕੁਛ ਨਹੀਂ ਹੈ ਤੇ ਦੂਜੇ ਪਾਸੇ ਨਾਮ ਹੈ, ਨਾਮ ਨੇ ਇੱਥੇ ਵੀ ਸ਼ਾਂਤੀ -

***ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥***
***ਕਲਿ ਕਲੇਸ ਤਨ ਮਾਹਿ ਮਿਟਾਵਉ ॥***
***ਅੰਗ - ੨੬੨***

ਜਦੋਂ ਕਲ੍ਹਾ ਤੇ ਕਲੇਸ਼ ਮਿਟ ਗਿਆ ਤਨ 'ਚੋਂ ਫੇਰ ਦੁੱਖ ਕਿੱਥੇ ਰਹਿ ਗਿਆ। ਮਹਾਰਾਜ ਕਹਿੰਦੇ ਦੁੱਖ ਨਹੀਂ ਹੁੰਦਾ, ਉਹ ਤਾਂ ਬਹੁਤ ਉੱਚੀ ਅਵਸਥਾ ਦਾ ਮਾਲਕ ਹੁੰਦਾ ਹੈ ਜਿਹਦੇ ਹਿਰਦੇ ਵਿੱਚ ਨਾਮ ਵਸ ਜਾਵੇ, ਐਉਂ ਪੜ੍ਹ ਲਓ -

***ਬਸਤਾ ਤੂਟੀ ਝੁੰਪੜੀ ਚੀਰ ਸਭਿ ਛਿੰਨਾ ॥***
***ਜਾਤਿ ਨ ਪਤਿ ਨ ਆਦਰੋ ਉਦਿਆਨ ਭ੍ਰਮਿੰਨਾ ॥***
***ਮਿਤ੍ਰ ਨ ਇਠ ਧਨ ਰੂਪਹੀਣ***
***ਕਿਛੁ ਸਾਕੁ ਨ ਸਿੰਨਾ ॥***
***ਰਾਜਾ ਸਗਲੀ ਸ੍ਰਿਸਟਿ ਕਾ***
***ਹਰਿ ਨਾਮਿ ਮਨੁ ਭਿੰਨਾ ॥***
***ਤਿਸ ਕੀ ਧੂੜਿ ਮਨੁ ਉਧਰੈ***
***ਪ੍ਰਭੁ ਹੋਇ ਸੁਪ੍ਰਸੰਨਾ॥ ਅੰਗ - ੭੦੭***

ਦੁਨੀਆਂ ਦੀ ਨਿਗ੍ਹਾ ਨਾਲ ਦੇਖਿਆ ਕਿ ਬੜਾ ਗਰੀਬ ਹੈ, ਟੁੱਟੀ ਹੋਈ ਝੌਂਪੜੀ ਹੈ, ਕੱਪੜੇ ਪਾਟੇ ਹੋਏ ਨੇ, ਉਪਰ ਲੈਣ ਨੂੰ ਕੁਛ ਹੈ, ਪਾਲਾ ਪੈਂਦਾ ਹੈ ਠੁਰ-ਠੁਰ ਕਰਦਾ ਹੈ, ਓਹੀ ਕਪੜਾ ਅੰਦਰ ਲੈ ਲੈਂਦਾ ਹੈ, ਓਹੀ ਕੱਪੜਾ ਬਾਹਰ ਨਿਕਲਣ ਲੱਗਿਆਂ ਲੈ ਲੈਂਦਾ ਹੈ। ਮਿੱਤਰ ਕੋਈ ਹੈ ਨਹੀਂ, ਸਾਕ ਕੋਈ ਉਹਨੂੰ ਕੋਈ ਸਮਝਦਾ ਨਹੀਂ ਕਿ ਸਾਡਾ ਸਾਕ ਹੈ ਤੇ ਹੋਰ ਕੋਈ ਮਲਕੀਅਤ ਉਸ ਕੋਲ ਨਹੀਂ ਹੈ। ਰੂਪ ਉਹਦਾ ਚੰਗਾ ਨਹੀਂ ਹੈ, ਜੰਗਲਾਂ ਵਿੱਚ ਭਟਕਦਾ ਰਹਿੰਦਾ ਹੈ। ਮਹਾਰਾਜ ਕਹਿੰਦੇ, ਪਿਆਰਿਓ! ਇਹ ਸਾਰੀਆਂ ਗੱਲਾਂ ਠੀਕ ਨੇ, ਪਰ ਤੱਕੜੀ 'ਤੇ ਤੋਲਣ ਵੇਲੇ ਜੇ ਉਹਦੇ ਪੱਲੇ 'ਨਾਮ' ਹੈ ਨਾ ਨਾਮ ਵਸਿਆ ਹੋਇਆ। ਉਹ ਸਾਰੀ ਸ੍ਰਿਸ਼ਟੀ ਦਾ ਬਾਦਸ਼ਾਹ ਹੈ। ਜਿਹੜਾ ਕੁਛ ਮੂੰਹ ਤੋਂ ਕਹਿ ਦੇਵੇਗਾ ਉਸੇ ਵੇਲੇ ਹੋ ਜਾਣਾ ਹੈ।

***ਜੋ ਕਿਛੁ ਕਰੈ ਸੋਈ ਪ੍ਰਭ ਮਾਨਹਿ***
***ਓਇ ਰਾਮ ਨਾਮ ਰੰਗਿ ਰਾਤੇ ॥***
***ਤਿਨ੍ ਕੀ ਸੋਭਾ ਸਭਨੀ ਥਾਈ***
***ਜਿਨ੍ ਪ੍ਰਭ ਕੇ ਚਰਣ ਪਰਾਤੇ ॥ ਅੰਗ - ੭੪੮***

ਮੂੰਹ ਤੋਂ ਕਹਿ ਦਿੱਤਾ ਕਿ ਤੇਰਾ ਆਹ ਕੰਮ ਹੋ ਜਾਏਗਾ। ਹੋ ਜਾਂਦਾ ਹੈ। ਕੋਈ ਤਾਕਤ ਹੈ ਕੋਈ ਰੀਮੋਟ ਕੰਟਰੋਲ ਹੈ, ਕੀ ਚੀਜ਼ ਹੈ ਜਿਹਦੇ ਨਾਲ ਇੱਕ ਦਮ ਬਦਲ ਜਾਂਦਾ ਹੈ। ਬਾਬਾ ਜੀ !ਆਹ ਨਹੀਂ ਸਾਡੇ ਹੁੰਦਾ? ਕਹਿੰਦੇ ਨੇ ਕਿ ਹੋ ਜਾਏਗਾ। ਉਹ ਹੋ ਜਾਂਦਾ ਹੈ ਉਸੇ ਵੇਲੇ। ਸੋ ਇਹ ਚੀਜ਼ ਕਿਉਂ ਹੈ? ਕਿਉਂਕਿ ਉਹਦੇ ਪੱਲੇ ਨਾਮ ਹੈ, ਦੂਜੇ ਪਾਸੇ ਜਿਹੜਾ 'ਨਾਮ' ਤੋਂ ਹੀਣਾ ਹੈ, ਉਹਨੂੰ ਮਹਾਰਾਜ ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ ॥***
***ਗ੍ਰਿਹ ਸੋਇਨ ਚੰਦਨ ਸੁਗੰਧ ਲਾਇ ਮੋਤੀ ਹੀਰੇ ॥***
***ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ ॥***
***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ ॥***
***ਬਿਨੁ ਹਰਿ ਨਾਮ ਨ ਸਾਂਤਿ ਹੋਇ***
***ਕਿਤੁ ਬਿਧਿ ਮਨੁ ਧੀਰੇ ॥ ਅੰਗ - ੭੦੭***

ਮੋਤੀ ਤੇ ਹੀਰਿਆਂ ਦੇ ਨਾਲ ਕੋਠੀ ਸਜਾਈ ਪਈ, ਦਰਵਾਜ਼ਿਆਂ ਦੇ ਉਤੇ ਲੱਕੜੀ ਨਹੀਂ ਨਜ਼ਰ ਆਉਂਦੀ, ਮੀਨਾਕਾਰੀ ਕਰਕੇ ਸੋਨੇ ਦੀਆਂ ਪਲੇਟਾਂ ਲਾਈਆਂ ਹੋਈਆਂ ਨੇ, ਝਿਲਮਿਲ-ਝਿਲਮਿਲ ਕਰ ਰਹੀ ਹੈ ਕੋਠੀ। ਸੰਗਮਰਮਰ ਦੀ ਥਾਂ ਦੇ ਉੱਤੇ ਸੋਨਾ ਲਾਇਆ ਹੋਇਆ ਹੈ, ਵਿੱਚ ਹੀਰੇ ਜੜ੍ਹੇ ਹੋਏ ਨੇ। ਮਹੱਲ ਲਗਦਾ ਹੈ ਕਿ ਐਹੋ ਜਿਹਾ ਕੋਈ ਦੇਖਿਆ ਹੀ ਨਹੀਂ ਹੈ ਤੇ ਜਿਹੜਾ ਵੀ ਸੁੱਖ ਮਨ ਵਿੱਚ ਆਉਂਦਾ ਹੈ, ਉਹ ਸਾਰੇ ਹੀ ਮਾਣ ਲੈਂਦਾ ਹੈ। ਕਹਿੰਦੇ ਜੇ ਉਹਦੇ ਪੱਲੇ 'ਨਾਮ' ਨਹੀਂ ਨਾ ਹੈ। ਇਹ ਨੋਟ ਕਰ ਲੈਣ ਜਿਹੜੇ ਕਹਿੰਦੇ ਨੇ ਕਿ ਜੀ ਦੁਨੀਆਂ ਸਾਨੂੰ ਬਹੁਤ ਸੁੰਦਰ ਚਾਹੀਦੀ ਹੈ। ਜੇ ਤਾਂ 'ਨਾਮ' ਪੱਲੇ ਹੈ ਤਾਂ, ਤਾਂ ਤੁਸੀਂ ਗੱਲ ਕਰੋ, ਜੇ ਨਾਮ ਪੱਲੇ ਨਹੀਂ ਫਿਕਰ ਕਰੋ ਕਿ ਜਨਮ ਲੰਘ ਜਾਣਾ ਹੈ, ਨਾਮ ਸਾਡੇ ਚਿੱਤ ਨਹੀਂ ਆਉਂਦਾ, ਐਵੇਂ ਮੰਗੀਂ ਜਾਂਦੇ ਹਾਂ ਅਸੀਂ ਸਭ ਕੁਛ। ਕਹਿੰਦੇ, ਯੱਗ ਕਰ ਲਓ ਕਿੰਨੇ ਬੰਦੇ ਚਾਹੀਦੇ ਨੇ, ਕਿੰਨੀਆਂ ਚੀਜ਼ਾਂ ਚਾਹੀਦੀਆਂ ਨੇ, ਫੇਰ ਵਰਤਾਉਣ ਵਾਲੇ ਚਾਹੀਦੇ ਨੇ, ਭਾਂਡੇ ਮਾਂਜਣੇ ਨੇ, ਸਾਂਭਣੇ ਨੇ, ਬਿੱਲ ਦੇਣੇ ਨੇ, ਕਿੰਨਾ ਸੁਖਾਲਾ ਹੈ ਕਿ ਸਤਿਸੰਗ ਵਲ ਨੂੰ ਆ ਜਾਓ। ਤੱਤ ਬੇਤੇ ਮਹਾਂਪੁਰਸ਼ਾਂ ਦੀ ਸੰਗਤ ਵਲ ਨੂੰ ਪਹਿਲਾਂ ਹੀ ਕਦਮ ਪੁੱਟਦਿਆਂ, ਵਾਹਿਗੁਰੂ ਕਹਿ ਕੇ ਇੱਕ ਯੱਗ ਦਾ ਫਲ ਉਸੇ ਵੇਲੇ ਹੋ ਜਾਂਦਾ ਹੈ। ਦੋ ਕਦਮ ਪੁੱਟੇ ਦੋ ਹੋ ਗਏ, ਤਿੰਨ ਪੁੱਟੇ ਤਿੰਨ ਹੋ ਗਏ; ਮੀਲ ਦਰ ਆ ਗਿਆ, ਉਹ ਕਹਿੰਦਾ ਹੈ ਹਨ੍ਹੇਰਾ ਹੈ ਹਨ੍ਹੇਰਾ, ਉਹ ਕਹਿੰਦਾ ਦੇ ਕੋਈ ਫਲ? ਉਹ ਕਹਿੰਦਾ ਹੈ ਕਿ ਮੈਂ ਸਤਿਸੰਗ ਨੂੰ ਗਿਆ ਸੀ, ਹਜ਼ਾਰ ਕਦਮ ਮੈਂ ਤੁਰ ਕੇ ਗਿਆ ਸੀ, ਇੱਕ ਕਦਮ ਦਾ ਲੱਖ ਕਦਮ ਫਲ ਮਿਲ ਜਾਂਦਾ ਹੈ, ਹਜ਼ਾਰਾਂ ਦਾ ਦੇਖ ਲਓ ਤੁਸੀਂ ਜ਼ਰਬ ਦੇ ਕੇ। ਚਾਨਣਾ ਹੋ ਗਿਆ, ਕਹਿੰਦਾ ਦੂਜੀ ਵਾਰ

ਫੇਰ ਕਿਹਾ ਸੀ ਕਿ ਮੇਰਾ ਸਿੱਕਾ ਵਟਾ ਲੈ, ਮੁੱਕਦਾ ਹੈ ਕਿਤੇ ਸਤਿਸੰਗ ਦਾ ਫਲ। ਜਿਹੜੇ ਸੌ-ਸੌ, ਦੋ-ਦੋ ਮੀਲ ਤੋਂ ਚੱਲ ਕੇ ਆਉਂਦੇ ਨੇ ਉਹ ਤਾਂ ਆਪਣਾ ਸਾਰਾ ਰਸਤਾ ਹੀ ਰੋਸ਼ਨ ਕਰ ਲੈਂਦੇ ਨੇ, ਪ੍ਰਕਾਸ਼ ਹੀ ਪ੍ਰਕਾਸ਼, ਬੱਤੀਆਂ ਲਗ ਜਾਂਦੀਆਂ ਨੇ ਉਥੇ ਜਾਂਦਿਆਂ ਨੂੰ, ਹਨ੍ਹੇਰੇ ਦਾ ਨਾਮ ਨਿਸ਼ਾਨ ਨਹੀਂ ਰਹਿੰਦਾ।

ਮੈਨੂੰ ਸੁਲੇਮਾਨ ਦੱਸੇ ਕਹਿੰਦਾ ਮੈਨੂੰ ਲਈਂ ਜਾਂਦੇ ਨੇ, ਨੰਗਾ ਤੁਰਿਆ ਜਾਂਦਾ ਸੀ, ਕੋਈ ਮੇਰੇ ਕੱਪੜਾ ਨਹੀਂ ਸੀ। ਮਹਾਰਾਜ ਕਹਿੰਦੇ -

***ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥***
***ਕਰਿ ਅਉਗਣ ਪਛੋਤਾਵਣਾ ॥ ਅੰਗ - ੧੩***

ਜਿੰਨੇ ਔਗੁਣ ਕਰੇ ਹੁੰਦੇ ਨੇ ਓਨੇ ਠੱਪੇ ਲੱਗੇ ਹੁੰਦੇ ਨੇ ਸਰੀਰ 'ਤੇ। ਆਪੇ ਹੀ ਦੇਖਦਾ ਹੈ ਕਿ ਆਹ ਵੀ ਕੰਮ ਮੈਂ ਕਰਿਆ, ਆਹ ਵੀ ਕਰਿਆ। ਇਹ ਤਾਂ ਕੰਮ ਮੈਂ ਲੁੱਕ-ਲੁੱਕ ਕੇ ਕਰੇ ਸੀ, ਇਥੇ ਪ੍ਰਗਟ ਹੋ ਗਏ ਸਾਰੇ। ਧਰਮਰਾਜ ਦੇਖਦੇ ਸਾਰ ਤਾਂਹੀ ਕਹਿੰਦਾ ਹੈ ਕਿ ਲੈ ਜਾਓ ਇਹਨੂੰ ਦੁਸ਼ਟ ਨੂੰ। ਕਹਿਣ ਲੱਗਿਆ ਕਿ ਜਦੋਂ ਮੈਂ ਜੰਗਲ ਵਿੱਚੋਂ ਲੰਘਣ ਲੱਗਿਆ, ਉਥੇ ਪੱਤੇ ਤਲਵਾਰਾਂ ਦੇ ਲੱਗੇ ਹੋਏ, ਕਹਿੰਦਾ ਪਤਾ ਨਹੀਂ ਉਨ੍ਹਾਂ ਵਿੱਚ ਕੀ ਸੀ, ਸਿੱਧਾ ਹੀ ਆ ਕੇ ਮੇਰੇ ਸਿਰ 'ਚ ਟੁੱਟਦੇ ਸੀ।

ਸਾਡੇ ਵੀ ਇਹੀ ਕਹਿੰਦੇ ਨੇ, ਉਹਨੇ ਵੀ ਦੇਖ ਲਿਆ। ਆਪਣੇ ਵੀ ਲਿਖਿਆ ਹੈ ਕਿ ਐਹੇ ਜਿਹੇ ਪੱਤੇ ਸਿਰ 'ਚ ਆ ਕੇ ਪੈਂਦੇ ਨੇ ਕਿ ਸਿਰ ਵਿੱਚ ਜ਼ਖਮ ਹੀ ਜ਼ਖਮ ਕਰ ਦਿੰਦੇ ਨੇ, ਤੜਫਦਾ ਹੈ ਜੀਵ ਬਹੁਤ। ਜ਼ਹਿਰੀਲੇ ਪੱਤੇ ਨੇ, ਉਥੋਂ ਜਦੋਂ ਹੁਣ ਲੰਘੇਗਾ, ਜਿਹਨੇ ਤਾਂ ਬੰਦਗੀ ਕਰੀ ਹੋਈ ਹੈ ਉਹਨੂੰ ਤਾਂ ਇਹ ਰਸਤਾ ਆਉਂਦਾ ਹੀ ਨਹੀਂ। ਉਹ ਤਾਂ ਹਵਾਈ ਜਹਾਜ਼ ਦਾ ਜਿਵੇਂ ਟਿਕਟ ਲੈ ਲੈਂਦਾ ਹੈ, ਇਸ ਤਰ੍ਹਾਂ ਲੈ ਲੈਂਦਾ ਹੈ, ਜਿਨ੍ਹਾਂ ਨੇ ਗੱਡੇ 'ਤੇ ਸਫਰ ਕਰਨਾ ਹੈ ਦੁਨੀਆਂ ਦਾ, ਕਿੰਨੇ ਖੱਡੇ, ਕਿੰਨੇ ਦਰਿਆ, ਕਿੰਨੇ ਸਮੁੰਦਰ ਆ ਜਾਂਦੇ ਨੇ, ਸਮੁੰਦਰ ਨੂੰ ਕਿਵੇਂ ਲੰਘ ਜਾਏਗਾ ਗੱਡਾ, ਉਹ ਤਾਂ ਗੋਤੇ ਹੀ ਖਾਏਗਾ ਉਹਦੇ ਵਿੱਚ। ਸੋ ਇਸ ਕਰਕੇ ਜਿਨ੍ਹਾਂ ਨੇ ਨਾਮ ਜਪਿਆ ਹੈ ਉਹ ਤਾਂ ਭਾਈ ਇੱਥੇ ਜਿੱਤ ਗਏ -

***ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ ॥***
***ਹਰਿ ਕਾ ਨਾਮੁ ਊਹਾ ਸੰਗਿ ਤੋਸਾ ॥***
***ਜਿਹ ਪੈਡੈ ਮਹਾ ਅੰਧ ਗੁਬਾਰਾ ॥ ਅੰਗ - ੨੬੪***

ਮਹਾਰਾਜ ਨੇ ਕਿਹਾ ਹੈ ਥੋੜ੍ਹਾ ਹਨ੍ਹੇਰਾ ਨਹੀਂ, 'ਮਹਾਂ' ਹੈ।

***ਹਰਿ ਕਾ ਨਾਮੁ ਸੰਗਿ ਉਜੀਆਰਾ ॥ ਅੰਗ - ੨੬੪***

ਚਾਨਣਾ ਨਾਲ ਹੈ, ਜਮ੍ਹਾਂ ਨੂੰ ਪੁੱਛਣ ਦੀ ਲੋੜ ਨਹੀਂ, ਕਹਿੰਦੇ ਨੇ ਹਨ੍ਹੇਰਾ ਕਿੱਧਰ ਚਲਿਆ ਗਿਆ, ਕਹਿੰਦੇ ਨੇ ਇਹਨੇ ਨਾਲ ਜਪਿਆ ਹੈ ਕਿਤੇ ਨਾ ਕਿਤੇ।

***ਜਹਾ ਪੰਥਿ ਤੇਰਾ ਕੋ ਨ ਸਿਞਾਨੂ ॥***
***ਹਰਿ ਕਾ ਨਾਮੁ ਤਹ ਨਾਲਿ ਪਛਾਨੂ॥ ਅੰਗ - ੨੬੪***

ਨਾਲ ਕੋਈ ਨਹੀਂ, ਪਛਾਣਦਾ ਕੋਈ ਨਹੀਂ। ਹਰੀ ਦੇ ਨਾਲ ਦੀ ਕਲਗੀ ਲੱਗੀ ਹੋਈ ਹੈ ਉਥੇ, ਸਾਰੇ ਨਮਸ਼ਕਾਰਾਂ ਕਰਦੇ ਨੇ-

***ਧੰਨਿ ਧੰਨਿ ਕਹੈ ਸਭੁ ਕੋਇ ॥***
***ਮੁਖ ਊਜਲ ਹਰਿ ਦਰਗਹ ਸੋਇ ॥ ਅੰਗ - ੨੯੩***

ਮੁੱਖ ਉਜਲਾ ਹੋਇਆ ਜਾਂਦਾ ਹੈ, ਧੰਨ-ਧੰਨ ਕਹਿੰਦੇ ਨੇ, ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਇਸ ਮਹੀਨੇ ਵਿੱਚ ਸਮਝਾਉਂਦੇ ਨੇ ਕਿ ਪਿਆਰਿਆ! ਥੋੜ੍ਹੀ ਜਿਹੀ ਹੋਸ਼ ਕਰ, ਕਾਹਦੇ ਵਾਸਤੇ ਆਇਆ ਸੀ, ਤੂੰ ਭੁੱਲ ਗਿਆ -

***ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥***
***ਅੰਗ - ੧੩੪***

ਭਰਮਾਂ 'ਚ ਪੈ ਕੇ ਭੁੱਲ ਗਿਆ, ਭਾਦੋਂ ਇਸ ਸਰੀਰ ਨੂੰ ਕਹਿੰਦੇ ਨੇ ਇਸ ਜੂਨ ਨੂੰ ਕਹਿੰਦੇ ਨੇ ਕਿ ਤੂੰ ਮਨੁੱਖ ਬਣ ਗਿਆ ਤੇ ਭੁੱਲ ਗਿਆ ਫੇਰ ਪ੍ਰਮੇਸ਼ਰ ਨੂੰ। ਤੇਰਾ ਪਿਆਰ ਹੋਰ ਪਾਸੇ ਲੱਗ ਗਿਆ, ਮੋੜ ਲੈ ਮੁਹਾਰਾਂ ਪਿਆਰ ਦੀਆਂ, ਅਜੇ ਵੀ ਪ੍ਰਮੇਸ਼ਰ ਵਲ ਲਾ ਲੈ ਆਪਣੇ ਆਪ ਨੂੰ।

***ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ ॥***
***ਅੰਗ - ੧੩੪***

ਇੱਥੇ ਦੇ ਜਿਹੜੇ ਸ਼ਿੰਗਾਰ ਤੇ ਸੁੰਦਰਤਾ ਹੈ, ਘੰਟਾ-ਘੰਟਾ ਸ਼ੀਸ਼ਿਆਂ ਦੇ ਸਾਮ੍ਹਣੇ ਹੋ ਕੇ ਬੜੇ ਲੋਕ ਐਹੋ ਜਿਹੇ, ਬਥੇਰੇ ਲੋਕ ਨੇ ਜਿਹੜੇ ਘੰਟਾ ਨਹੀਂ ਹਿਲਦੇ ਸ਼ੀਸੇ ਅੱਗੋਂ, ਕਦੇ ਕੋਈ ਸ਼ੀਸ਼ੀ ਚੁੱਕ ਲਈ, ਕਦੇ ਕੋਈ, ਕਦੇ ਬੁਰਸ਼ ਇਥੇ ਕੁ ਲਾ ਗਿਆ, ਕਦੇ ਓਥੇ ਕੁ ਲਾ ਗਿਆ, ਇੱਕ ਬਨਾਉਟੀ ਸ਼ਕਲ ਬਣਾ ਲੈਂਦੇ ਨੇ। ਉਹਨੂੰ ਕਹਿੰਦੇ ਨੇ ਜੀ ਸ਼ਿੰਗਾਰ ਕਰਦਾ ਹੈ। ਮਹਾਰਾਜ ਕਹਿੰਦੇ, ਇੱਕ ਨਹੀਂ ਲੱਖਾਂ ਬਣਾ ਲੈ, ਤੇਰੇ ਸ਼ਿੰਗਾਰਾਂ ਨੇ ਕੁੱਛ ਨਹੀਂ ਕਰਨਾ -

***ਜਿਤੁ ਦਿਨਿ ਦੇਹ ਬਿਨਸਸੀ***
***ਤਿਤੁ ਵੇਲੈ ਕਹਸਨਿ ਪ੍ਰੇਤੁ ॥ ਅੰਗ - ੧੩੪***

ਜਿਸ ਦਿਨ ਫੂਕ ਨਿਕਲ ਗਈ ਨਾ, ਇਹਦੇ ਵਿਚੋਂ ਜੀਵ ਆਤਮਾ ਨਿਕਲ ਗਿਆ, ਉਹ ਸ਼ਿੰਗਾਰਾਂ ਵਾਲੀ ਦੇਹ ਨੂੰ ਵੀ ਕੋਈ ਇੱਕ ਮਿੰਟ ਨਹੀਂ ਰੱਖਦਾ। ਦੂਜੀ ਨੂੰ ਤਾਂ ਵਿਚਾਰੀ ਨੂੰ ਰੱਖਣਾ ਹੀ ਕੀ ਹੈ ਤੇ ਹੋਏਗਾ ਕੀ, ਪਿਆਰ ਨਹੀਂ ਹੁੰਦਾ, ਕਹਿੰਦੇ ਨੇ ਭੂਤ ਹੈ। ਰਾਤ ਨੂੰ ਰਾਖੀ ਬਿਠਾ ਦਿੰਦੇ ਨੇ। ਕਦੇ ਅਣਜਾਣ ਬੰਦਾ ਵੀ ਨਾਲ ਬਹਿ ਜਾਂਦਾ ਹੈ। ਸਰੀਰ ਵਿੱਚ ਹਵਾ ਹੁੰਦੀ ਹੈ, ਉਹ ਆਪੇ ਨਿਕਲਦੀ ਹੈ, ਆਵਾਜ਼ ਆਉਂਦੀ ਹੈ, ਸਰੀਰ ਘਟ ਜਾਂਦਾ ਹੈ; ਕਾਨਾ ਬੰਨ੍ਹ ਦਿੰਦੇ ਨੇ ਨਾਲ। ਉਹ ਸੁੰਗੜਦਾ ਹੈ, ਕਹਿੰਦੇ ਨੇ ਕਿ ਲੈ ਜੀ ਭੂਤ ਹੈ ਇਹਦੇ ਵਿੱਚ ਤਾਂ। ਇਹਨੂੰ ਚੁੱਕੋ ਛੇਤੀ ਲੈ ਜਾਓ, ਛੇਤੀ ਲੈ ਜਾਓ ਇਹਨੂੰ ਬਾਹਰ -

***ਘਟ ਫੂਟੇ ਕੋਊ ਬਾਤ ਨ ਪੂਛੈ***
***ਕਾਢਹੁ ਕਾਢਹੁ ਹੋਈ ॥ ਅੰਗ - ੪੭੮***

ਆਹ ਹਾਲ ਤੁਹਾਡਾ ਹੋਣਾ ਹੈ ਮਹਾਰਾਜ ਕਹਿੰਦੇ ਤੁਸੀਂ ਕਿਉਂ

ਭੁੱਲੇ ਫਿਰਦੇ ਓਂ ਭਰਮਾਂ 'ਚ। ਤੂੰ ਤਾਂ ਆਇਆ ਸੀ ਪ੍ਰਮੇਸ਼ਰ ਦਾ ਨਾਮ ਜਪਣ ਵਾਸਤੇ, ਜਿਹਦੇ ਨਾਲ ਜਪਣਾ ਸੀ, ਉਹਦਾ ਤੈਨੂੰ ਧਿਆਨ ਹੀ ਨਹੀਂ ਹੈ, ਉਨ੍ਹਾਂ ਦੀ ਤਾਂ ਤੂੰ ਨਿੰਦਿਆ ਕਰਦਾ ਫਿਰਦਾ ਹੈਂ -

*ਧਾਰਨਾ - ਤੂੰ ਤਾਂ ਨਾਮ ਦੇ ਜਪਣ ਨੂੰ ਆਇਆ,*
*ਜਪ ਲੈ ਮਿਲ ਕੇ ਸਾਧੂਆਂ ਨੂੰ।*
*ਜਿਸੁ ਵਖਰ ਕਉ ਲੈਨਿ ਤੂ ਆਇਆ ॥*
*ਰਾਮ ਨਾਮੁ ਸੰਤਨ ਘਰਿ ਪਾਇਆ ॥*
*ਤਜਿ ਅਭਿਮਾਨੁ ਲੇਹੁ ਮਨ ਮੋਲਿ ॥*
*ਰਾਮ ਨਾਮੁ ਹਿਰਦੇ ਮਹਿ ਤੋਲਿ ॥*
*ਲਾਦਿ ਖੇਪ ਸੰਤਹ ਸੰਗਿ ਚਾਲੁ ॥*
*ਅਵਰ ਤਿਆਗਿ ਬਿਖਿਆ ਜੰਜਾਲ ॥*
*ਧੰਨਿ ਧੰਨਿ ਕਹੈ ਸਭੁ ਕੋਇ ॥*
*ਮੁਖ ਊਜਲ ਹਰਿ ਦਰਗਹ ਸੋਇ ॥ ਅੰਗ - ੨੮੩*

ਆਇਆ ਤਾਂ ਨਾਮ ਜਪਣ ਸੀ, ਕੁਛ ਲੈਣ ਵਾਸਤੇ ਆਇਆ ਸੀ, ਕੁਛ ਪ੍ਰਾਪਤ ਕਰਨ ਵਾਸਤੇ ਆਇਆ ਸੀ। ਉਹਦਾ ਤਾਂ ਪਹਿਲਾ ਮੂਲ ਵੀ ਖੋ ਗਿਆ। ਮੁੱਲ ਕਿਵੇਂ ਮਿਲਦਾ ਹੈ ਕਹਿੰਦੇ-

*ਤਜਿ ਅਭਿਮਾਨੁ ਲੇਹੁ ਮਨ ਮੋਲਿ ॥*
*ਰਾਮ ਨਾਮੁ ਹਿਰਦੇ ਮਹਿ ਤੋਲਿ ॥*

ਉਹ ਚੀਜ਼ ਐਸੀ ਹੈ ਕਿ ਕੋਈ ਉਹਦਾ ਮੁੱਲ ਨਹੀਂ ਜਾਣਦਾ।

*ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥*
*ਜਿਨਾ ਭਾਗ ਮਥਾਹਿ*
*ਸੇ ਨਾਨਕ ਹਰਿ ਰੰਗੁ ਮਾਣਦੋ ॥ ਅੰਗ - ੮੧*

ਉਹ ਐਡੀ ਵੱਡੀ ਚੀਜ਼ ਖੱਟਣ ਵਾਸਤੇ ਆਇਆ ਸੀ, ਦੁਨੀਆਂ ਦੇ ਵਿੱਚ ਫਸ ਗਿਆ।

*ਫਰੀਦਾ ਜਾਂ ਤਉ ਖਟਣ ਵੇਲ*
*ਤਾਂ ਤੂ ਰਤਾ ਦੁਨੀ ਸਿਉ ॥ ਅੰਗ - ੧੩੭੮*

ਜਿਸ ਵਕਤ ਆ ਗਿਆ ਹੁਕਮ। ਫੇਰ ਪਛਤਾਉਂਦਾ ਹੈ ਕਿ ਥੋੜ੍ਹੇ ਜਿਹੇ ਦਿਨ ਰਹਿ ਗਏ ਮੈਂ ਵਾਹਿਗੁਰੂ-ਵਾਹਿਗੁਰੂ ਕਰ ਲਵਾਂ। ਕਿੱਥੇ ਹੁੰਦਾ ਹੈ ਵਾਹਿਗੁਰੂ-ਵਾਹਿਗੁਰੂ। ਸਾਰੀ ਜ਼ਿੰਦਗੀ ਗੁਆ ਕੇ ਖਾਲੀ ਹੱਥ ਇਸ ਥਾਂ ਤੋਂ ਚਲਿਆ ਜਾਂਦਾ ਹੈ। ਸੋ ਇਸ ਤਰ੍ਹਾਂ ਮਹਾਰਾਜ ਕਹਿੰਦੇ ਪਿਆਰਿਆ! ਤੇਰਾ ਜੀਵਨ ਐਵੇਂ ਨਹੀਂ ਸੀ ਕਿ ਰੋਟੀਆਂ ਖਾਣ ਵਾਸਤੇ, ਭੋਗ ਭੋਗਣ ਵਾਸਤੇ, ਮਕਾਨ ਬਣਾਉਣ ਵਾਸਤੇ, ਚੀਜ਼ਾਂ ਬਣਾਉਣ ਵਾਸਤੇ। ਉਹ ਤਾਂ ਤੇਰੇ ਮੱਥੇ ਵਿੱਚ ਲਿਖੀਆਂ ਹੋਈਆਂ ਚੀਜ਼ਾਂ ਸੀ।

*ਕਾਹੇ ਰੇ ਮਨ ਚਿਤਵਹਿ ਉਦਮੁ*
*ਜਾ ਆਹਰਿ ਹਰਿ ਜੀਉ ਪਰਿਆ ॥*
*ਸੈਲ ਪਥਰ ਮਹਿ ਜੰਤ ਉਪਾਏ*
*ਤਾ ਕਾ ਰਿਜਕੁ ਆਗੈ ਕਰਿ ਧਰਿਆ॥ ਅੰਗ - ੧੦*

ਉਹ ਤਾਂ ਤੈਨੂੰ ਮਿਲਣੀਆਂ ਹੀ ਮਿਲਣੀਆਂ ਸੀ ਪ੍ਰਮੇਸ਼ਰ ਵਲੋਂ ਕਿਉਂਕਿ ਤੇਰੇ ਭਾਗ ਦੇ ਵਿੱਚ ਲਿਖੀਆਂ ਹੋਈਆਂ ਸੀ। ਜੇ ਤੇਰੇ ਭਾਗ ਨਾ ਹੋਣ ਤਾਂ ਚੀਜ਼ ਨਹੀਂ ਮਿਲਿਆ ਕਰਦੀ। ਭਾਗ ਬਣਾਉਣੇ ਪੈਂਦੇ ਨੇ ਪਹਿਲਾਂ। ਤੂੰ ਉਨ੍ਹਾਂ ਦੇ ਵਿੱਚ ਹੀ ਖੱਪ ਗਿਆ। ਉਨ੍ਹਾਂ ਵਾਸਤੇ ਤੂੰ ਪਾਪ ਕਰਨ ਲੱਗ ਗਿਆ।

*ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥*
*ਸੁਤ ਦਾਰਾ ਪਹਿ ਆਨਿ ਲੁਟਾਵੈ ॥ ੧ ॥*
*ਮਨ ਮੇਰੇ ਭੂਲੇ ਕਪਟੁ ਨ ਕੀਜੈ ॥*
*ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥*
*ਅੰਗ - ੬੫੬*

ਅੱਗੇ ਜਾ ਕੇ ਲੇਖੇ ਦੇਣ ਨੂੰ ਆਪਣੇ ਆਪ ਨੂੰ ਫਸਾ ਲਿਆ, ਧੋਖੇ ਕਰੇ, ਠੱਗੀਆਂ ਕਰੀਆਂ, ਝੂਠ ਬੋਲਿਆ, ਚੰਗੀਆਂ ਚੀਜ਼ਾਂ ਦੇ ਕੇ ਗਲਤ ਚੀਜ਼ਾਂ ਦਿੱਤੀਆਂ, ਰਿਸ਼ਵਤਾਂ ਲਈਆਂ, ਪਤਾ ਨਹੀਂ ਕੀ-ਕੀ ਕਰਦਾ ਹੈ ਜੀਵ, ਪੈਸਾ ਇਕੱਠਾ ਕਰਨ ਵਾਸਤੇ। ਗਲ ਘੁਟਦਾ ਹੈ, ਧੋਖੇ ਕਰਦਾ ਹੈ, ਬੰਦਿਆਂ ਨੂੰ ਮਾਰ ਦਿੰਦਾ ਹੈ। ਆਹ ਬੀਬੀਆਂ ਨੂੰ ਤੇਲ ਪਾ ਕੇ ਮਾਰ ਦਿੰਦਾ ਹੈ, ਕਿਉਂਕਿ ਥੋੜ੍ਹਾ ਲੈ ਕੇ ਆਈਆਂ ਓਂ, ਹੋਰ ਲਿਆਓ ਜਾ ਕੇ। ਕਿਹੋ ਜਿਹਾ ਮਨੁੱਖ ਹੈ ਇਹ ਤਾਂ ਦਰਿੰਦਾ ਹੋ ਗਿਆ, ਵਹਿਸ਼ੀ ਹੋ ਗਿਆ, ਕਿਉਂਕਿ ਪੈਸੇ ਵਿੱਚ ਬਿਰਤੀ ਚਲੀ ਗਈ ਇਹਦੀ। ਬਹੁਤ ਮੁਸ਼ਕਲ ਹੋ ਜਾਂਦਾ ਹੈ ਐਸੇ ਬੰਦਿਆਂ ਦੇ ਵਿੱਚ ਜਾ ਕੇ ਬਹਿਣਾ, ਵਸਣਾ। ਸੋ ਜੀਵਨ ਦਾ ਮਨੋਰਥ ਹੀ ਗੁਆ ਕੇ ਬਹਿ ਗਿਆ। ਨਾਮ ਜਿਹੜਾ ਸੀ, ਜਿਹਦਾ ਕੋਈ ਮੁੱਲ ਹੀ ਨਹੀਂ ਹੈ, ਉਹਨੂੰ ਨਹੀਂ ਯਾਦ ਕਰਦਾ। ਇੱਕ ਵਾਰੀ ਕਿਹਾ ਸੀ ਰਾਮ, ਇੱਕ ਵਾਰੀ ਸਿਰਫ, ਹੋਇਆ ਕੀ ਨਰਕਾਂ ਦੇ ਕੁੰਡ ਖਾਲੀ ਕਰ ਦਿੱਤੇ ਰਾਜੇ ਜਨਕ ਨੇ। ਐਸੀ ਮਿਸਾਲ ਹੈ-

*ਗਹਿਣੇ ਧਰਿਅਨੁ ਏਕ ਨਾਉ*
*ਪਾਪਾ ਨਾਲਿ ਕਰੈ ਨਿਰਜਾਸੀ॥*
*ਭਾਈ ਗੁਰਦਾਸ ਜੀ, ਵਾਰ ੧੦/੫*

ਇੱਕ ਵਾਰੀ ਉਚਾਰਿਆ ਹੋਇਆ 'ਨਾਮ' ਗਹਿਣੇ ਧਰਿਆ ਸੀ। ਉਸ ਤਰ੍ਹਾਂ ਕਹਿ ਦਿੰਦੇ ਨੇ ਕਿ ਅੱਧੀ ਘੜੀ ਨਾਮ ਜਪਿਆ। 'ਨਾਮ' ਤਾਂ ਐਡਾ ਅਮੁੱਲ ਹੈ ਕੋਈ ਜਾਣਦਾ ਹੀ ਨਹੀਂ। ਚਾਰ ਅੱਖਰ ਨੇ, ਵਾਹਿਗੁਰੂ, ਚਾਰ ਅੱਖਰ ਦਾ ਬੋਝ ਕਿਉਂ ਭਾਰੀ ਲਗਦਾ ਹੈ, ਚਾਰ ਅੱਖਰਾਂ ਦੇ ਵਿੱਚ ਹੀ ਸਾਰੀਆਂ ਦੁਨੀਆਂ ਭਰ ਦੀਆਂ ਸ਼ਕਤੀਆਂ ਛੁਪੀਆਂ ਪਈਆਂ ਨੇ। ਇਹਦੇ ਵਿਚੋਂ ਹੀ ਨਿਕਲ ਆਉਂਦੀਆਂ ਨੇ, ਜਿਵੇਂ ਬਰੋਟੇ ਦਾ ਬੀਜ ਹੈ, ਉਹ ਕਿੰਨਾ ਕੁ ਹੁੰਦਾ ਹੈ, ਉਹ ਖਸ-ਖਸ ਦੇ ਦਾਣੇ ਤੋਂ ਵੀ ਛੋਟਾ ਹੁੰਦਾ ਹੈ, ਗੁਲਰ ਦਾ ਤੇ ਬਰੋਟੇ ਦਾ। ਬਰੋਟੇ ਦੇ ਬੀਜ ਦੇ ਵਿੱਚ ਇੱਕ ਬਹੁਤ ਵੱਡਾ ਦਰਖਤ ਛੁਪਿਆ ਪਿਆ ਹੈ। ਉਸ ਦਰਖਤ ਨੂੰ ਤੁਸੀਂ ਟੇਕ ਦੇ-ਦੇ ਕੇ ਤੁਸੀਂ ਜੜ੍ਹਾਂ ਦੱਬੀ ਜਾਓ, ਕਿਤੇ ਤੱਕ ਲਈ ਜਾਓ, ਉਹ ਜੜ੍ਹਾਂ ਹੁੰਦੀਆਂ ਹੀ ਤਾਂ ਨੇ ਕਿ ਇਸ ਦਰਖਤ ਨੂੰ ਅੱਗੇ-ਅੱਗੇ ਲਈ ਜਾਓ। ਏਕੜ-ਏਕੜ, ਦੋ-ਦੋ ਏਕੜ। ਨਾਲੰਦਾ ਯੂਨੀਵਰਸਿਟੀ

ਜਿਹੜੀ ਸੀ ਉਥੇ ਬਰੋਟੇ ਲਾਏ ਹੋਏ ਸੀ, ਬਰੋਟੇ ਐਸੇ ਢੰਗ ਨਾਲ ਲਾਏ ਹੋਏ ਸੀ, ਇੱਕ ਬਰੋਟੇ ਨੂੰ ਦੂਜੇ ਨਾਲ ਜੋੜ ਦਿੰਦੇ ਸੀ। ਐਨੀਆਂ ਖੁਰਾਕ ਦਿੰਦੇ ਸੀ, ਉਹਨੇ ਦੂਜੇ-ਤੀਜੇ ਵਿੱਚ ਚਲੇ ਜਾਣਾ, ਸੂਰਜ ਨਹੀਂ ਦਿੱਸਦਾ। ਐਨੀ ਠੰਡੀ ਛਾਂ ਨਾ ਕਿਸੇ ਲੈਂਟਰ 'ਚ ਹੋਵੇ, ਨਾ ਕਿਸੇ ਛੱਪਰ 'ਚ ਹੋਵੇ, ਨਾ ਕਿਸੇ ਹੋਰ ਚੀਜ਼ 'ਚ ਹੋਵੇ, ਨਾ ਕਿਸੇ ਭੋਰੇ 'ਚ ਹੋਵੇ। ਕਿੱਡੀ ਵੱਡੀ ਯੂਨੀਵਰਸਿਟੀ ਸੀ ਉਹਦੇ ਥੱਲੇ ਥੜ੍ਹੇ ਬਣੇ ਹੋਏ ਸੀ, ਉੱਚੇ ਥੜ੍ਹਿਆਂ 'ਤੇ ਮਾਸਟਰ ਬਹਿੰਦਾ ਸੀ, ਛੋਟੇ ਥੜ੍ਹਿਆਂ ਤੇ ਵਿਦਿਆਰਥੀ ਬਹਿੰਦੇ ਸੀ। ਕਿੰਨੇ ਹਜ਼ਾਰਾਂ ਦੀ ਤਾਦਾਦ ਵਿੱਚ ਵਿਦਿਆਰਥੀ ਪੜ੍ਹਦੇ ਸੀ। ਉਹ ਨਿੱਕਾ ਜਿਹਾ ਬੀਜ ਹੈ, ਸੌ ਪੰਜਾਹ ਬੀਜਿਆ ਹੋਣਾ, ਪੰਜਾਹ, ਸੱਠ, ਸੌ ਏਕੜ ਵਿੱਚ ਢੱਕ ਦਿੱਤਾ ਉਹਨੇ। ਇਵੇਂ ਜਿਵੇਂ ਜਿਹੜਾ 'ਨਾਮ' ਹੈ ਨਾ ਚਾਰ ਅੱਖਰ ਨੇ, ਵਾਹਿਗੁਰੂ, ਇਹਦੇ ਵਿੱਚ ਐਨੀਆਂ ਸ਼ਕਤੀਆਂ ਨੇ ਕਿ ਹਿਸਾਬ ਕਿਤਾਬ ਤੋਂ ਬਾਹਰ ਹੈ ਪਰ ਇਹ ਬੰਦਾ ਐਡਾ ਮੂਰਖ ਹੈ ਹੋਰ ਪਾਸੇ ਤਾਂ ਲੱਗਿਆ ਹੋਇਆ ਹੈ, ਖੱਪਦਾ ਤੁਰਿਆ ਜਾਂਦਾ ਹੈ ਇਹਦੇ ਵਿੱਚੋਂ ਨਹੀਂ ਕੱਢਦਾ ਜਿਸ ਵਿੱਚੋਂ ਸਭ ਕੁਛ ਮਿਲ ਜਾਂਦਾ ਹੈ -

***ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ***
***ਜੋ ਹਰਿ ਹਿਰਦੈ ਸਦਾ ਵਸਾਇ ॥ ਅੰਗ - ੬੪੯***

ਸਾਰੀ ਦੁਨੀਆਂ ਦੀਆਂ ਬਰਕਤਾਂ, ਮਹਾਨ ਸੁੱਖ ਇਸ ਅੱਖਰ 'ਚ ਹੈ, ਇਹ ਅੱਖਰ ਚੁੱਕ ਕੇ ਇਸ ਜੀਵ ਨੂੰ ਨਰਕਾਂ 'ਚੋਂ 'ਵਾਹਿਗੁਰੂ' ਦੇ ਮੰਡਲ ਵਿੱਚ ਪਹੁੰਚਾ ਕੇ, ਉਹਦੇ ਨਾਲ ਰਲਾ ਦਿੰਦਾ ਹੈ, ਰੱਬ ਬਣਾ ਦਿੰਦਾ ਹੈ ਉਸ ਸਰੀਰ ਨੂੰ। ਓਸ ਸਰੀਰ ਫੇਰ ਨਾ ਸੰਤ ਰਹਿੰਦਾ ਹੈ, ਨਾ ਸਾਧ ਰਹਿੰਦਾ ਹੈ, ਕੁਛ ਵੀ ਨਹੀਂ ਰਹਿੰਦਾ, ਉਹ ਰੱਬ ਹੋਇਆ ਕਰਦਾ ਹੈ ਆਪ ਹੀ। ਉਹ ਬਣਾਇਆ ਕੀਹਨੇ, ਚਾਰ ਅੱਖਰਾਂ ਨੇ ਬਣਾ ਦਿੱਤਾ। ਇਸ ਕਰਕੇ ਇਹ ਤਾਂ ਸੰਸਾਰ ਨੂੰ ਤੂੰ ਰੌਲਾ ਪਾਈ ਜਾਹ, ਜਿੰਨਾਂ ਪਾਉਣਾ ਹੈ, ਨਹੀਂ ਸਮਝ ਵਿੱਚ ਆਉਣਾ।

***ਫਰੀਦਾ ਕੂਕੇਦਿਆ ਚਾਂਗੇਦਿਆ ਮਤੀ ਦੇਦਿਆ ਨਿਤ॥***
***ਜੋ ਸੈਤਾਨਿ ਵੰਞਾਇਆ ਸੇ ਕਿਤ ਫੇਰਹਿ ਚਿਤ ॥***
***ਅੰਗ - ੧੩੭੮***

ਮਹਾਤਮਾ ਬੋਲ-ਬੋਲ ਕੇ ਦਸਦੇ ਨੇ, ਉਮਰਾਂ ਲੰਘ ਜਾਂਦੀਆਂ ਨੇ ਸੰਤਾਂ ਦੀਆਂ ਦੱਸਦਿਆਂ ਦੀਆਂ, ਕਿਸੇ ਦੇ ਮਨ ਵਿੱਚ ਬੈਠ ਤਾਂ ਜਾਵੇ, ਪਰ ਕਹਿੰਦੇ ਹੁੰਦਾ ਕੀ ਹੈ, ਬੇਬਸੀ ਹੈ -

***ਧਾਰਨਾ - ਭਾਗ ਜਿਨ੍ਹਾਂ ਦੇ ਮੰਦੇ,***
***ਦਿੱਤੀ ਬਾਂਗ ਤੋਂ ਨਾ ਜਾਗਦੇ।***

ਮਹਾਤਮਾ, ਚਾਰੇ ਵੇਦ, ਛੇਈ ਸ਼ਾਸਤਰ, ਸਤਾਈ ਸਿਮ੍ਰਿਤੀਆਂ, ਉਪਨਿਸ਼ਦਾਂ, ਕੁਰਾਨ ਸਰੀਫ, ਬਾਈਬਲ, ਅੰਜੀਲ, ਜੰਬੂਰ, ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੇ ਅਨੇਕਾਂ ਸੰਤ ਮਹਾਤਮਾ ਅਵਾਜ਼ਾਂ ਦਿੰਦੇ ਨੇ ਕਿ ਓ ਜਾਗ! ਓ ਜਾਗ! ਜਿਹਦੇ ਹਿਰਦੇ 'ਚ ਸ਼ੈਤਾਨ ਬਹਿ ਗਿਆ, ਉਹ ਚਿੱਤ ਫੇਰਦਾ ਹੀ ਨਹੀਂ। ਸੋਚਦਾ ਹੀ ਨਹੀਂ ਇਹ ਗੱਲ। ਨੱਠਦਾ ਕਿੱਥੇ ਨੂੰ ਹੈ, ਸ਼ਰਾਬ ਦੇ ਠੇਕੇ ਨੂੰ। ਜਿੱਥੇ ਨਾਚ ਗਾਣੇ ਹੁੰਦੇ ਨੇ, ਬਿਨਾਂ ਬੁਲਾਏ ਹੀ ਇਕੱਠ ਹੋ ਜਾਂਦੇ ਨੇ, ਉਹ ਕਹਿੰਦੇ ਨੇ ਜੀ, ਅਸੀਂ ਤਾਂ ਸੌ ਰੁਪਿਆ ਲੈਣਾ ਹੈ, ਤਾਂ ਲੰਘਣ ਦੇਣਾ ਹੈ। ਇਹ ਕਹਿੰਦਾ ਹੈ ਚਾਹੇ ਹਜ਼ਾਰ ਲੈ ਲਓ, ਮੈਂ ਤਾਂ ਲੰਘਣਾ ਹੀ ਹੈ। ਮਹਾਰਾਜ ਡੰਨ ਭਰਦਾ ਹੈ, ਨਾਲੇ ਨਰਕਾਂ ਦਾ ਭਾਗੀ ਬਣਦਾ ਹੈ। ਐਸੇ ਮਾੜੇ ਕਰਮ ਨੇ, ਕਿਉਂਕਿ ਨਾਮ ਨੂੰ ਨਹੀਂ ਸਮਝਦਾ, ਕਿੰਨਾ ਹੀ ਸਮਝਾਉਂਦੇ ਨੇ, ਜਿੰਨੇ ਮਹਾਤਮਾ ਨੇ ਸਭ ਨਾਮ ਦੀ ਗੱਲ ਕਰਦੇ ਨੇ। ਸੋ ਇਹ ਜਿਹੜੇ ਸਾਧੂ ਮਹਾਂਪੁਰਸ਼ ਬੰਦਗੀ ਵਾਲੇ ਪ੍ਰਮੇਸ਼ਰ ਵਲੋਂ ਲਾਏ ਹੋਏ ਨੇ, ਉਨ੍ਹਾਂ ਦਾ ਕੰਮ ਇਹੀ ਹੈ ਕਿ ਨਾਮ ਦਾ ਹੋਕਾ ਦਿਓ। ਸੰਸਾਰ ਨੂੰ ਨਾਮ ਦੀ ਮਹਿਮਾ ਦਾ ਪਤਾ ਨਹੀਂ। ਮਰਦਾਨਾ ਕਹਿੰਦਾ, ਮਹਾਰਾਜ! ਮੈਂ ਹੈਰਾਨ ਹਾਂ, ਆਹ ਲਾਲ ਤੁਸੀਂ ਮੈਨੂੰ ਦਿੱਤਾ, ਸਬਜ਼ੀ ਫਿਰੋਸ਼ ਦੋ ਮੂਲੀਆਂ ਦੇਵੇ, ਹਲਵਾਈ ਅੱਧ ਸੇਰ ਮਿਠਿਆਈ ਦੇਵੇ, ਬਜਾਜ ਦੋ ਗਜ਼ ਕੱਪੜਾ ਦੇਵੇ, ਇੱਕ ਜੌਹਰੀ ਦੇਵੇ ਦੱਸ ਰੁਪਈਏ, ਇੱਕ ਨੇ ਸੌ, ਜਦ ਮਹਾਰਾਜ ਮੈਂ ਸਾਲਸਰਾਇ ਕੋਲ ਗਿਆ, ਉਹ ਕਹਿੰਦਾ ਸੌ ਰੁਪਿਆ ਤਾਂ ਇਹਦੇ ਦਰਸ਼ਨ ਕਰਨ ਦੀ ਭੇਟਾ ਹੈ। ਮਹਾਰਾਜ ਕਹਿੰਦੇ ਮਰਦਾਨਿਆਂ! ਜਿਸ ਤਰ੍ਹਾ ਲਾਲਾਂ ਦੀ ਕੀਮਤ ਜੌਹਰੀਆਂ ਤੋਂ ਬਗੈਰ ਨਹੀਂ ਪਿਆ ਕਰਦੀ, ਇਸੇ ਤਰ੍ਹਾਂ ਜੋ ਪ੍ਰਮੇਸ਼ਰ ਦਾ ਨਾਮ ਹੈ ਉਹ ਨਾਮ ਜਪਣ ਵਾਲੇ ਮਹਾਂਪੁਰਸ਼ਾਂ ਤੋਂ ਬਗੈਰ, ਨਾਮ ਦੀ ਕਦਰ ਕੋਈ ਜਾਣਿਆ ਨਹੀਂ ਕਰਦਾ। ਕੇਵਲ ਜੇ ਨਾਮ ਦੀ ਕਦਰ ਹੈ ਤਾਂ ਉਹ ਮਹਾਂਪੁਰਸ਼ਾਂ ਨੂੰ ਹੈ।

***ਧਾਰਨਾ - ਮਹਿਮਾ ਹਰਿ ਨਾਮ ਦੀ***
***ਸੰਤਾਂ ਦੇ ਹਿਰਦੇ ਵਸਦੀ।***
***ਨਾਮ ਕੀ ਮਹਿਮਾ ਸੰਤ ਰਿਦ ਵਸੈ ॥***
***ਸੰਤ ਪ੍ਰਤਾਪਿ ਦੁਰਤੁ ਸਭੁ ਨਸੈ ॥***
***ਸੰਤ ਕਾ ਸੰਗੁ ਵਡਭਾਗੀ ਪਾਈਐ ॥***
***ਸੰਤ ਕੀ ਸੇਵਾ ਨਾਮੁ ਧਿਆਈਐ ॥***
***ਨਾਮ ਤੁਲਿ ਕਛੁ ਅਵਰੁ ਨ ਹੋਇ ॥***
***ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥***
***ਅੰਗ - ੨੬੫***

ਸੰਤਾਂ ਨੂੰ ਪੁਛੋ ਕਹਿੰਦੇ। ਪੁੱਛ ਲਓ ਕਬੀਰ ਸਾਹਿਬ ਨੂੰ।

***ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥***
***ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥***
***ਅੰਗ - ੪੮੭***

ਜਿਸ ਵਕਤ ਪ੍ਰਮੇਸ਼ਰ ਦੇ ਨਾਲ ਸੁਰਤ ਜੁੜੀ, ਖਜ਼ਾਨਾ ਬਣ ਗਿਆ ਗੁਣਾਂ ਦਾ, ਦੁਨੀਆਂ ਅੱਜ ਤੱਕ ਮੰਨਦੀ ਤੁਰੀ ਆਉਂਦੀ ਹੈ, ਗਰੀਬ ਜੁਲਾਹੇ ਨੂੰ।

***ਰਵਿਦਾਸੁ ਢੁਵੰਤਾ ਢੋਰ ਨੀਤਿ***
***ਤਿਨਿ ਤਿਆਗੀ ਮਾਇਆ ॥***
***ਪਰਗਟੁ ਹੋਆ ਸਾਧਸੰਗਿ ਹਰਿ***

***ਦਰਸਨੁ ਪਾਇਆ ॥ ਅੰਗ - ੪੮੭***

ਮਰੇ ਡੰਗਰ ਚੁੱਕ ਕੇ ਸੁੱਟਣ ਵਾਲਾ ਡੁਡਲੀਆਂ ਦੇ ਵਿੱਚ, ਤੇ ਖੱਲ੍ਹ ਲਾਹ ਕੇ ਉਹਦੇ ਜੋੜੇ ਬਣਾਉਣ ਵਾਲਾ ਰਵਿਦਾਸ, ਕਿੱਡੀ ਵੱਡੀ ਅਵਸਥਾ ਨੂੰ ਪ੍ਰਾਪਤ ਹੋ ਗਿਆ।

***ਸੈਨੁ ਨਾਈ ਬੁਤਕਾਰੀਆ***
***ਓਹੁ ਘਰਿ ਘਰਿ ਸੁਨਿਆ ॥***
***ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥***
***ਅੰਗ - ੪੮੭-੮੮***

ਪ੍ਰਮੇਸ਼ਰ ਆਪ ਆ ਕੇ ਰਾਜੇ ਦੀ ਸੇਵਾ ਕਰਦਾ ਹੈ।

***ਇਹ ਬਿਧਿ ਸੁਨਿ ਕੈ ਜਾਟਰੋ***
***ਉਠਿ ਭਗਤੀ ਲਾਗਾ ॥***
***ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥***
***ਅੰਗ - ੪੮੮***

ਬੜਾ ਚੰਗਾ ਸੀ ਧੰਨਾ ਜਿਹਨੂੰ ਕਹਿੰਦੇ ਨੇ। ਉਹ ਅਨਪੜ੍ਹ ਬੰਦਾ, ਨਾ ਕੋਈ ਅੱਖਰ ਪੜ੍ਹਿਆ, ਨਾ ਸੁਣਿਆ, ਉਹ ਮਹਿਮਾ ਨਾਮ ਦੀ ਸੁਣ ਕੇ ਕਿ ਇਨ੍ਹਾਂ ਨੇ ਨਾਮ ਜਪਿਆ ਹੈ, ਸਾਡੇ ਵਾਂਗਣ ਨਹੀਂ ਸੀ ਕਿ ਅਸੀਂ ਇੱਕ ਸਾਖੀ ਹੋਰ ਜਮ੍ਹਾਂ ਕਰ ਲਈ ਸਟੋਰ ਦੇ ਵਿੱਚ ਕਿ ਆਹ ਵੀ ਸਾਨੂੰ ਗੱਲ ਦਾ ਪਤਾ ਲੱਗ ਗਿਆ, ਸੁਣਾਵਾਂਗੇ ਕਿਤੇ ਨਾ ਕਿਤੇ। ਕਹਿੰਦੇ ਸੁਣਾਉਣੀ ਤਾਂ ਕੀ ਹੈ, ਹੁਣ ਤਾਂ ਆਪਣੇ ਉੱਤੇ ਹੀ ਵਰਤੀਏ। ਨਤੀਜਾ ਕੀ ਹੋਇਆ, ਧੰਨੇ ਨੂੰ ਉਹ ਨਿਰਗੁਣ ਵਾਹਿਗੁਰੂ ਸਰੂਪ ਧਾਰ ਕੇ ਮਿਲ ਗਿਆ, ਜਿਹੋ ਜਿਹੇ ਸਰੂਪ ਵਿੱਚ ਉਹ ਚਾਹੁੰਦਾ ਸੀ ਕਿ ਮੇਰਾ ਪ੍ਰਸ਼ਾਦਾ ਛਕੇ, ਮੇਰੇ ਨਾਲ ਕੰਮ ਵੀ ਕਰੇ, ਪ੍ਰਸ਼ਾਦਾ ਵੀ ਛਕ ਲਿਆ ਉਹਨੇ ਆ ਕੇ। ਕਹਿੰਦੇ ਐਸਾ ਭਾਗਾਂ ਵਾਲਾ ਸੀ ਧੰਨਾ। ਵਡਭਾਗਾ ਤਾਂ ਸੀ ਉਹਨੇ ਸਾਡੇ ਵਾਂਗਣ ਨਹੀਂ ਕਿ ਸੁਣ ਕੇ ਸਾਰਾ ਜੀਵਨ ਬਰਬਾਦ ਕਰ ਲਿਆ, ਉਹ ਤਾਂ ਲਗ ਗਿਆ ਸੀ ਕਿ ਜੇ ਇਹ ਗੱਲ ਹੈ ਤਾਂ ਮੈਂ ਵੀ ਲੱਗ ਜਾਂਦਾ ਹਾਂ। ਸੋ ਮਹਾਰਾਜ ਕਹਿੰਦੇ, ਮਹਿਮਾ ਪੁੱਛੋ ਮਹਾਤਮਾ ਨੂੰ -

***ਧਾਰਨਾ - ਨਾਮ ਜਪ ਕੇ ਲਾਖੀਣਾ ਹੋ ਗਿਆ,***
***ਨਾਮਾ ਅੱਧੀ ਦਮੜੀ ਦਾ।***
***ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥***
***ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥***
***ਅੰਗ - ੪੮੭***

ਪੁੱਛੋ ਕਹਿੰਦੇ ਮਹਿਮਾ। ਗਰੀਬ ਆਦਮੀ, ਚੰਦੇ ਛਾਪ ਕੇ ਗੁਜ਼ਾਰਾ ਕਰਦਾ ਸੀ। ਪਹਿਲਾਂ ਕਪੜੇ ਧੋਣੇ, ਉਨ੍ਹਾਂ ਦੀ ਪਣਛ ਵਿੱਚੋਂ ਕੱਢਣੀ ਤੇ ਸਾਰਾ ਮਾਵਾ ਕੱਢਣਾ ਫੇਰ ਉਸ ਤੋਂ ਬਾਅਦ ਉਨ੍ਹਾਂ ਉਪਰ ਠੱਪੇ ਲਾਇਆ ਕਰਦਾ। ਉਹਨੂੰ ਛੀਪਾ ਕਹਿੰਦਾ ਸੀ, ਛਾਪੇ ਲਾਉਣ ਵਾਲਾ। ਕੱਪੜੇ ਸੀਉਣ ਵਾਲਾ ਨਹੀਂ ਛਾਪੇ ਲਾਉਣ ਵਾਲਾ। ਦੱਖਣ ਵਿੱਚ ਹੁਣ ਵੀ ਹੈਗੀ ਜਾਤ ਛੀਪਿਆਂ ਦੀ, ਉਹ ਇਹੀ ਕੰਮ ਕਰਦੇ ਨੇ, ਹੁਣ ਤਾਂ ਮਸ਼ੀਨਾਂ ਆ ਗਈਆਂ। ਜਿਨ੍ਹਾਂ ਦੇ ਵਿੱਚ ਕੱਪੜੇ ਆਪੇ ਹੀ ਛਾਪੇ ਜਾਂਦੇ ਨੇ, ਪਹਿਲਾਂ ਇਹ ਹੱਥਾਂ ਨਾਲ ਛਾਪਿਆ ਕਰਦੇ ਸੀ, ਬੇਅੰਤ ਕਿਸਮ ਦੇ ਛਾਪੇ ਹੋਇਆ ਕਰਦੇ ਸੀ। ਕੰਮ ਵੀ ਕਰਦਾ ਹੈ ਤੇ ਪ੍ਰਮੇਸ਼ਰ ਦਾ ਨਾਮ ਵੀ ਜਪਦਾ ਹੈ, ਕਿਉਂਕਿ ਪ੍ਰਮੇਸ਼ਰ ਦੇ ਨਾਮ ਨੂੰ ਉਹਨੇ ਪਹਿਲ ਦਿੱਤੀ ਹੋਈ ਸੀ। ਕੰਮ ਨੂੰ ਦੂਜਾ ਨੰਬਰ ਦਿੱਤਾ ਹੋਇਆ ਸੀ।

***ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥***
***ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨੁ ਨਾਲਿ॥***
***ਅੰਗ - ੧੩੭੬***

ਜੁੜਿਆ ਰਹਿੰਦਾ ਸੀ ੨੪ ਘੰਟੇ ਕਿਉਂਕਿ ਨਾਮ ਦੀ ਮਹਿਮਾ ਦਾ ਪਤਾ ਸੀ। ਉਹਦੀ ਅਵਸਥਾ ਸੀ -

***ਆਖਾ ਜੀਵਾ ਵਿਸਰੈ ਮਰਿ ਜਾਉ ॥ ਅੰਗ - ੯***

ਇੱਕ ਵਾਰੀ ਘਰ ਨੂੰ ਅੱਗ ਲਗ ਗਈ ਉਸ ਦੇ ਨਾਨੇ ਨੇ ਕਿਹਾ ਨਾਮਦੇਵ! ਹੁਣ ਤਾਂ ਹੋ ਗਿਆ ਜਿਹੜਾ ਕੁਛ ਹੋਣਾ ਸੀ, ਤੂੰ ਐਉਂ ਕਰ ਜਾ ਕੇ ਸਮਾਨ ਲੈ ਕੇ ਆ, ਬੱਲੀਆ ਲੈ ਕੇ ਆ, ਰੱਸੇ ਲਿਆ, ਸਰਕੜੇ ਲੈ ਕੇ ਆ ਤੇ ਲਿਆ ਕੇ ਕਿਸੇ ਚੰਗੇ ਛੱਪਰ ਬਣਾਉਣ ਵਾਲੇ ਨੂੰ ਲਿਆਈਂ ਬੇਢੀ ਨੂੰ, ਛੱਪਰ ਵੀ ਬੰਨ੍ਹ ਜਾਏਗਾ ਤੇ ਆਪਣਾ ਸਾਰਾ ਕੁਛ, ਦਰਵਾਜ਼ਾ ਵਗੈਰਾ ਵੀ ਠੀਕ ਕਰ ਜਾਏਗਾ। ਵੀਹ ਰੁਪਏ ਲੈ ਕੇ ਨਾਮਦੇਵ ਜੀ ਚਲੇ ਗਏ। ਰਸਤੇ ਵਿੱਚ ਸਾਧੂ ਮਿਲ ਗਏ ਨਮਸ਼ਕਾਰ ਹੋਈ ਕਿਉਂਕਿ ਸਾਧੂਆਂ ਦਾ ਪਿਆਰ ਸਾਧੂਆਂ ਨਾਲ ਹੋਇਆ ਕਰਦਾ ਹੈ। ਅਭਿਮਾਨੀਆਂ ਨਾਲ ਨਹੀਂ ਹੋਇਆ ਕਰਦਾ। ਕਹਿਣ ਲੱਗੀ, ਮਹਾਰਾਜ! ਕਿੱਥੋਂ ਆਏ ਓਂ ਤੁਸੀਂ? ਦੱਸਿਆ ਨਾ, ਕਹਿਣ ਲੱਗੇ, ਅਸੀਂ ਤਾਂ ਚੱਕਰਵਰਤੀ ਹਾਂ, ਮੰਡਲੀ ਹੈ ਮਹਾਂਪੁਰਸ਼ਾਂ ਦੀ ਤੇ ਮੰਡਲੀ ਦੇ ਨਾਲ ਅਸੀਂ ਕਿਤੇ ਚਾਰ ਦਿਨ ਠਹਿਰਦੇ ਹਾਂ, ਕਿਤੇ ਦੱਸ ਦਿਨ ਠਹਿਰਦੇ ਹਾਂ, ਕਿਤੇ ਵੀਹ ਦਿਨ ਠਹਿਰਦੇ ਹਾਂ। ਚੱਕਰਵਰਤੀ ਹਾਂ, ਹੌਲੀ-ਹੌਲੀ ਇੱਥੋਂ ਚੱਲ ਕੇ, ਅਮਰਨਾਥ ਤੋਂ ਸਾਰੇ ਤੀਰਥਾਂ ਤੋਂ ਹੁੰਦੇ ਹੋਏ ਤੇ ਇਧਰਲੇ ਪਾਸੇ ਵਿੱਚ ਦੀ ਹੁੰਦੇ ਦੇਸ਼ ਦੇ, ਸਮੁੰਦਰਾਂ ਵਲ ਨੂੰ ਹੋ ਕੇ ਫੇਰ ਅਸੀਂ ਉਥੇ ਚਲੇ ਜਾਂਦੇ ਹਾਂ। ਸਾਡੇ ਤਾਂ ਐਸੇ ਤਰ੍ਹਾਂ ਚੱਕਰ ਨੇ, ਅਸਥਾਨ ਕਿਤੇ ਬਣਿਆ ਨਹੀਂ ਹੋਇਆ। ਐਸ ਤਰ੍ਹਾਂ ਹੀ ਤੁਰਦੇ ਫਿਰਦੇ ਰਹਿੰਦੇ ਹਾਂ। ਕਹਿੰਦੇ, ਮਹਾਰਾਜ! ਫੇਰ ਪ੍ਰਸ਼ਾਦ ਪਾਣੀ ਦਾ ਕੀ ਬੰਦੋਬਸਤ ਹੈ? ਕਹਿੰਦੇ, ਭਗਤਾ! ਪ੍ਰਸ਼ਾਦ ਪਾਣੀ ਤਾਂ ਰੱਬ ਨੇ ਦੇਣਾ ਹੈ, ਜਦ ਭੇਜ ਦਿੰਦਾ ਹੈ ਖਾ ਲੈਂਦੇ ਹਾਂ, ਨਹੀਂ ਭੇਜਦਾ ਤਾਂ ਪ੍ਰਮੇਸ਼ਰ ਦਾ ਭਜਨ ਕਰੀ ਜਾਂਦੇ ਹਾਂ। ਪੁਛਿਆ ਕਿ ਕਿੰਨੇ ਕੁ ਸਾਧੂ ਓਂ? ਕਹਿੰਦੇ ਮੰਡਲੀ ਹੈ ਪੂਰੀ।

ਨਾਮਦੇਵ ਜੀ ਗਏ ਜਾ ਕੇ ਵੀਹ ਰੁਪਏ ਦਾ ਰਾਸ਼ਨ ਲਿਆ ਕੇ ਸੰਤਾਂ ਨੂੰ ਦੇ ਦਿੱਤਾ। ਹੁਣ ਆਪ ਦੇ ਪਾਸ ਕੁੱਛ ਨਾ ਰਿਹਾ। ਸੰਤਾਂ ਦਾ ਜਿਹੜਾ ਕਾਰਜ ਹੈ ਉਹਨੂੰ ਕਰਨ ਵਾਸਤੇ ਵਾਹਿਗੁਰੂ ਆਪ ਆਇਆ ਕਰਦਾ ਹੈ।

***ਸੰਤਾ ਕੇ ਕਾਰਜਿ ਆਪਿ ਖਲੋਇਆ***
***ਹਰਿ ਕੰਮੁ ਕਰਾਵਣਿ ਆਇਆ ਰਾਮ ॥***
***ਅੰਗ - ੭੮੩***

ਜਿਹਦਾ ਵੀ ਸੱਚਾ ਪਿਆਰ ਹੋਏਗਾ, ਵਾਹਿਗੁਰੂ ਉਹਦੇ ਕੰਮ ਆਪ ਕਰੇਗਾ। ਕਰਦਾ ਹੀ ਚਲਿਆ ਆਇਆ ਹੈ ਆਦਿ ਜੁਗਾਦਿ। ਨਾਮਦੇਵ ਜੀ ਤਾਂ ਜਾ ਕੇ ਬਹਿ ਗਏ, ਭਜਨ ਦੇ ਵਿੱਚ ਬਿਰਤੀ ਲਾ ਲਈ, ਸੁਰਤੀ ਖਿੱਚ ਲਈ, ਆਹ ਦੁਨੀਆਂ ਤੋਂ ਦੂਰ ਕਰ ਲਈ, ਆਤਮ ਮੰਡਲ ਵਿੱਚ ਪ੍ਰਵੇਸ਼ ਕਰ ਲਿਆ ਤੇ ਪ੍ਰਮੇਸ਼ਰ ਦੇ ਨਾਲ ਇਕਮਿਕ ਹੋ ਕੇ ਅਫੁਰ ਅਵਸਥਾ ਵਿੱਚ ਸਮਾਧੀ ਲਾ ਕੇ ਲਿਵ ਦੇ ਵਿੱਚ ਲੀਨ ਹੋ ਗਏ ਪ੍ਰਮੇਸ਼ਰ ਦੀ। ਸਹਿਜ ਸਮਾਧ ਲਗ ਗਈ। ਮਹਾਨ ਰਸ ਦੇ ਵਿੱਚ ਪਹੁੰਚ ਗਏ।

***ਸਹਜ ਸਮਾਧਿ ਲਗੀ ਲਿਵ ਅੰਤਰਿ***
***ਸੋ ਰਸੁ ਸੋਈ ਜਾਣੈ ਜੀਉ ॥ ਅੰਗ - ੧੦੬***

ਉਸੇ ਨੂੰ ਪਤਾ ਹੈ ਜਿਹੜਾ ਇਸ ਥਾਂ 'ਤੇ ਪਹੁੰਚਦਾ ਹੈ ਕਿ ਕਿੰਨਾ ਮਹਾਨ ਰਸ ਆਉਂਦਾ ਹੈ। ਫੁਰਨੇ ਤੋਂ ਰਹਿਤ ਹੋ ਕੇ, ਉਨ੍ਹਾਂ ਵਾਸਤੇ ਨਾ ਕੋਈ ਸੰਸਾਰ ਹੈ, ਨਾ ਕੁਛ ਹੋਰ ਹੈ; ਨਾ ਕੋਈ ਘਰ ਬਣਾਉਣ ਦਾ ਫਿਕਰ ਹੈ। ਓਧਰਲੇ ਪਾਸੇ ਇੰਤਜ਼ਾਰ ਹੋ ਰਿਹਾ ਹੈ ਕਿ ਕਿ ਹੁਣ ਆਇਆ, ਹੁਣ ਆਇਆ। ਕੀ ਦੇਖਦੇ ਨੇ ਸਾਮ੍ਹਣੇ ਸਮਾਨ ਆ ਰਿਹਾ ਹੈ। ਉਸੇ ਵੇਲੇ ਕਹਿੰਦੇ ਕਿ ਸਮਾਨ ਲਾ ਓ। ਲਾਹ ਦਿੱਤਾ। ਕਹਿੰਦੇ ਇੱਕ ਪਾਸੇ ਹੋ ਜਾਓ ਮੇਰੇ ਕੰਮ ਵਿੱਚ ਰੁਕਾਵਟ ਨਾ ਪਾਓ। ਉਹ ਹੈਰਾਨ ਹੋ ਗਏ ਕਿ ਉਹਨੇ ਹੱਥ ਰੱਖਿਆ ਤੇ ਛੱਪਰੀ ਵੀ ਬਣ ਗਈ। ਅੱਖਾਂ ਮਲ-ਮਲ ਦੇਖਦੇ ਨੇ ਕਿ ਹੈਂ ਐਨੇ ਚਿਰ ਵਿੱਚ ਤਾਂ ਕਿਸੇ ਨੇ ਬਣਾਈ ਨਹੀਂ। ਚੁੱਕ-ਚੁੱਕ ਕੇ ਭਰੀਆਂ ਰੱਖੀ ਗਿਆ। ਕਹਿਣ ਲੱਗੇ, ਐਹੋ ਜਿਹਾ ਕਾਰੀਗਰ ਤਾਂ ਅਸੀਂ ਅੱਜ ਤੱਕ ਨਹੀਂ ਦੇਖਿਆ। ਉਹ ਕਾਰੀਗਰ ਜਿਹੜਾ ਇੱਕੋ ਹੀ ਫੁਰਨਾ ਕਰਦਾ ਹੈ -

***ਕੀਤਾ ਪਸਾਉ ਏਕੋ ਕਵਾਉ ॥***
***ਤਿਸ ਤੇ ਹੋਏ ਲਖ ਦਰੀਆਉ ॥ ਅੰਗ - ੩***

ਕਰੋੜਾਂ ਬ੍ਰਹਿਮੰਡ ਇੱਕ ਫੁਰਨੇ ਨਾਲ ਹੋ ਗਏ, ਇੱਕੋ ਵਾਰੀ ਕਹਿਣ 'ਤੇ। ਐਉਂ ਨਹੀਂ ਹੈ ਕਿ ਹੌਲੀ-ਹੌਲੀ ਬਣਿਆ ਹੈ, ਇਹ ਸਾਇੰਸਦਾਨ ਕਹਿੰਦੇ ਨੇ ਕਿ ਹੌਲੀ-ਹੌਲੀ ਬਣਿਆ ਹੈ। ਮਹਾਰਾਜ ਕਹਿੰਦੇ ਉਥੇ ਸਵਾਲ ਹੀ ਪੈਦਾ ਨਹੀਂ ਹੁੰਦਾ, ਰੱਬ ਅਲਪੱਗ ਨਹੀਂ ਹੈ। ਉਹ ਇੱਕ ਸਕਿੰਟ ਦੇ ਵਿੱਚ ਸਾਜ ਦਿੰਦਾ ਹੈ, ਇੱਕ ਸਕਿੰਟ ਦੇ ਵਿੱਚ ਢਾਹ ਦਿੰਦਾ ਹੈ, ਇੱਕ ਫੁਰਨਾ ਕਰ ਦੇਵੇ, ਜੋਤ ਖਿੱਚ ਲਵੇ, ਇੱਥੇ ਕੁਛ ਵੀ ਨਹੀਂ ਰਹਿੰਦਾ। ਸਭ ਖਾਲੀ ਹੋ ਜਾਏਗਾ ਪੁਲਾੜ ਦੇ ਵਿੱਚ, ਨਾ ਤਾਰਾ ਨਾ ਸਿਤਾਰਾ, ਕੁਛ ਨਹੀਂ ਰਹਿੰਦਾ। ਉਹ ਐਡਾ ਵੱਡਾ ਹੈ, ਉਹ ਛਪਰੀ ਨੂੰ ਨਹੀਂ ਚਿਰ ਲਾਉਂਦਾ। ਸਾਰੇ ਹੈਰਾਨ ਹੋਈ ਜਾਂਦੇ ਨੇ, ਉਥੇ ਨਾਮਦੇਵ ਦੇ ਪੜੌਸ ਵਿੱਚ ਪੜ੍ਹੀ ਲਿਖੀ ਬੀਬੀ ਬੜੇ ਧਨ ਵਾਲੀ ਰਹਿੰਦੀ ਸੀ, ਉਹ ਵੀ ਦੇਖ ਰਹੀ ਸੀ, ਘਰ ਦੇ ਵਿੱਚ ਬਰਕਤ ਸੀ, ਬੇਅੰਤ ਧਨ ਸੀ, ਬੰਦੇ ਕਮਾਈ ਕਰਦੇ ਸੀ। ਮਹਾਰਾਜ ਜਾ ਕੇ ਕਹਿਣ ਲੱਗੇ, ਨਾਮਦੇਵ! ਜਾਹ ਤੈਨੂੰ ਉਡੀਕਦੇ ਨੇ। ਨਮਸ਼ਕਾਰ ਕਰੀ ਕਹਿਣ ਲੱਗੇ ਹੇ ਪ੍ਰਭੂ! ਕਹਿੰਦੇ ਜਾਹ, ਮੈਂ ਬਣਾ ਆਇਆ ਤੇਰੀ ਛੰਨ। ਵਾਪਸ ਆ ਗਿਆ, ਉਹਨੇ ਦੇਖ ਲਿਆ ਕਿ ਨਾਮਦੇਵ ਤਾਂ ਆ ਗਿਆ, ਕਿਤੇ ਪਿੱਛੇ ਰਹਿ ਗਿਆ ਸੀ, ਕਹਿੰਦੇ ਨਾਮਦੇਵ! ਮੈਂ ਵੀ ਇਹੋ ਜਿਹੀ ਛਪਰੀ ਬਣਾਉਣੀ ਚਾਹੁੰਦੀ ਹਾਂ, ਕਮਾਲ ਹੋ ਗਈ, ਇਹੋ ਜਿਹਾ ਤਾਂ ਬੇਢੀ ਅੱਜ ਤੱਕ ਦੇਖਿਆ ਹੀ ਨਹੀਂ ਕਿਤੇ। ਹੱਥ ਲਾਇਆ, ਤੁਰ ਵੀ ਗਿਆ ਬਣਾ ਕੇ, ਸਾਰੀ ਦੁਨੀਆਂ ਹੈਰਾਨ ਹੈ ਕਿ ਬੰਦਾ ਸੀ, ਕੌਣ ਸੀ ਉਹ ਤੇ ਨਾਲ ਐਨੀ ਸੁੰਦਰ ਹੈ ਛਪਰੀ, ਮਾੜਾ ਜਿਹਾ ਤਾਂ ਫੂਸ ਲਟਕਦਾ ਹੋਵੇ ਕਿਤੇ। ਵਿੱਚ ਦੇਖ ਅਸੀਂ ਅੰਦਰ ਵੜ ਕੇ ਦੇਖਿਆ, ਛਪਰੀ ਨਹੀਂ ਲਗਦੀ ਇਹ ਤਾਂ ਮਹੱਲ ਨੂੰ ਵੀ ਮਾਤ ਕਰਦੀ ਹੈ, ਮੈਂ ਇਹੋ ਜਿਹੀ ਬਣਾਉਣੀ ਚਾਹੁੰਦੀ ਹਾਂ ਤੂੰ ਮੈਨੂੰ ਐਉਂ ਦੱਸ ਬੇਢੀ ਕਿੱਥੇ ਹੈਗਾ ਤੇ ਮਜੂਰੀ ਕਿੰਨੀ ਲੈਂਦਾ ਹੈ। ਮਨ 'ਚ ਅਭਿਮਾਨ ਹੈ, ਕਹਿੰਦੀ ਤੂੰ ਤਾਂ ਹੈ ਨਾ ਗਰੀਬ ਆਦਮੀ, ਮੈਂ ਤਾਂ ਦੇਖ ਕਿੱਡਾ ਵੱਡਾ ਮਹੱਲ ਪਾਇਆ ਹੋਇਆ ਹੈ, ਮੈਂ ਤੇਰੇ ਨਾਲੋਂ ਦੁੱਗਣੀ ਦੇ ਦੇਵਾਂਗੀ ਮਜੂਰੀ ਤੇ ਮੈਨੂੰ ਇਹ ਦੱਸ ਦੇ ਕਿ ਉਹ ਰਹਿੰਦਾ ਕਿੱਥੇ ਹੈ। ਨਾਮਦੇਵ ਜੀ ਜਾਣਦੇ ਸੀ ਕਿ ਗੱਲ ਦੁਨੀਆਂਦਾਰੀ ਦੀ ਕਰਦੀ ਹੈ। ਨਾ ਇਹਦੀ ਸਮਝ ਵਿੱਚ ਆਉਣੀ ਹੈ।

***ਪਾੜ ਪੜੋਸਣਿ ਪੂਛਿ ਲੇ ਨਾਮਾ***
***ਕਾ ਪਹਿ ਛਾਨਿ ਛਵਾਈ ਹੋ ॥***
***ਤੋ ਪਹਿ ਦੁਗਣੀ ਮਜੂਰੀ ਦੈਹਉ***
***ਮੋ ਕਉ ਬੇਢੀ ਦੇਹੁ ਬਤਾਈ ਹੋ ॥ ਅੰਗ - ੬੫੭***

ਹੱਸਣ ਲੱਗ ਗਏ, ਕਹਿੰਦੇ -

***ਰੀ ਬਾਈ ਬੇਢੀ ਦੇਨੁ ਨ ਜਾਈ ॥ ਅੰਗ - ੬੫੭***

ਭੈਣ! ਜਿਹਨੇ ਛਪਰੀ ਬਣਾਈ ਹੈ ਉਹ ਇਸ ਤਰ੍ਹਾਂ ਨਹੀਂ ਮਿਲਦਾ। ਕਹਿੰਦੀ ਹੋਰ ਤੇਰਾ ਖਾਸ ਮਿੱਤਰ ਹੈ। ਕਹਿੰਦੀ ਤੂੰ ਮੈਨੂੰ ਵੈਸੇ ਹੀ ਦੱਸ ਦੇ, ਮੈਂ ਆਪ ਗੱਲ ਕਰ ਲਵਾਂਗੀ। ਮੈਂ ਆਪ ਉਹਦੇ ਨਾਲ ਫੈਸਲਾ ਕਰ ਲਵਾਂਗੀ। ਉਹਦੇ ਸਮਝ ਵਿੱਚ ਨਹੀਂ ਆਉਂਦੀ, ਇਸ ਤਰ੍ਹਾਂ ਸਮਝਾਉਂਦੇ ਨੇ -

***ਧਾਰਨਾ - ਅੰਦਰ ਬਾਹਰ ਜਿਧਰ ਮੈਂ ਦੇਖਦਾਂ,***
***ਪਿਆਰੇ ਬਿਨਾਂ ਹੋਰ ਨਾ ਦਿੱਸੇ।***

ਕਹਿੰਦੀ ਰਹਿੰਦਾ ਕਿੱਥੇ ਹੈ? ਕਹਿੰਦੀ, ਤੂੰ ਮੇਰੇ ਤੋਂ ਐਉਂ ਪੁੱਛ ਭੈਣ! ਉਹ ਕਿੱਥੇ ਨਹੀਂ ਰਹਿੰਦਾ। ਫੇਰ ਤਾਂ ਮੈਂ ਜਵਾਬ ਦੇ ਦੇਵਾਂ ਕੋਈ। ਜਿਹੜਾ ਤੂੰ ਕਹਿੰਦੀ ਹੈਂ ਕਿ ਰਹਿੰਦਾ ਕਿੱਥੇ ਹੈ -

***ਦੇਖੁ ਬੇਢੀ ਰਹਿਓ ਸਮਾਈ ॥ ਅੰਗ- ੬੫੭***

ਜਿੱਧਰ ਵੀ ਤੇਰੀ ਨਿਗ੍ਹਾ ਜਾਂਦੀ ਹੈ, ਉਹੀ ਹੈ ਜਿਹਨੇ ਛਪਰੀ ਬਣਾਈ ਹੈ, ਜਿੱਧਰ ਵੀ ਤੂੰ ਦੇਖਦਾ ਹੈਂ। ਪਰ ਗੌਰ ਨਾਲ ਦੇਖ, ਤੇਰੀ ਨਜ਼ਰ ਦੇ ਵਿੱਚ ਦੋ ਚੀਜ਼ਾਂ ਆਉਣਗੀਆਂ, ਇੱਕ ਨੂੰ ਤਾਂ ਦੇਖਣ ਜਾਣਦੀ ਹੈਂ, ਦੂਜੀ ਨੂੰ ਨਹੀਂ ਦੇਖਣ ਜਾਣਦੀ। ਜਿਹਨੂੰ ਤੂੰ ਜਾਣਦੀ ਹੈਂ ਦੇਖ ਆਹ ਪਿੰਡ ਹੈ ਆਪਣਾ, ਇਹਦੇ ਚੁਬਾਰੇ ਦਿੱਸਦੇ ਨੇ, ਕੰਧਾਂ ਦਿਸਦੀਆਂ ਨੇ, ਘਰਾਂ ਮੂਹਰੇ ਦਰਖਤ ਖੜ੍ਹੇ ਨੇ, ਉਹ ਨਜ਼ਰ ਆਉਂਦੇ ਨੇ। ਦਰਖਤਾਂ 'ਤੇ ਪੰਛੀ ਬੈਠੇ ਨੇ, ਉਹ ਨਜ਼ਰ

ਆਉਂਦੇ ਨੇ। ਆਹ ਲੋਕ ਤੁਰੇ ਫਿਰਦੇ ਨੇ ਇਹ ਵੀ ਦੇਖ ਰਹੀ ਹੈਂ ਨਾ। ਕਹਿੰਦੀ ਹਾਂ। ਕਹਿੰਦੇ ਉਹ ਸਦਾ ਹੀ ਜਿਹੜਾ ਕਿਸੇ ਪਾਸੇ ਜਾਂਦਾ ਹੀ ਨਹੀਂ ਹੈ, ਉਹਨੂੰ ਰਾਮ, ਰਹੀਮ, ਪ੍ਰਮੇਸ਼ਰ, ਅੱਲਾਹ ਤਾਲਾ ਸਭ ਕੁਛ ਕਹਿੰਦੇ ਨੇ, ਉਹ ਕਿਤੇ ਨਹੀਂ ਜਾਂਦੇ, ਜਿੱਧਰ ਵੀ ਤੂੰ ਦੇਖਦੀ ਹੈਂ ਆਹ ਦੇਖਣ ਵਾਲੀਆਂ ਚੀਜ਼ਾਂ ਨੂੰ ਤੂੰ ਪਾਸੇ ਨੂੰ ਕਰ ਦੇ ਜ਼ਰਾ ਕੁ। ਕਹਿੰਦੀ ਆਹ ਕਰ ਦਿੱਤਾ। ਮੈਂ ਕਿਹਾ ਫੇਰ ਤੈਨੂੰ ਜਿਹੜਾ ਬਾਕੀ ਕੁਛ ਹੈ ਨਾ ਖਾਲੀ ਦਿੱਸਦਾ। ਉਹਦੇ ਵਿੱਚ ਸੱਤਾ ਮਾਤਰ ਵਾਹਿਗੁਰੂ ਹੈ, ਪ੍ਰੀਪੂਰਨ।

***ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥***
***ਨ ਘਾਟ ਹੈ ਨ ਬਾਢ ਹੈ ਨ ਘਾਟਿ ਬਾਢਿ ਹੋਤ ਹੈ॥***
***ਅਕਾਲ ਉਸਤਤਿ***

ਇਹ ਇਸ ਤਰ੍ਹਾਂ ਤਾਂ ਨਹੀਂ ਦਿੱਸਣਾ ਨੀਝ ਲਾਉਣ 'ਤੇ, ਤੈਨੂੰ ਖਾਲੀਪੁਣਾ ਦਿੱਸੇਗਾ। ਪਰ ਬੀਬੀ ਜਦ ਤੂੰ ਉਹਦੇ ਪਿਆਰ ਵਿੱਚ ਆ ਜਾਏਂਗੀ ਨਾ ਫੇਰ ਓਹੀ ਦਿੱਸਣ ਲਗ ਜਾਂਦਾ ਹੈ। ਉਹ ਸਦਾ ਹੀ ਖੁਸ਼ ਰਹਿੰਦਾ ਹੈ -

***ਸਦਾ ਸਦਾ ਸਦਾ ਦਇਆਲ ॥***
***ਸਿਮਰਿ ਸਿਮਰਿ ਨਾਨਕ ਭਏ ਨਿਹਾਲ ॥***
***ਅੰਗ - ੨੭੫***

ਕਹਿੰਦੀ ਤੈਨੂੰ ਪਿਆਰ ਆਉਂਦਾ ਹੈ ਉਸਦਾ। ਕਹਿੰਦੇ ਮੈਂ ਤਾਂ ਜੀਉਂਦਾ ਹੀ ਉਹਦੇ ਆਸਰੇ ਹਾਂ -

***ਹਮਾਰੈ ਬੇਢੀ ਪ੍ਰਾਨ ਅਧਾਰਾ ॥ ਅੰਗ - ੬੫੭***

ਮੇਰੇ ਤਾਂ ਉਹ ਪ੍ਰਾਣਾ ਦਾ ਆਧਾਰ ਹੈ -

***ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥***
***ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥***
***ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥***
***ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥***
***ਤਿਉ ਸੰਤ ਜਨਾ ਹਰਿ ਪ੍ਰੀਤਿ ਹੈ***
***ਦੇਖਿ ਦਰਸੁ ਅਘਾਵੈ ॥ ਅੰਗ - ੭੦੮***

ਮੇਰੇ ਤਾਂ ਉਹ ਪ੍ਰਾਣਾਂ ਦਾ ਆਧਾਰ ਹੈ, ਮੈਂ ਤਾਂ ਉਹਦੇ ਬਗੈਰ ਜੀਉਂਦਾ ਨਹੀਂ ਰਹਿੰਦਾ। ਹੈਰਾਨ ਹੋ ਗਈ। ਕਹਿੰਦੀ ਕੁਛ ਤਾਂ ਮੰਗਦਾ ਹੋਣਾ, ਜੇ ਤੇਰੇ ਆ ਗਿਆ, ਤੂੰ ਕੀ ਦਿੱਤਾ ਹੈ ਓਹੀ ਮੈਂ ਦੇ ਦੇਵਾਂਗੀ, ਤੂੰ ਕੀ ਦਿੱਤਾ ਹੈ? ਕਹਿੰਦੇ, ਬੀਬੀ! ਉਹ ਤੇਰੇ ਕੋਲ ਹੈ ਨਹੀਂ, ਨਾ ਸੰਸਾਰ ਕੋਲ ਹੈ। ਜੇ ਹੋਵੇ ਤਾਂ ਉਹ ਸਾਰਿਆਂ ਦੇ ਕੰਮ ਆਪੇ ਹੀ ਕਰੀ ਜਾਵੇ, ਆਪਾਂ ਨੂੰ ਤਾਂ ਕਰਨ ਦੀ ਲੋੜ ਨਹੀਂ, ਆਪਣੇ ਆਪ ਹੀ ਕਰੀ ਜਾਵੇ। ਕਹਿੰਦੀ, ਇਹੋ ਜਿਹੀ ਕਿਹੜੀ ਚੀਜ਼ ਹੈ? ਕਹਿੰਦੇ ਸੁਣ ਲੈ -

***ਧਾਰਨਾ - ਮੰਗਦਾ ਹੈ ਬੇਢੀ ਪ੍ਰੀਤ ਮਜਦੂਰੀ।***
***ਚੰਦ ਚਕੋਰ ਪਰੀਤ ਹੈ ਲਾਇ ਤਾਰ ਨਿਹਾਲੇ।***
***ਚਕਵੀ ਸੂਰਜ ਹੇਤ ਹੈ ਮਿਲਿ ਹੋਨਿ ਸੁਖਾਲੇ।***
***ਨੇਹੁ ਕਵਲ ਜਲ ਜਾਣੀਐ ਖਿੜਿ ਮੁਹ ਵੇਖਾਲੇ।***
***ਮੋਰ ਬਬੀਹੇ ਬੋਲਦੇ ਵੇਖਿ ਬਦਲ ਕਾਲੇ।***
***ਨਾਰਿ ਭਤਾਰ ਪਿਆਰੁ ਹੈ ਮਾਂ ਪੁਤ ਸਮਾਲੇ।***
***ਪੀਰ ਮੁਰੀਦਾ ਪਿਰਹੜੀ ਓਹੁ ਨਿਬਹੈ ਨਾਲੇ॥***
***ਭਾਈ ਗੁਰਦਾਸ ਜੀ ਵਾਰ ੨੭/੪***

***ਬੇਢੀ ਪ੍ਰੀਤਿ ਮਜੂਰੀ ਮਾਂਗੈ***
***ਜਉ ਕੋਊ ਛਾਨਿ ਛਵਾਵੈ ਹੋ ॥ ਅੰਗ - ੬੫੭***

ਕੋਈ ਕੰਮ ਕਰਾ ਲਓ, ਪਰ ਪਿਆਰ ਦੀ ਮਜਦੂਰੀ ਮੰਗਦਾ ਹੈ, ਐਹੋ ਜਿਹਾ ਪਿਆਰ ਨਹੀਂ ਹੈ ਟੁੱਟਵਾਂ ਜਿਹਾ ਪਿਆਰ, ਅਖੰਡ ਪਿਆਰ ਮੰਗਦਾ ਹੈ।

***ਲੋਗ ਕੁਟੰਬ ਸਭਹੁ ਤੇ ਤੋਰੈ***
***ਤਉ ਆਪਨ ਬੇਢੀ ਆਵੈ ਹੋ ॥ ਅੰਗ - ੬੫੭***

ਕਿਤੇ ਬੋਲਦਾ ਵੀ ਹੈ? ਕਹਿੰਦੇ ਹਾਂ। ਜੇ ਬੁਲਾਉਣਾ ਹੈ ਤਾਂ ਤੈਨੂੰ ਥਾਂ ਦੱਸ ਦਿੰਦਾ ਹਾਂ ਬੁਲਾ ਲਈਂ ਉਥੇ।

***ਨਉ ਦਰਵਾਜੇ ਕਾਇਆ ਕੋਟੁ ਹੈ***
***ਦਸਵੈ ਗੁਪਤੁ ਰਖੀਜੈ ॥***
***ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥***
***ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥***
***ਤਿਤੁ ਘਟ ਅੰਤਰਿ ਚਾਨਣਾ***
***ਕਰਿ ਭਗਤਿ ਮਿਲੀਜੈ ॥***
***ਸਭ ਮਹਿ ਏਕੁ ਵਰਤਦਾ***
***ਜਿਨਿ ਆਪੇ ਰਚਨ ਰਚਾਈ॥ ਅੰਗ - ੯੫੪***
***ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ ॥***
***ਅੰਗ - ੯੪੭***

ਕਹਿੰਦੇ, ਲੈ ਬੀਬੀ! ਤੈਨੂੰ ਭੇਤ ਖੋਲ੍ਹ ਹੀ ਦਿੰਦਾ ਹਾਂ। ਆਹ ਸਰੀਰ ਦੇ ਵਿੱਚ ਵਸਦਾ ਹੈ। ਪਰ ਉਥੇ ਤੱਕ ਪਹੁੰਚਣਾ ਬਹੁਤ ਔਖਾ ਹੈ। ਪਹਿਲਾਂ ਤਾਂ ਚਾਬੀ ਲੈਣੀ ਪੈਂਦੀ ਹੈ -

***ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ***
***ਕੁੰਜੀ ਗੁਰ ਸਉਪਾਈ ॥***
***ਅਨਿਕ ਉਪਾਵ ਕਰੇ ਨਹੀ ਪਾਵੈ***
***ਬਿਨੁ ਸਤਿਗੁਰ ਸਰਣਾਈ ॥ ਅੰਗ - ੨੦੫***

ਗੁਰੂ ਤੋਂ ਚਾਬੀ ਲੈ, ਉਹ ਦਏਗਾ ਮੰਤਰ। ਫੇਰ ਤੂੰ ਉਹਦਾ ਬਹੁਤ ਉਤਸ਼ਾਹ ਦੇ ਨਾਲ ਜਾਪ ਕਰ। ਉਹ ਜਾਪ ਦੇ ਵਿੱਚੋਂ ਪ੍ਰਗਟ ਹੋ ਜਾਏਗਾ ਹੌਲੀ-ਹੌਲੀ। ਜਿਉਂ-ਜਿਉਂ ਜਪੀ ਜਾਏਂਗੀ, ਅਵਸਥਾ ਬਦਲਦੀਆਂ ਜਾਣਗੀਆਂ। ਉਹ ਸ਼ਬਦ ਦੇ ਵਿੱਚੋਂ ਪ੍ਰਗਟ ਹੋ ਕੇ ਆਹ ਸਰੀਰ ਦੇ ਵਿੱਚ ਹੀ ਦਿਸ ਜਾਣਾ ਹੈ, ਜਦੋਂ ਸਰੀਰ 'ਚ ਦਿੱਸ ਗਿਆ, ਜਦ ਅੱਖ ਖੋਲੇਂਗੀ, ਤੈਨੂੰ ਬਾਹਰ ਵੀ ਓਹੀ ਦਿੱਸਣਾ ਸ਼ੁਰੂ ਹੋ ਜਾਏਗਾ। ਪਹਿਲਾਂ ਅੰਦਰ ਦਿਸਦਾ ਹੈ, ਫੇਰ ਬਾਹਰ।

*ਏਹੁ ਵਿਸੁ ਸੰਸਾਰੁ ਤੁਮ ਦੇਖਦੇ*
*ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥ ਅੰਗ - ੯੨੨*

ਫੇਰ ਇਹ ਸਾਰਾ ਸੰਸਾਰ ਹੀ ਵਾਹਿਗੁਰੂ ਦਾ ਰੂਪ ਦਿਸਦਾ ਹੈ, ਸੋ ਇਸ ਤਰ੍ਹਾਂ ਬੀਬੀ ਉਹ ਕਿਤੋਂ ਦੂਰੋਂ ਨਹੀਂ ਆਉਂਦਾ। ਉਹ ਤਾਂ ਇੱਥੇ ਰਹਿੰਦਾ ਹੈ, ਪਿਆਰ ਤੋਂ ਬਗੈਰ ਉਹ ਮਿਲਦਾ ਨਹੀਂ ਹੈ। ਨਾਮ ਦੀ ਕਮਾਈ, ਘਾਲ ਕਮਾਈ ਮਹਾਂਪੁਰਸ਼ਾਂ ਨਾਲ ਰਲ ਕੇ ਜੇ ਤੂੰ ਕਰੇਂਗੀ ਤਾਂ ਤੈਨੂੰ ਵੀ ਦਿੱਸ ਜਾਏਗਾ ਤੂੰ ਕੁਛ ਕਰਾਈ ਜਾਈਂ।

*ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ*
*ਪੂਛੇ ਕਹਨੁ ਨ ਜਾਈ ਹੋ ॥*
*ਬੇਢੀ ਕੇ ਗੁਣ ਸੁਨਿ ਰੀ ਬਾਈ*
*ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥*
*ਨਾਮੇ ਕੇ ਸੁਆਮੀ ਸੀਅ ਬਹੋਰੀ*
*ਲੰਕ ਭਭੀਖਣ ਆਪਿਓ ਹੋ ॥ ਅੰਗ - ੬੫੭*

ਸੋ ਇਸ ਤਰ੍ਹਾਂ ਦੇ ਨਾਲ ਪ੍ਰਮੇਸ਼ਰ ਜਿਹੜਾ ਹੈ ਨਾ ਉਸ ਤੋਂ ਬਗੈਰ ਸਾਡਾ ਜੀਉਣਾ -

*ਜਿਤੁ ਦਿਨਿ ਦੇਹ ਬਿਨਸਸੀ*
*ਤਿਤੁ ਵੇਲੈ ਕਹਸਨਿ ਪ੍ਰੇਤੁ ॥ ਅੰਗ - ੧੩੪*

ਮਹਾਂਪੁਰਸ਼ ਨੂੰ ਕਦੇ ਕੋਈ ਪ੍ਰੇਤ ਕਹਿੰਦਾ ਹੈ? ਕਦੇ ਨਹੀਂ ਕਹਿੰਦਾ। ਉਹ ਤਾਂ ਆਸ ਰੱਖਦੇ ਹਨ ਕਿ ਹੁਣ ਉਠ ਖੜ੍ਹਿਆ, ਹੁਣ ਉਠ ਖੜ੍ਹਿਆ। ਹੱਸ ਪਏਗਾ, ਦਰਸ਼ਨ ਦੇਵੇਗਾ। ਪ੍ਰੇਤ ਨਹੀਂ ਉਹਨੂੰ ਕਹਿੰਦੇ। ਸਾਡਾ ਹਾਲ ਇਹ ਹੈ ਕਿ -

*ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ ॥*
*ਅੰਗ - ੧੩੪*

ਭੇਤ ਹੀ ਨਹੀਂ ਮਿਲਦਾ ਕਿਹੜੇ ਵੇਲੇ ਹੱਥ ਪਾ ਲਿਆ, ਕੋਲੋਂ ਹੀ ਫੜ ਕੇ ਲੈ ਜਾਂਦੇ ਨੇ। ਜੇ ਦਿਸਦੇ ਹੋਣ, ਕੋਈ ਤਕੜਾ ਬੰਦਾ ਜੱਫਾ ਵੀ ਮਾਰ ਲਵੇ। ਜਿਹੜਾ ਬਹੁਤਾ ਪਿਆਰਾ ਹੈ ਉਹਨੂੰ ਚਿੰਮੜ ਜਾਵੇ ਤੂੰ ਕਿਉਂ ਲਈ ਜਾਂਦਾ ਹੈਂ ਇਹਨੂੰ। ਪਰ ਉਹ ਭੇਤ ਨਹੀਂ ਦਿੰਦੇ -

*ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ ॥*
*ਅੰਗ - ੧੩੪*

ਜਿਨ੍ਹਾਂ ਨਾਲ ਪਿਆਰ ਲੱਗਿਆ ਹੁੰਦਾ ਹੈ ਨਾ, ਸਾਹ ਨਿਕਲਦੇ ਸਾਰ ਉਸੇ ਵੇਲੇ ਪਾਸੇ ਹਟ ਜਾਂਦਾ ਹੈ। ਮੁੜ ਕੇ ਦੇਖਦੇ ਵੀ ਨਹੀਂ ਹਨ, ਕੱਪੜਾ ਦੇ ਕੇ ਉਪਰ ਪਾਸੇ ਹਟ ਜਾਂਦੇ ਨੇ।

*ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥*
*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥*
*ਅੰਗ - ੧੩੪*

ਜਿਹੋ ਜਿਹਾ ਬੀਜੇਂਗਾ ਪਿਆਰਿਆ!, ਓਹੋ ਜਿਹਾ ਵੱਢ ਲਵੇਂਗਾ। ਮਹਾਂਪੁਰਸ਼ ਕਹਿੰਦੇ ਨੇ ਸੋਚ ਕੇ ਬੀਜ, ਅੱਧੋ ਅੱਧ ਪੜ੍ਹ ਲਓ -

*ਧਾਰਨਾ - ਕੋਈ ਬੀਜ ਲੈ ਕਿਆਰਾ ਸੱਚੇ ਨਾਮ ਦਾ,*
*ਪਾਪਾਂ ਵਾਲੇ ਖੇਤ ਬੀਜ ਲਏ।*

ਕੀ ਬੀਜਣਾ ਹੈ, ਹੁਣ ਤਾਂ ਸਮਝ ਜਾਹ। ਰੱਬ ਦਾ ਅਸੂਲ ਦੱਸ ਦਿੰਦੇ ਹਾਂ ਤੈਨੂੰ -

*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥*
*ਅੰਗ - ੧੩੪*

ਬੀਜ ਲੈ ਉਹਦੇ ਵਿੱਚ।

*ਫਰੀਦਾ ਲੋੜੈ ਦਾਖ ਬਿਜਉਰੀਆਂ*
*ਕਿਕਰਿ ਬੀਜੈ ਜਟੁ ॥*
*ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ ॥*
*ਅੰਗ - ੧੩੭੯*

ਉਹ ਤਾਂ, ਤਾਂ ਹੀ ਮਿਲੇਗਾ ਜੇ ਤੂੰ ਐਸ ਵੇਲੇ ਸਹੀ ਬੀਜ ਇਹਦੇ ਵਿੱਚ ਪਾ ਦੇਵੇਂਗਾ। ਆਹ ਸੰਸਾਰ ਤੋਂ ਜਾਣਾ ਹੀ ਜਾਣਾ ਹੈ।

*ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ ॥*
*ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ ॥*
*ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥*
*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥*
*ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ ॥*
*ਸੇ ਭਾਦੁਇ ਨਰਕਿ ਨ ਪਾਈਅਹਿ*
*ਗੁਰੁ ਰਖਣ ਵਾਲਾ ਹੇਤੁ ॥ ਅੰਗ - ੧੩੪*

ਜਿੱਥੇ ਜਾ ਕੇ ਰਹਿਣਾ ਹੈ ਵਸਣਾ ਹੈ ਉਹਨੂੰ ਸੰਵਾਰ ਲੈ।

*ਫਰੀਦਾ ਕੋਠੇ ਮੰਡਪ ਮਾੜੀਆ*
*ਏਤੁ ਨ ਲਾਏ ਚਿਤੁ ॥*
*ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥*
*ਅੰਗ - ੧੩੮੦*

ਕਾਹਨੂੰ ਕੋਠੀਆਂ ਦੇ ਨਾਲ ਪਿਆਰ ਪਾਉਂਦਾ ਹੈਂ। ਇਹ ਤਾਂ ਮਿੱਟੀ ਹੈ, ਮਿੱਟੀ ਪਕਾ ਕੇ ਇੱਟਾਂ ਬਣਾ ਲਈਆਂ। ਮਿੱਟੀ ਨਾਲ ਰਗੜ ਕੇ ਸਮਿੰਟ ਬਣਾ ਲਿਆ।

*ਫਰੀਦਾ ਮੰਡਪ ਮਾਲੁ ਨ ਲਾਇ*
*ਮਰਗ ਸਤਾਣੀ ਚਿਤਿ ਧਰਿ ॥*
*ਸਾਈ ਜਾਇ ਸਮ੍ਹਾਲਿ ਜਿਥੈ ਹੀ ਤਉ ਵੰਞਣਾ ॥ ਅੰਗ - ੧੩੮੦-੮੧*

ਉਹ ਥਾਂ ਸੰਭਾਲ ਲੈ ਜਿਥੇ ਜਾ ਕੇ ਰਹਿਣਾ ਹੈ, ਜੇ ਉਹ ਨਾ ਸੰਭਾਲਿਆ, ਫੇਰ ਤਾਂ ਕੁਛ ਨਹੀਂ।

*ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ*
*ਤੇ ਕੰਮੜੇ ਵਿਸਾਰਿ ॥*

***ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥***
***ਅੰਗ - ੧੩੮੧***

ਇੱਥੇ ਰਹਿਣ ਦਾ ਥਾਂ ਨਹੀਂ ਹੈ ਇਹ ਪਿਆਰਿਆ, ਇੱਥੇ ਤਾਂ ਅਵਾਜ਼ਾਂ ਰੋਜ਼ ਆਉਂਦੀਆਂ ਨੇ, ਪਿਆਰਿਆ! ਢੋਲ ਨਗਾਰੇ ਵਜਦੇ ਨੇ। ਨਗਾਰਾ ਵੱਜ ਗਿਆ ਜਾਣ, ਬਣਾਇਆ ਹੈ ਕੁਛ ਨਾਲ ਲਿਜਾਣ ਵਾਸਤੇ। ਚੁੱਕ ਲੈ ਜੇ ਬਣਾਇਆ ਹੈ। ਕਹਿੰਦਾ ਚੁੱਕਾਂ ਕਿੱਥੇ ਇਹ ਤਾਂ ਨਾਲ ਨਹੀਂ ਜਾਣਾ। ਨਾ ਕੋਠੀਆਂ ਨਾਲ ਜਾਂਦੀਆ ਨੇ, ਨਾ ਬੈਂਕ ਦਾ ਪੈਸਾ ਨਾਲ ਜਾਂਦਾ ਹੈ, ਨਾ ਕੋਈ ਹੋਰ ਚੀਜ਼ਾਂ ਨਾਲ ਜਾਂਦੀਆਂ ਨੇ। ਬੜਾ ਮਾੜਾ ਕੰਮ ਹੋਇਆ ਮੈਨੂੰ ਸੁਰਤ ਹੁਣ ਆਈ। ਮੈਂ ਤਾਂ ਇਨ੍ਹਾਂ ਦੇ ਪਿੱਛੇ ਸਾਰੀ ਜ਼ਿੰਦਗੀ ਗੁਜ਼ਾਰ ਦਿੱਤੀ।

***ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ॥***
***ਨਉਬਤਿ ਵਜੀ ਸੁਬਹ ਸਿਉ***
***ਚਲਣ ਕਾ ਕਰਿ ਸਾਜੁ ॥ ਅੰਗ - ੧੩੮੨***
***ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ ॥***
***ਫਰੀਦਾ ਕਚੈ ਭਾਂਡੈ ਰਖੀਐ***
***ਕਿਚਰੁ ਤਾਈ ਨੀਰੁ ॥ ਅੰਗ - ੧੩੮੨***

ਕਿੰਨਾ ਕੁ ਚਿਰ ਰਹਿ ਜਾਏਗਾ ਕੱਚੇ ਭਾਂਡੇ 'ਚ ਪਾਣੀ। ਇਹ ਤਾਂ ਜਾਣਾ ਹੀ ਜਾਣਾ ਹੈ। ਇਹ ਤਾਂ -

***ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥***
***ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥***
***ਅੰਗ - ੨੫੪***

ਜਿੱਥੇ ਚਹਿਚਹਾ ਹੁੰਦੀ ਸੀ, ਉਹ ਖਾਲੀ ਰਹਿ ਗਏ, ਘਰ ਖਾਲੀ ਹੋ ਗਏ, ਵਸਦੇ ਘਰ ਖਾਲੀ ਹੋ ਗਏ। ਹੁਣ ਨਹੀਂ ਅਵਾਜ਼ਾਂ ਆਉਂਦੀਆ -

***ਫਰੀਦਾ ਮਹਲ ਨਿਸਖਣ ਰਹਿ ਗਏ***
***ਵਾਸਾ ਆਇਆ ਤਲਿ ॥***
***ਗੋਰਾਂ ਸੇ ਨਿਮਾਣੀਆ ਬਹਸਨਿ ਰੂਹਾਂ ਮਲਿ ॥***
***ਆਖੀਂ ਸੇਖਾ ਬੰਦਗੀ ਚਲਣੁ ਅਜੁ ਕਿ ਕਲਿ ॥***
***ਅੰਗ - ੧੩੮੨-੮੩***

ਸੋ ਇਸ ਤਰ੍ਹਾਂ ਅਟੱਲ ਅਸੂਲ ਹੈ ਸੰਸਾਰ ਦਾ।

***ਫਰੀਦਾ ਰੁਤਿ ਫਿਰੀ ਵਣੁ ਕੰਬਿਆ***
***ਪਤ ਝੜੇ ਝੜਿ ਪਾਹਿ ॥***
***ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ ॥***
***ਅੰਗ - ੧੩੮੩***

ਰਹਿਣ ਦਾ ਥਾਉਂ ਹੀ ਨਹੀਂ ਹੈ ਕਿਸੇ ਥਾਂ 'ਤੇ -

***ਧਾਰਨਾ - ਧਨ ਜੋਬਨ ਫੁੱਲਾਂ ਦੀਆਂ ਬਾੜੀਆਂ,***
***ਖਿੜੀਆਂ ਨਾ ਸਦਾ ਰਹਿਣੀਆਂ।***
***ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥***
***ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ॥***

***ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ***
***॥ ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ॥***
***ਅੰਗ - ੨੩***

ਸੋ ਇਸ ਤਰ੍ਹਾਂ ਗੁਰੂ ਮਹਾਰਾਜ ਇਸ ਸ਼ਬਦ ਵਿੱਚ ਫੁਰਮਾਨ ਕਰਦੇ ਨੇ ਕਿ ਜਿਹੋ ਜਿਹਾ ਬੀਜ ਲਏਂਗਾ ਵੱਢਣ ਨੂੰ ਓਹੋ ਜਿਹਾ ਤੈਨੂੰ ਮਿਲ ਜਾਏਗਾ। ਭੁੱਲ ਗਿਆ ਤੂੰ, ਆਇਆ ਤਾਂ ਨਾਮ ਜਪਣ ਵਾਸਤੇ ਸੀ -

***ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥***
***ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ ॥ ਅੰਗ - ੧੩੪***

ਸੋ ਇਸ ਤਰ੍ਹਾਂ ਦੇ ਨਾਲ ਇਹ ਜੋ ਬਚਨ ਹਨ ਮੈਂ ਪਹਿਲਾਂ ਵੀ ਬੇਨਤੀ ਕਰੀ ਸੀ, ਸੁਣਦਿਆਂ ਨੂੰ ਉਮਰਾਂ ਲੰਘ ਗਈਆਂ, ਕਿੰਨੀਆਂ ਭਾਦੋਆਂ ਆ ਚੁੱਕੀਆਂ। ਕਿਸੇ ਦੇ ੭੦ ਆ ਚੁੱਕੀਆਂ, ਕਿਸੇ ਦੇ ਜੀਵਨ ਵਿੱਚ ੫੦ ਆ ਚੁੱਕੀਆਂ, ਕਿਸੇ ਦੇ ਜੀਵਨ ਵਿਚ ੩੦ ਵਾਰੀ ਆ ਚੁੱਕੀਆਂ। ਕਿੰਨਾ ਕੁ ਫਰਕ ਪੈਂਦਾ ਹੈ ਬੰਦੇ ਨੂੰ, ਉਥੇ ਦਾ ਉਥੇ ਰਹਿੰਦਾ ਹੈ ਗੱਲ ਸੁਣ ਕੇ। ਇਹ ਠੀਕ ਹੈ ਕਈਆਂ ਦਾ ਰੁਖ ਗੁਰੂ ਵਲ ਨੂੰ ਹੋ ਗਿਆ, ਲੇਕਿਨ ਅੰਦਰੋਂ ਨਹੀਂ ਹੋਇਆ। ਅੰਦਰੋਂ ਉਥੇ ਦਾ ਉਥੇ ਹੀ ਹੈ। ਗੁਰੂ ਦੀ ਬਾਣੀ ਨੂੰ ਹਿਰਦੇ 'ਚ ਵਸਾਓ। ਇਹਨੂੰ ਸਤਿ ਸਤਿ ਕਰਕੇ ਮੰਨੋ। ਜਦੋਂ ਸਤਿ ਕਰਕੇ ਮੰਨਾਂਗੇ, ਫੇਰ ਅਸੀਂ ਕਮਾਈ ਕਰਾਂਗੇ, ਕਮਾਈ ਕਰਕੇ ਫੇਰ ਖੱਟ ਕੇ ਇੱਥੋਂ ਜਾਵਾਂਗੇ ਤੇ ਮਹਾਰਾਜ ਜੀ ਇਸ ਫੁਰਮਾਉਂਦੇ ਨੇ ਇਹਨੂੰ ਯਾਦ ਰੱਖੋ -

***ਧਾਰਨਾ - ਈਹਾਂ ਖਾਟ ਚਲੋ ਹਰਿ ਲਾਹਾ***
***ਆਗੈ ਬਸਨੁ ਸੁਹੇਲਾ ਜੀ।***
***ਕਰਉ ਬੇਨੰਤੀ ਸੁਣਹੁ ਮੇਰੇ ਮੀਤਾ***
***ਸੰਤ ਟਹਲ ਕੀ ਬੇਲਾ ॥***
***ਈਹਾ ਖਾਟਿ ਚਲਹੁ ਹਰਿ ਲਾਹਾ***
***ਆਗੈ ਬਸਨੁ ਸੁਹੇਲਾ ॥ ਅੰਗ - ੧੩***

ਸੋ ਸਾਰੇ ਮਹੀਨੇ ਦਾ ਤੱਤ ਇਹ ਦੋ ਮਹਾਂਵਾਕਾਂ ਦੇ ਵਿੱਚ ਆ ਗਿਆ, ਯਾਦ ਰੱਖੋ। ਫੇਰ ਵੀ ਭਾਦੋਂ ਬਥੇਰੀਆਂ ਆਉਣੀਆਂ ਨੇ। ਮਹਾਰਾਜ ਕ੍ਰਿਪਾ ਕਰੇ ਸੁੱਖੀ ਰੱਖੇ ਸਾਰਿਆ ਨੂੰ, ਪਰ ਚੰਗਾ ਇਹ ਹੈ ਕਿ ਦੇਰ ਹੋਣ ਤੋਂ ਪਹਿਲਾਂ ਜਿਹੜਾ ਸਮਝ ਜਾਵੇ, ਉਹ ਸਮਝਿਆ ਹੋਇਆ ਜ਼ਿੰਦਗੀ ਦੇ ਵਿੱਚੋਂ ਖੱਟ ਕੇ ਜਾਂਦਾ ਹੈ। ਦੂਸਰਾ ਹਾਰ ਕੇ ਚਲਿਆ ਜਾਂਦਾ। ਸੋ ਹੁਣ ਸਮਾਂ ਇਜਾਜ਼ਤ ਨਹੀਂ ਦਿੰਦਾ। ਸਾਰੇ ਪ੍ਰੇਮੀ ਅਨੰਦ ਸਾਹਿਬ ਵਿੱਚ ਬੋਲੋ।

ਗੁਰ ਸਤੋਤਰ

ਅਰਦਾਸ



# ਸ੍ਰੀ 108 ਸੰਤ ਈਸ਼ਰ ਸਿੰਘ ਜੀ ਮਹਾਰਾਜ

*ਸੰਤ ਵਰਿਆਮ ਸਿੰਘ ਜੀ*
*ਬਾਨੀ ਵਿ. ਗੁ. ਰੂ. ਮਿਸ਼ਨ*

*ਸਤਿਨਾਮ ਸ੍ਰੀ ਵਾਹਿਗੁਰੂ*
*ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ*

*ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥*
*ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥*
*ਅੰਗ - ੨੫੬*

*ਫਿਰਤ ਫਿਰਤ ਪ੍ਰਭ ਆਇਆ*
*ਪਰਿਆ ਤਉ ਸਰਨਾਇ ॥*
*ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥*
*ਅੰਗ - ੨੮੯*

ਸਾਧਸੰਗਤ ਜੀ! ਅੰਮ੍ਰਿਤ ਵੇਲੇ ਦੋ ਵਜੇ ਤੋਂ ਆਪ ਲਗਾਤਾਰ ਬੈਠੇ ਬਹੁਤ ਸਾਰੇ ਵਿਚਾਰ ਹਰੀ ਦਾ ਜਸ, ਮਹਾਂਪੁਰਸ਼ਾਂ ਤੋਂ ਵੱਖਰੇ-ਵੱਖਰੇ ਵਿਸ਼ਿਆਂ ਉਪਰ, ਸਿਧਾਂਤਾਂ ਦੇ ਉਪਰ ਸੁਣ ਰਹੇ ਓਂ। ਸਹਿਜ ਤਪ ਆਪ ਕਰ ਰਹੇ ਓਂ, ਧੂਣੀਆਂ ਨਹੀਂ ਤਾਪ ਰਹੇ, ਜਲ ਧਾਰੇ ਨਹੀਂ ਆਪ ਕਰ ਰਹੇ, ਪਰ ਐਸਾ ਤਪ ਕਰ ਰਹੇ ਓਂ ਜਿਸ ਦਾ ਫਲ ਮਹਾਰਾਜ ਕਹਿੰਦੇ -

*ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ ॥*
*ਅੰਗ - ੫੪੬*

ਕਈ ਕਰੋੜ ਯੱਗਾਂ ਦਾ ਫਲ ਮਿਲਦਾ ਹੈ। ਇਹਦੇ ਵਾਸਤੇ ਆਪ -

*ਸ੍ਰਵਨ ਗੋਬਿੰਦ ਗੁਨੁ ਸੁਨਉ*
*ਅਰੁ ਗਾਉ ਰਸਨਾ ਗੀਤਿ ॥ ਅੰਗ - ੬੩੧*

ਰਸਨਾ ਦੇ ਨਾਲ ਬੋਲੋ ਸਾਰੇ ਗੱਜ ਵੱਜ ਕੇ, ਸਿੱਧੀਆਂ ਧਾਰਨਾ ਨੇ ਕੋਈ ਔਖੀ ਬਾਤ ਨਹੀਂ ਹੈ। ਮਹਾਂਪੁਰਸ਼ਾਂ ਦੀਆਂ ਯਾਦਾਂ ਮਨਾ ਰਹੇ ਹਾਂ। ਉਨ੍ਹਾਂ ਨੂੰ ਇਹ ਸਮਾਗਮ ਸਮਰਪਤ ਕੀਤੇ ਗਏ ਨੇ। ਉਨ੍ਹਾਂ ਦੇ ਜੀਵਨ ਵਿੱਚ ਝਾਤੀ ਮਾਰ ਕੇ ਅਸੀਂ ਦੇਖਦੇ ਹਾਂ, ਉਨ੍ਹਾਂ 'ਚੋਂ ਐਸੇ ਗੁਣ ਟੋਲਦੇ ਹਾਂ ਜਿਹਦੇ ਨਾਲ ਸਾਨੂੰ ਸ਼ਾਂਤੀ ਮਿਲ ਜਾਵੇ, ਸਾਡਾ ਜੀਵਨ ਸੁਖ ਨਾਲ ਲੰਘ ਜਾਵੇ। ਇਸ ਵਾਸਤੇ ਆਪ ਹਜ਼ਾਰਾਂ ਮੀਲਾਂ ਤੋਂ, ਕਿੱਥੇ ਲਖਨਊ ਹੈ, ਕਿੱਥੇ ਨੇਪਾਲ ਦਾ ਬਾਰਡਰ ਹੈ, ਪਲੀਆ ਹੈ, ਦਿੱਲੀ ਤੋਂ, ਐਧਰੋਂ ਫਰੀਦਕੋਟ ਤੋਂ; ਮਾਝੇ ਦੇ ਵਿਚੋਂ ਖਡੂਰ ਸਾਹਿਬ ਦਾ ਏਰੀਆ, ਗੁਰਦਾਸਪੁਰ, ਕੋਈ ਥਾਂ ਨਹੀਂ ਜਿਸ ਥਾਂ ਤੋਂ ਨਹੀਂ ਆਏ, ਸੈਂਕੜਿਆਂ ਦੀ ਤਦਾਦ ਵਿੱਚ ਸਾਰੇ ਪੰਜਾਬ ਤੋਂ ਟਰੱਕਾਂ ਰਾਹੀ ਆਪ ਇੱਥੇ ਪਹੁੰਚੇ ਓਂ। ਸੋ ਆਪਣਾ ਸਮਾਂ ਸਫਲ ਕਰ ਰਹੇ ਓਂ। ਮੈਂ ਜੋ ਬੇਨਤੀ ਕਰਦਾ ਹਾਂ ਉਹ ਇਹ ਹੈ ਕਿ ਜਦੋਂ ਤੁਸੀਂ ਸ਼ਬਦ ਦੇ ਵਿੱਚ ਬੋਲੋਂਗੇ, ਓਸ ਵੇਲੇ ਇਸ ਜ਼ੁਬਾਨ ਦੇ ਉੱਤੇ ਜੋ ਰੁੱਖਾਪਨ ਹੈ, ਫਿੱਕਾਪਨ ਹੈ ਉਹ ਦੂਰ ਹੋ ਕੇ ਰਸ ਵਿੱਚ ਆ ਜਾਂਦਾ ਹੈ। ਜੀਵਨ ਦਾ ਮਨੋਰਥ, ਸਤਿਸੰਗ ਕਰਨ ਦਾ ਮਨੋਰਥ ਆਪ ਨੂੰ ਪ੍ਰਾਪਤ ਹੋ ਜਾਏਗਾ। ਸੋ ਸਾਰੇ ਗੱਜ ਵੱਜ ਕੇ ਬੋਲੋ ਸ਼ਬਦ ਦੇ ਅੰਦਰ।

*ਧਾਰਨਾ - ਏਕੋ ਕਹੀਐ ਨਾਨਕਾ - ੨*
*ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ,*
*ਨਿਆਰੇ ਨਿਆਰੇ ਹੋਇ ਕੈ*
*ਫੇਰਿ ਆਗ ਮੈ ਮਿਲਾਹਿੰਗੇ।*
*ਜੈਸੇ ਏਕ ਧੂਰ ਤੇ ਅਨੇਕ ਧੂਰ ਪੂਰਤ ਹੈਂ*
*ਧੂਰਿ ਕੇ ਕਨੂਕਾ ਫੇਰ ਧੂਰਿ ਹੀ ਸਮਾਹਿੰਗੇ।*
*ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ*
*ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ।*
*ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ*
*ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ॥*
*ਅਕਾਲ ਉਸਤਤਿ*

*ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ ॥*
*ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ ॥*
*ਅੰਗ - ੧੨੯੧*

ਗੁਰਮਤਿ ਦਾ ਜੋ ਸਿਧਾਂਤ ਹੈ ਸਾਧਸੰਗਤ ਜੀ! ਅਸੀਂ ਗਲਤੀ ਦੇ ਨਾਲ ਉਹ ਗੱਲ ਸਮਝ ਨਹੀਂ ਰਹੇ, ਜੋ ਗੁਰੂ ਨਾਨਕ ਸਾਹਿਬ ਸਾਨੂੰ ਸਮਝਾਉਣ ਆਏ ਸੀ। ਪਤਾ ਨਹੀਂ ਅਸੀਂ ਆਪਣੀ ਅਕਲ ਵੱਡੀ ਰੱਖਦੇ ਹਾਂ, ਇਹ ਵੀ ਨਹੀਂ ਪਤਾ ਜਾਂ ਅਸੀਂ ਸਮਝਣ ਦਾ ਯਤਨ ਨਹੀਂ ਕਰਦੇ। ਬਹੁਤ ਸਾਰੇ ਵਿਦਵਾਨਾਂ ਨੂੰ ਜੇ ਪੁਛੋ ਕਿ ਸਿੱਖੀ ਕੀ ਹੈ? ਅਮਰੀਕਾ ਵਿੱਚ ਚਲੇ ਜਾਓ ਉਹ ਕਹਿਣਗੇ ਕਿ ਤੁਹਾਡਾ ਆਖਰ ਗੋਲ ਕੀ ਹੈ ਜ਼ਿੰਦਗੀ ਦਾ। ਤੁਸੀਂ ਸਿੱਖ ਬਣੇ ਓਂ ਕੇਸ ਰੱਖੇ ਹੋਏ ਨੇ। ਕੀ ਗੋਲ ਹੈ ਤੁਹਾਡਾ। ਤਾਂ ਆਮ ਜਵਾਬ ਹੁੰਦਾ ਹੈ ਕਿ ਸਾਡਾ ਗੋਲ ਹੈ - ਕਿਰਤ ਕਰਨਾ, ਨਾਮ ਜਪਣਾ, ਵੰਡ ਛਕਣਾ। ਸਿਆਣਾ ਬੰਦਾ ਹੈਰਾਨ ਹੋ ਜਾਂਦਾ ਹੈ ਕਿ ਇਹ ਤਾਂ ਕੋਈ ਸਿਧਾਂਤ ਨਾ ਹੋਇਆ ਤੁਹਾਡਾ ਇਹ ਤਾਂ ਤੁਸੀਂ ਆਪਣਾ way of life ਦੱਸ ਦਿੱਤਾ ਕਿ ਅਸੀਂ ਹੱਕ ਦੀ ਕਿਰਤ ਕਰਦੇ ਹਾਂ, ਵੰਡਦੇ ਹਾਂ, ਵੰਡ ਕੇ ਖਾਂਦੇ ਹਾਂ, ਗਰੀਬ ਨੂੰ ਵੀ ਦਿੰਦੇ ਹਾਂ, ਆਪ ਵੀ ਖਾਂਦੇ ਹਾਂ, ਕੋਈ ਭੁੱਖਾ ਨਹੀਂ ਮਰਨ ਦਿੰਦੇ। ਇਹ ਠੀਕ ਹੈ ਗੱਲ ਬਹੁਤ ਵਧੀਆ ਹੈ ਬਾਤ ਹੈ। ਅਮਰੀਕਾ ਵਿੱਚ ਚਲੇ ਜਾਓ, ਓਥੇ ਆਦਮੀ ਭੁੱਖਾ ਮਰ ਜਾਏਗਾ। ਕੋਈ ਹੈ ਹੀ ਨਹੀਂ ਐਸੀ ਚੈਰੀਟੇਬਲ ਜਗ੍ਹਾ ਜਿੱਥੇ ਜਾ ਕੇ ਆਦਮੀ ਪ੍ਰਸ਼ਾਦਾ ਛਕ ਲਏ। ਇੰਗਲੈਂਡ ਚਲੇ ਜਾਓ, ਇੰਗਲੈਂਡ ਦੇ ਵਾਸੀ ਤਾਂ ਨਹੀਂ ਭੁੱਖਾ ਮਰਦੇ, ਕਿਉਂਕਿ ਉਥੇ social security ਹੁੰਦੀ ਹੈ, ਜਦ ਆਦਮੀ ਬੇਰੁਜ਼ਗਾਰ ਹੋ ਗਿਆ, ਉਹਨੂੰ ਰੋਟੀ ਖਾਣ ਜੋਗਾ ਪੈਸਾ ਮਿਲਦਾ ਰਹਿੰਦਾ ਹੈ। ਸਾਡੇ ਜਿਹੜੇ ਗੁਰਦੁਆਰੇ ਨੇ ਇੰਗਲੈਂਡ ਦੇ ਉਥੇ ਲੰਗਰ ਚਲਦੇ ਨੇ ਸਾਰੇ ਗੁਰਦੁਆਰਿਆਂ 'ਚ, ਪਰ ਹੈਰਾਨ ਹੋ ਜਾਈਦਾ ਹੈ ਓਸ ਸਰਕਾਰ ਦੇ ਜਿਹੜੇ ਲੰਗਰ ਬਣਾਉਂਦੇ ਨੇ, ਉਹ ਲਿਸਟ ਬਣਾ ਕੇ ਲੈ ਜਾਂਦੇ ਨੇ ਕਿ ਕੌਣ-ਕੌਣ ਝਾੜੂ ਮਾਰਦਾ ਹੈ, ਕੌਣ-ਕੌਣ ਸੇਵਾ ਕਰਦਾ ਹੈ, ਕੌਣ ਪਾਣੀ ਦੀ ਸੇਵਾ ਕਰਦਾ ਹੈ। ਬਰਤਨ ਕੌਣ ਮਾਂਜਦਾ ਹੈ ਉਹ ਲਿਸਟ ਲੈ ਜਾਂਦੇ ਨੇ ਤੇ ਉਨ੍ਹਾਂ ਨੂੰ ਪੁੱਛਦੇ ਨੇ

ਗੁਰਦਵਾਰੇ ਵਾਲਿਆਂ ਨੂੰ ਕਿ ਤੁਸੀਂ ਕਿੰਨੀ ਤਨਖਾਹ ਦਿੰਦੇ ਓਂ, ਕਹਿੰਦੇ ਜੀ ਅਸੀਂ ਤਾਂ ਨਹੀਂ ਦਿੰਦੇ ਅਸੀਂ ਤਾਂ ਮੁਫਤ ਹੀ ਕਰ ਦਿੰਦੇ ਹਾਂ। ਕਹਿੰਦੇ, ਇਹ ਤਾਂ ਗਲਤ ਹੈ, ਜਿਹੜਾ ਬੰਦਾ ਕੰਮ ਕਰਦਾ ਹੈ ਉਹਦੀ ਜੋ lower sealing ਹੈ ਉਹ 80 ਪੌਂਡ ਦੀ ਹੈ। ਸਰਕਾਰ ਆਪਣੀਆਂ ਲਿਸਟਾਂ 'ਤੇ ਉਨ੍ਹਾਂ ਦਾ ਨਾਉਂ ਲਿਖ ਲੈਂਦੀ ਹੈ ਤੇ 80 ਪੌਂਡ ਮਿਲੀ ਜਾਂਦੇ ਨੇ। ਅਜੀਬ ਹੀ ਗੱਲ ਹੈ ਇਹ। ਉਹ ਦੇਸ਼ ਹੈ ਇਹ ਜਿਥੇ ਦੇਸ਼ ਦਾ ਵਸਿੰਦਾ ਤਾਂ ਨਹੀਂ ਭੁੱਖਾ ਮਰਦਾ, ਬਾਹਰਲਾ ਗੁਰਦਵਾਰਿਆਂ 'ਚ ਪ੍ਰਸ਼ਾਦਾ ਛਕਦਾ ਹੈ, ਇਹ ਤਾਂ ਪ੍ਰਾਈਵੇਟ ਬੰਦੋਬਸਤ ਹੈ ਪਰ ਜੋ ਪੰਜਾਬ ਹੈ ਇਹਦੇ ਵਿੱਚ ਬਿਲਕੁਲ ਹੀ ਨਹੀਂ ਭੁੱਖਾ ਮਰਦਾ। ਸਵਾਲ ਹੀ ਪੈਦਾ ਨਹੀਂ ਹੁੰਦਾ ਭੁੱਖਾ ਮਰਨ ਦਾ। ਸੋ ਕਮਾਈ ਕਰਕੇ ਦੇਣ ਵਿੱਚ ਖੁਸ਼ੀ ਮਹਿਸੂਸ ਕਰਦਾ ਹੈ। ਇਹ ਠੀਕ ਹੈ ਸਾਡਾ way of life ਹੈ, ਇਕੱਲੇ ਨਹੀਂ ਖਾਣਾ, ਵੰਡ ਕੇ ਖਾਣਾ ਕਿਉਂਕਿ ਗੁਰੂ ਕਹਿੰਦੇ ਨੇ -

***ਦਮੜਾ ਤਿਸੀਕਾ ਜੋ ਖਰਚੈ ਅਰ ਖਾਇ॥***
***ਦੇਵੈ ਦਿਲਾਵੈ ਰਜਾਵੈ ਖੁਦਾਇ॥***
***ਹੋਤਾ ਨ ਰਾਖੈ ਅਕੇਲਾ ਨ ਖਾਇ॥***
***ਤਹਕੀਕ ਦਿਲਦਾਨੀ ਵਹੀ ਭਿਸ਼ਤ ਜਾਇ॥***

***ਨਸੀਹਤਨਾਮਾ***

***ਘਾਲਿ ਖਾਇ ਕਿਛੁ ਹਥਹੁ ਦੇਇ ॥***
***ਨਾਨਕ ਰਾਹੁ ਪਛਾਣਹਿ ਸੇਇ ॥ ਅੰਗ - ੧੨੪੫***

ਇਹ ਰਾਹ ਦੀ ਪਛਾਣ ਕਰਨ ਵਾਲੀਆਂ ਚੀਜ਼ਾਂ ਨੇ। ਕਿਰਤ ਕਰਨੀ, ਵੰਡ ਕੇ ਛਕਣਾ, ਨਾਮ ਜਪਣਾ। ਓਸ ਤੋਂ ਹੋਰ ਸਿਆਣੇ ਨੂੰ ਪੁੱਛੋ ਬਈ ਤੁਹਾਡਾ ਆਖਰੀ ਨਿਸ਼ਾਨਾ ਕੀ ਹੈ? ਉਹ ਕਹਿੰਦਾ ਹੈ ਕਿ ਜੀ 'ਗੁਰਮੁਖ ਨਾਮ, ਦਾਨ, ਇਸ਼ਨਾਨ। ਨਾਮ ਜਪਣਾ, ਕਮਾਈ ਵਿੱਚੋ ਯਥਾਸ਼ਕਤ ਦਾਨ ਦੇਣਾ ਤੇ ਆਪਣੇ ਆਪ ਪਵਿੱਤਰ ਰੱਖਣਾ, ਗੰਦਾ ਨਾ ਰੱਖਣਾ, ਨਾ ਆਪਣਾ ਆਪ, ਨਾ ਆਪਣਾ ਪੜੌਸ, ਨਾ ਆਪਣਾ ਪਿੰਡ, ਨਾ ਆਪਣਾ ਸ਼ਹਿਰ, durt ਨਾ ਕਿਤੇ ਵੀ ਰਹਿਣਾ ਦੇਣੀ। ਪਵਿੱਤਰਤਾ ਦੇ ਵਿੱਚ ਵਿਸ਼ਵਾਸ਼ ਕਰਨਾ। ਘਰ ਵੀ ਪਵਿੱਤਰ ਤੇ ਬਾਹਰ ਵੀ ਪਵਿੱਤਰ; ਲੇਕਿਨ ਗੋਲ ਨਹੀਂ ਹੈ। ਜਿੱਥੇ ਅਸੀਂ ਜਾਣਾ ਹੈ। ਕਿਸੇ ਮਹਾਂਪੁਰਸ਼ ਨੂੰ ਪੁੱਛੋ ਕਿ ਤੁਹਾਡਾ ਕੀ ਸਿਧਾਂਤ ਹੈ, ਐਨਾ ਅੰਮ੍ਰਿਤ ਵੇਲੇ ਉਠਦੇ ਓਂ, ਨਾਮ ਜਪਦੇ ਓਂ, ਬਾਣੀ ਪੜ੍ਹਦੇ ਓਂ, ਸਿਧਾਂਤ ਕੀ ਹੈ ਤੁਹਾਡਾ। ਉਹ ਕਹਿੰਦੇ ਨੇ ਕਿ-

***ਏਕੋ ਬ੍ਰਹਮੁ ਦੁਤੀਯ ਨਾਸਿਤ।***

ਗੁਰੂ ਦਸ਼ਮੇਸ਼ ਪਿਤਾ ਨੇ ਆਪਣੀ ਰਚੀ ਹੋਈ ਅਕਾਲ ਉਸਤਤਿ ਦੀ ਰਚੀ ਹੋਈ ਬਾਣੀ ਦੇ ਅੰਦਰ ਬਹੁਤ ਹੀ ਸਪਸ਼ਟ ਸ਼ਬਦਾਂ ਦੇ ਵਿੱਚ ਫੁਰਮਾਨ ਕੀਤਾ ਹੈ ਕਿ ਪਿਆਰਿਓ! ਇੱਥੇ ਪ੍ਰਮੇਸ਼ਰ ਤੋਂ ਸਭ ਪੈਦਾ ਹੁੰਦੇ ਨੇ। ਪ੍ਰਮੇਸ਼ਰ 'ਚ ਲੀਨ ਹੋ ਜਾਂਦੇ ਨੇ, ਇਹ ਜਿਹੜੀ ਕਿਸਮ ਹੈ ਇਹ ਭੁਲੇਖਾ ਪਾ ਦਿੰਦੀ ਹੈ ਆਪਣੇ ਆਪੇ ਦਾ ਕਿ ਮੈਂ ਹੋਰ ਹਾਂ, ਸੰਸਾਰ ਹੋਰ ਹੈ ਦਰਅਸਲ ਸਾਰਾ ਸੰਸਾਰ ਇੱਕ ਹੈ, ਦੋ ਨਹੀਂ ਹਨ -

***ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ........।***

ਚੰਗਿਆੜੀਆਂ ਉਠਦੀਆ ਨੇ ਅੱਗ ਦੀਆਂ। ਉਹ ਵੱਖਰੀਆ ਨਜ਼ਰ ਆਉਂਦੀਆਂ ਨੇ ਪਰ ਜਦ ਫੇਰ ਗਿਰ ਜਾਂਦੀਆਂ ਨੇ ਉਹ ਅੱਗ ਹੀ ਬਣ ਜਾਂਦੀਆਂ ਨੇ। ਦੂਸਰੀ ਮਿਸਾਲ ਆਪ ਦਿੰਦੇ ਨੇ ਕਿ ਧੂੜ ਉਡਦੀ ਹੈ ਧਰਤੀ ਤੋਂ ਅਸਮਾਨਾਂ 'ਚ ਚਲੀ ਜਾਂਦੀ ਹੈ। ਲੇਕਿਨ ਫੇਰ ਆ ਕੇ ਧਰਤੀ ਵਿੱਚ ਹੀ ਰਲ ਜਾਂਦੀ ਹੈ। ਤੀਸਰੀ ਮਿਸਾਲ ਆਪ ਦਿੰਦੇ ਨੇ ਕਿ ਪਾਣੀ ਦੇ ਉੱਤੇ ਬੇਅੰਤ ਲਹਿਰਾਂ, ਬੁਲਬੁਲੇ ਝੱਗ ਉਠਦੇ ਨੇ, ਪਰ ਉਹ ਹੈ ਕੀ ਉਹ ਤਾਂ ਪਾਣੀ ਹੀ ਹੈ -

***ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈ.....।***

ਕਰੋੜਾਂ ਲਹਿਰਾਂ ਉਠ ਰਹੀਆਂ ਨੇ -

***ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ।***

ਪਾਣੀ ਦੀਆਂ ਤਰੰਗਾਂ ਇਹ ਲੋਹਾਂ ਤਾਂ ਨਹੀਂ ਬਣ ਜਾਂਦੀਆਂ, ਮਿੱਟੀ ਤਾਂ ਨਹੀਂ ਬਣ ਜਾਂਦੀਆਂ। ਅੱਗ ਨਹੀਂ ਬਣ ਜਾਂਦੀਆਂ ਇਹ ਪਾਣੀ ਹੀ ਕਹਾਉਂਦਾ ਹੈ। ਐਸੇ ਤਰ੍ਹਾਂ ਦੇ ਨਾਲ -

***ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ....।***

ਵਿਸ਼ਵ ਰੂਪ ਜੋ ਵਾਹਿਗੁਰੂ ਹੈ ਉਹਦੇ ਵਿਚੋਂ ਸਾਰਾ ਸੰਸਾਰ ਪ੍ਰਗਟ ਹੋਇਆ ਹੈ।

***......ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ॥***

ਉਹਦੇ ਵਿੱਚੋਂ ਪੈਦਾ ਹੋਇਆ ਹੈ, ਉਹਦੇ ਵਿੱਚ ਹੀ ਸਮਾ ਜਾਣਗੇ। ਦੂਜਾ ਇੱਥੇ ਕਿਹੜਾ ਹੋਇਆ। ਮਹਾਰਾਜ ਕਹਿੰਦੇ, ਜਿੰਨੀ ਦੇਰ ਤੂੰ ਦੂਜਾ ਦੇਖਦਾ ਹੈਂ, ਓਨੀ ਦੇਰ ਤੱਕ ਤੇਰਾ ਬਣਿਆ ਕੁਛ ਨਹੀਂ, ਤੂੰ ਸਾਰਿਆਂ ਨੂੰ ਇੱਕ ਦੇਖ।

ਇੱਕ ਡਾਕਟਰ ਸਟੀਫਨ ਹੋਇਆ ਹੈ ਇੰਗਲੈਂਡ ਦੇ ਅੰਦਰ। ਹੁਣੇ ਥੋੜ੍ਹਾ ਚਿਰ ਹੋਏ ਚੜ੍ਹਾਈ ਕੀਤੀ ਹੈ ਉਹਨੇ, ਉਹਨੇ ਗਣਿਤ ਦੇ ਹਿਸਾਬ ਨਾਲ ਕੱਢਣਾ ਸ਼ੁਰੂ ਕਰਿਆ। ਲੇਕਿਨ ਬੇਅੰਤ ਦਾ ਅੰਤ ਨਾ ਪਾ ਕੇ ਕਿਤਾਬ ਦੇ ਅਖੀਰ ਵਿੱਚ ਲਿਖ ਦਿੱਤਾ ਕਿ ਕੋਈ ਧਰਮ ਐਸਾ ਹੈ ਜੋ ਮੈਨੂੰ ਸ਼ਾਂਤੀ ਦਿਵਾ ਦੇਵੇ ਕਿਉਂਕਿ ਮੈਂ confuse ਹੋ ਗਿਆ, infintiy 'ਚ ਜਾ ਵੜਿਆ। infinity ਕੀ ਹੁੰਦੀ ਹੈ ੨੦ ਦੇ ਉਤੇ ੬ ਨੂੰ ਤਕਸੀਮ ਕਰੋ, ਚਾਹੇ ਕਰੋੜ ਸਾਲ ਕਰੀ ਜਾਓ ਦੋ ਬਚੀ ਜਾਣੇ ਨੇ। infinity ਉਹ ਹੁੰਦੀ ਹੈ ਜਿਹਦੀ ਹੱਦ ਨਾ ਹੋਵੇ, ਜਿਹਨੂੰ ਬੇਅੰਤ ਕਹਿੰਦੇ ਨੇ। ਉਹ ਕਹਿੰਦਾ ਕਿ ਮੈਂ ਸੂਖਮ ਨੂੰ ਦੇਖਣ ਲਗ ਗਿਆ, ਹਿਸਾਬ ਕੱਢਿਆ ਪੁਆਇੰਟ ਲਾ ਦਿੱਤਾ, ਜ਼ੀਰੋ ਲਾ ਦਿੱਤੇ ਨਾਲ ਏਕਾ ਲਗਾ ਕੇ ਨਾਲ infinity ਲਿਖ ਦਿੱਤੀ ਕਿ ਇਹ ਨਹੀਂ ਮੁੱਕਦਾ। ਜਿਸ ਵਕਤ ਪ੍ਰਮੇਸ਼ਰ ਜਦ ਫੈਲਿਆ, ਉਹਨੂੰ ਕੱਢਿਆ, ਉਹਨੇ ਫੇਰ 80 ਜ਼ੀਰੋ ਲਾ ਕੇ ਏਕਾ ਲਾ ਕੇ, ਫੇਰ infinity ਲਿਖ ਦਿੱਤੀ। ਅਸੀਂ ਇਨ੍ਹਾਂ ਗੱਲਾਂ ਵਲ ਧਿਆਨ ਨਹੀਂ ਦਿੰਦੇ। ਇਹ ਹੈ ਕੀ ਮਾਮਲਾ, ਹੋਰ ਹੀ ਗੱਲਾਂ ਸਾਡੇ ਮਨ ਵਿੱਚ ਪਾਈ ਜਾਂਦੇ ਨੇ। ਅਸਲੀ ਗੱਲ ਅਸੀਂ ਗੁਰੂ ਗ੍ਰੰਥ ਸਾਹਿਬ ਦੀ ਸਮਝ ਨਹੀਂ ਸਕਦੇ। ਨਾ ਸਮਝਣ ਕਰਕੇ ਅਸੀਂ ਵਿੱਚ ਵਿਚਾਲੇ ਤੁਰੇ ਫਿਰਦੇ ਹਾਂ। ਮੱਥੇ ਅਸੀਂ ਬਹੁਤ ਟੇਕਦੇ ਹਾਂ, ਹੋਰ ਗੱਲਾਂ ਅਸੀਂ ਬਹੁਤ ਕਰਦੇ ਹਾਂ ਪਰ ਸਾਨੂੰ ਪਤਾ ਹੀ ਨਹੀਂ ਗੁਰੂ ਗ੍ਰੰਥ ਸਾਹਿਬ ਸਾਨੂੰ ਕਹਿੰਦੇ ਕੀ ਨੇ। ਗੁਰੂ ਦਸ਼ਮੇਸ਼ ਪਿਤਾ ਫੁਰਮਾਨ ਕਰਦੇ ਨੇ ਕਿ -

***ਸੂਛਮ ਤੇ ਸੂਛਮ ਕਰ ਚੀਨੇ ਬ੍ਰਿਧਨ ਬ੍ਰਿਧ ਬਤਾਏ॥***
***ਭੂਮ ਅਕਾਸ ਪਤਾਲ ਸਬੈ ਸਜਿ ਏਕ ਅਨੇਕ ਸਦਾਏ॥***

***ਸ਼ਬਦ ਹਜ਼ਾਰੇ***

ਜਦ ਦੁਨੀਆਂ ਨੇ ਦੇਖਿਆ ਕਿ ਰੱਬ ਸੂਖਮ ਕਿੰਨਾ ਹੈ, ਜਿਹਨੂੰ ਨਿਰਾਕਾਰ ਅਵਸਥਾ ਕਹਿੰਦੇ ਨੇ, ਕਹਿੰਦੇ ਅੰਤ ਨਾ ਪਾ ਸਕਿਆ। ਜਦ ਫੈਲਿਆ ਫੇਰ ਮਾਪਣ ਦਾ ਯਤਨ ਕਰਿਆ, ਨਾਪ ਨਾ ਸਕੇ, ਉਹ ਅੱਗੇ ਹੀ ਅੱਗੇ ਚਲਿਆ ਜਾਂਦਾ ਹੈ, ਜਿੱਥੇ ਹੱਦ ਲਗਦੀ ਹੈ ਉਸ ਅੱਗੇ ਫੇਰ ਹੈ।

***ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥***
***ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥***
***ਅੰਗ – ੪***

ਅੰਤ ਹੀ ਨਹੀਂ ਹੈ ਇਸ ਚੀਜ਼ ਦਾ। ਮਹਾਰਾਜ ਕਹਿੰਦੇ ਜ਼ਮੀਨ ਵੀ ਬਣ ਗਈ, ਪਾਤਾਲ ਵੀ ਬਣ ਗਏ, ਤਾਰੇ ਸਿਤਾਰੇ ਚੰਦਰਮਾ ਬੇਅੰਤ ਮੰਡਲ ਬਣ ਗਏ, ਉਹ ਹੋਇਆ ਕੀ ਉਹ ਇੱਕੋ ਹੀ ਵਾਹਿਗੁਰੂ ਜਿਹੜਾ ਸੀ ਉਹ ਅਨੇਕ ਕਹਾਉਣ ਲਗ ਗਿਆ। ਦਰਖਤ ਹੁੰਦਾ ਹੈ ਪਹਿਲਾਂ ਬੀਜ ਹੋਇਆ ਕਰਦਾ ਹੈ, ਬੋਹੜ ਦਾ ਬੀਜ ਧਰਤੀ 'ਚ ਪਾ ਦਿੱਤਾ, ਤਰੀਕੇ ਨਾਲ ਬੋਹੜ ਪੈਦਾ ਹੋ ਗਿਆ। ਹੁਣ ਉਹ ਬੀਜ ਕਿੰਨਾ ਫੈਲਿਆ, ਕਿੱਡਾ ਵਿਸਥਾਰ ਹੋਇਆ ਉਹਦਾ। ਉਸ ਤੋਂ ਬਾਅਦ ਜੀਵ ਦੇ ਉਤੇ ਗੋਹਲ ਲੱਗੀ, ਗੋਹਲ ਦੇ ਵਿੱਚ ਫੇਰ ਕੀ ਨਿਕਲਿਆ ਓਹੀ ਬੀਜ ਜਿਹੜਾ ਧਰਤੀ 'ਚ ਪਾਇਆ ਉਹ ਦਰਖਤ ਦੇ ਵਿਚੀਂ ਹੋ ਕੇ ਅਖੀਰ 'ਤੇ ਪਹੁੰਚ ਕੇ ਫੇਰ ਬੀਜ ਦਾ ਬੀਜ ਰਹਿ ਗਿਆ। ਐਸੇ ਤਰ੍ਹਾਂ ਦੇ ਨਾਲ ਇਹ ਸ੍ਰਿਸਟੀ ਜਿਹੜੀ ਹੈ –

***ਨਿਰੰਕਾਰੁ ਆਕਾਰੁ ਹੋਇ ਏਕੰਕਾਰੁ ਅਪਾਰੁ ਸਦਾਇਆ।***
***ਏਕੰਕਾਰਹੁ ਸਬਦ ਧੁਨਿ ਓਅੰਕਾਰ ਅਕਾਰੁ ਬਣਾਇਆ।***
***ਭਾਈ ਗੁਰਦਾਸ ਜੀ, ਵਾਰ ੨੬/੨***

ਓਅੰਕਾਰ ਰੂਪ ਹੋ ਕੇ ਮਹਾਰਾਜ ਨੇ ਏਕੰਕਾਰ ਨੂੰ ਏਕਾ, ਓਅੰਕਾਰ ਨੂੰ 'ਓ' ਦੇ ਨਾਲ ਤਸਵੀਹ ਦੇ ਦਿੱਤੀ। ਇਹਦੇ ਵਿਚੋਂ ਹੀ ਸਭ ਕੁਛ ਪੈਦਾ ਹੋ ਕੇ, ਇਹਦੇ ਵਿੱਚ ਹੀ ਵਧਦਾ ਹੈ, ਇਹਦੇ ਵਿਚ ਫਲਦਾ ਹੈ ਤੇ ਇਹਦੇ ਵਿੱਚ ਹੀ ਲੀਨ ਹੋ ਜਾਂਦਾ ਹੈ। ਹੁਣ ਦੂਸਰਾ ਕੌਣ ਹੋਇਆ। ਇਹ ਤਾਂ ਇੱਕੋ ਚੀਜ਼ ਹੋਈ ਸਾਰੀ। ਇਹ ਸਾਨੂੰ ਕਿਉਂ ਨਹੀਂ ਸਮਝ ਆਉਂਦੀ ਕਿਉਂਕਿ ਸਾਡੇ ਉੱਤੇ ਇੱਕ ਜਜ਼ਬਾ ਪੈ ਗਿਆ, ਜਿਹਨੂੰ ਹਉਮੈ ਕਹਿੰਦੇ ਨੇ। ਉਹਨੇ ਸਾਡੀ ਸਾਰੀ ਸੁਰਤ ਗੁਆ ਦਿੱਤੀ। ਮੈਂ ਤੇ ਮੇਰੀ ਜਾਗ ਗਈ। ਮੈਂ ਤੇ ਮੇਰੀ ਜਾਗਣ ਦੇ ਨਾਲ ਬੇਅੰਤਤਾ ਆ ਗਈ, ਕੋਈ ਮਿੱਤਰ ਬਣ ਗਿਆ, ਕੋਈ ਦੁਸ਼ਮਣ ਬਣ ਗਿਆ, ਕੋਈ ਆਪਣਾ ਬਣ ਗਿਆ, ਕੋਈ ਪਰਾਇਆ ਬਣ ਗਿਆ। ਹੈ ਤਾਂ ਇੱਕੋ ਹੀ। ਗਲਤੀ ਦੇ ਨਾਲ ਅਸੀਂ ਸਮਝਣਾ ਸ਼ੁਰੂ ਕਰ ਦਿੱਤਾ। ਜਿਹੜੇ ਮਹਾਤਮਾ ਹੁੰਦੇ ਨੇ ਉਹ ਸਾਰੀ ਸ੍ਰਿਸ਼ਟੀ ਨੂੰ ਇੱਕ ਜਾਣਦੇ ਨੇ, ਦੋ ਨਹੀਂ ਦਿੱਸਦੇ। ਖੁਲ੍ਹੀਆ ਅੱਖਾਂ ਨਾਲ ਦੇਖਦੇ ਨੇ ਕਿ ਆਹ ਪ੍ਰਮੇਸ਼ਰ ਹੈ। ਕਿਸੇ ਨੂੰ ਲੱਗੇਗਾ ਕਿ ਇਹ ਫਲਾਣਾ ਸਿੰਘ ਹੈ, ਫਲਾਣੀ ਬੀਬੀ ਹੈ, ਸੰਤਾਂ ਦੀ ਦ੍ਰਿਸ਼ਟੀ ਇਹ ਹੁੰਦੀ ਹੈ ਕਿ ਇਹ ਤਾਂ ਪ੍ਰਮੇਸ਼ਰ ਹੀ ਹੈ ਸਾਰੇ। ਅੰਦਰੋਂ ਮੱਥਾ ਹੀ ਟੇਕਦੇ ਰਹਿੰਦੇ ਨੇ। ਆਪਣਾ ਆਪ ਉਨ੍ਹਾਂ ਦਾ ਲੀਨ ਹੋਇਆ ਹੁੰਦਾ ਹੈ, ਖਤਮ ਹੋਇਆ ਹੁੰਦਾ ਹੈ। ਸੰਤ ਕਹਿੰਦੇ ਉਹਨੂੰ ਨੇ ਜਿਹੜਾ ਹੋਵੇ ਨਾ। ਜਿਹੜਾ ਹੈ ਹੀ ਨਹੀਂ ਫੇਰ ਉਹਨੂੰ ਹੋਣਾ ਬੜਾ ਔਖਾ ਹੈ। ਉਹਨੂੰ ਜੇ ਅਗਿਆਨੀ ਬੰਦੇ ਆਪਣੀ ਮਰਜ਼ੀ ਦੇ ਮੁਤਾਬਿਕ ਹਦਾਇਤ ਦੇਣ ਕਿ ਐਉਂ ਚਲ, ਸੰਤ ਤਾਂ ਨਹੀਂ ਚਲਦੇ, ਸੰਤ ਤਾਂ ਗਿਆਨ ਹੁੰਦਾ ਹੈ, ਉਹ ਕਹਿੰਦੇ ਇੱਥੇ ਪ੍ਰਮੇਸ਼ਰ ਤੋਂ ਬਗੈਰ ਕੋਈ ਹੈ ਹੀ ਨਹੀਂ।

***ਆਦਿ ਸਚੁ ਜੁਗਾਦਿ ਸਚੁ ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ਅੰਗ – ੧***

ਸੋ ਉਨ੍ਹਾਂ ਦੀਆਂ ਜੋ ਕਥਾਵਾਂ ਨੇ ਉਹ ਸੰਸਾਰ ਦੇ ਨਾਲੋਂ ਨਿਆਰੀਆਂ ਹੁੰਦੀਆਂ ਨੇ –

***ਧਾਰਨਾ – ਹਰਿ ਕੇ ਸੇਵਕ ਜੋ ਹਰਿ ਭਾਏ***
***ਤਿਨ ਕੀ ਕਥਾ ਨਿਰਾਰੀ ਰੇ।***
***ਹਰਿ ਕੇ ਸੇਵਕ ਜੋ ਹਰਿ ਭਾਏ***
***ਤਿਨ੍ ਕੀ ਕਥਾ ਨਿਰਾਰੀ ਰੇ ॥***
***ਆਵਹਿ ਨ ਜਾਹਿ ਨ ਕਬਹੂ ਮਰਤੇ***
***ਪਾਰਬ੍ਰਹਮ ਸੰਗਾਰੀ ਰੇ ॥ ਅੰਗ – ੮੫੫***

ਜਿਵੇਂ ਡਾਕਟਰ ਸਵਾਮੀ ਰਾਮ ਜੀ ਦੱਸ ਰਹੇ ਸੀ ਕਿ ਮੌਤ ਤੋਂ ਉੱਤੇ ਹੋ ਜਾਂਦੇ ਨੇ ਸੰਤ। ਸੰਤ ਮਰਿਆ ਨਹੀਂ ਕਰਦੇ ਕਿਉਂਕਿ ਮੌਤ, ਕਾਲ ਜਿਹੜਾ ਹੈ ਉਹ matter (ਪਦਾਰਥ) ਤੱਕ ਤਾਂ ਪਹੁੰਚਦਾ ਹੈ। ਪਦਾਰਥ ਤੋਂ ਉੱਤੇ ਜਾਣ ਦੀ ਉਹਦੇ ਵਿੱਚ ਤਾਕਤ ਨਹੀਂ ਹੈ ਕਿਉਂਕਿ ਇੱਕ ਸਮਾਂ time & space it self matter ਹੈ, ਇਹਦੀ ਪਹੁੰਚ ਨਹੀਂ ਹੈ ਵੱਡੀ। ਸੋ ਸੰਤਾਂ ਤੱਕ ਇਹ ਪਹੁੰਚਦਾ ਨਹੀਂ –

***ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ ॥***
***ਅੰਗ – ੨੭੩***

ਉਨ੍ਹਾਂ ਦੀਆਂ ਜੋ ਕਥਾਵਾਂ ਨੇ ਉਹ ਨਿਆਰੀਆਂ ਨੇ ਸੰਸਾਰ ਨਾਲੋਂ।

ਸੰਤ ਮਹਾਰਾਜ ਜੀ (ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ) ਆਪ ਬਚਪਨ ਤੋਂ ਹੀ ਸਿੱਧ ਪੁਰਸ਼ ਸਨ, ਪ੍ਰਮੇਸ਼ਰ ਵਲ ਪੂਰੀ ਲਗਨ ਆਪ ਦੀ ਲੱਗੀ ਹੋਈ ਸੀ। ਜਿਸ ਵਕਤ ਆਪ ਆ ਕੇ ਮਾਡਲ ਸਕੂਲ ਜੋ ਰਾਜਿਆਂ ਦੇ ਬੱਚਿਆਂ ਦੇ ਪੜ੍ਹਨ ਵਾਸਤੇ ਬਣਾਇਆ ਸੀ, ਕਿਉਂਕਿ ਆਪ ਘਰੋਂ ਰੱਜੇ-ਪੁੱਜੇ ਖਾਨਦਾਨ ਨਾਲ ਸਬੰਧ ਰਖਦੇ ਸੀ। ਚੰਗੇ ਸਕੂਲ ਦੇ ਵਿੱਚ ਆਪ ਦਾਖਲ ਹੋਏ। ਓਥੇ ਇੱਕ ਮਹਾਤਮਾ ਆ ਗਏ ਜਿਸ ਦਾ ਨਾਉਂ ਟੀ.ਐਲ. ਬਿਸਵਾਨੀ, ਸਿੰਧ ਦੇ ਰਹਿਣ ਵਾਲਾ ਸੀ। ਦਾਦਾ ਚੇਲਾ ਰਾਮ ਉਨ੍ਹਾਂ ਦੇ ਬਹੁਤ ਨੇੜੇ ਸੀ। ਓਸ ਨੇ ਇੱਕ ਦਿਨ ਸਹਿਜ ਸੁਭਾਅ ਗੱਲ ਕੀਤੀ ਕਿ ਜੋ ਸਿੱਖ ਹੈ ਉਹਦੇ ਜਪੁਜੀ ਸਾਹਿਨ ਯਾਦ ਹੋਣਾ ਚਾਹੀਦਾ ਹੈ। ਆਪ ਛੇਵੀਂ ਜਮਾਤ ਵਿੱਚ ਸੀ, ਤਿੰਨ ਦਿਨ ਵਿੱਚ ਜਪੁਜੀ ਸਾਹਿਬ ਯਾਦ ਕਰਕੇ ਕਹਿਣ ਲੱਗੇ, ਬਿਸਵਾਨੀ ਸਾਹਿਬ ਮੇਰੇ ਜਪੁਜੀ ਸਾਹਿਬ ਯਾਦ ਹੋ ਗਿਆ। ਛੇਵੀਂ 'ਚ ਸੀ ਤੇ ਓਸ ਵੇਲੇ ਲਗਨ ਲਗ ਗਈ, ਭਜਨ ਕਰਨ ਦੀ; ਕਿਸੇ ਨੇ ਨਹੀਂ ਲਾਈ, ਆਪੇ ਹੀ ਲਗ ਗਈ। ਕਿਉਂਕਿ ਜਿਹੜੇ ਧੁਰੋਂ ਆਏ ਹੁੰਦੇ ਨੇ ਉਨ੍ਹਾਂ ਨੂੰ ਪ੍ਰਮੇਸ਼ਰ ਦਾ ਭਜਨ ਆਪਣੇ ਆਪ ਹੀ ਪਤਾ ਲਗ ਜਾਂਦਾ ਹੈ। ਇਹ ਕੁਦਰਤੀ ਨੇਤ ਹੈ, ਪਿੱਛੇ ਜਪਿਆ ਹੁੰਦਾ ਹੈ ਤੇ ਉਥੋਂ ਹੀ ਤੁਰ ਪਿਆ ਕਰਦੇ ਨੇ। ਅੰਦਰੋਂ ਖਿੱਚ ਪੈਂਦੀ ਹੈ ਜਿਹੜੇ ਅੰਕੁਰ

ਨੇ ਭਜਨ ਵਾਲੇ ਉਹ ਹਰਾ ਹੋਣਾ ਚਾਹੁੰਦੇ ਨੇ। ਮਹਾਰਾਜ ਜੀ ਆਪ ਹੀ ਦੱਸਿਆ ਕਰਦੇ ਸੀ, ਮੈਂ ਕਈ ਵਾਰੀ ਪੁੱਛਿਆ ਸੀ, ਕਿਤੇ-ਕਿਤੇ ਆਪ ਗੱਲ ਵਿੱਚ ਆਖ ਜਾਂਦੇ। ਆਪ ਕਹਿੰਦੇ ਅਸੀਂ ਅੱਠਵੀਂ ਵਿੱਚ ਸੀ ਓਸ ਵੇਲੇ ਜਦੋਂ ਅਸੀਂ ਦੋ ਵਜੇ ਉਠ ਖੜ੍ਹਨਾ ਤੇ ਆਪਣੇ ਘਰੋਂ ਨਿਕਲ ਕੇ ਮੋਤੀ ਬਾਗ ਸਰੋਵਰ ਹੈ ਉਥੇ ਉਹਨੂੰ ਸੁਧਾਸਰ ਕਹਿੰਦੇ ਨੇ। ਉਹਦੇ ਵਿੱਚ ਜਾ ਕੇ ਇਸ਼ਨਾਨ ਕਰਨਾ ਤੇ ਉਹਦੇ ਕੰਢੇ ਬੈਠ ਜਾਣਾ। ਅੱਠਵੀਂ ਜਮਾਤ ਦਾ ਮੁੰਡਾ ਕਿੰਨਾ ਕੁ ਹੁੰਦਾ ਹੈ, ਬਹੁਤਾ ਹੋਊ ਤੇਰ੍ਹਾਂ ਸਾਲ ਦਾ ਲਾ ਲਓ, ਸਾਢੇ ਬਾਰ੍ਹਾਂ ਸਾਲ ਦਾ ਲਾ ਲਓ। ਹਨ੍ਹੇਰਾ ਪਿਆ ਹੈ, ਓਧਰਲੇ ਪਾਸੇ ਜੰਗਲ ਵੀ ਸੀਗਾ, ਹੁਣ ਵੀ ਅਜੇ ਵੀ ਜੰਗਲ ਹੋਵੇ ਸ਼ਾਇਦ। ਓਥੇ ਇਸ਼ਨਾਨ ਕਰਨਾ, ਇਸ਼ਨਾਨ ਕਰਕੇ ਬੈਠ ਜਾਣਾ। ਕਹਿੰਦੇ ਸਾਨੂੰ ਪਤਾ ਲੱਗਿਆ ਕਿ ਪੰਜ ਘੰਟੇ ਜਿਹੜਾ ਫੁਰਨਾ ਨਾ ਆਉਣ ਦੇਵੇ, ਉਹ ਸਮਾਧੀ ਹੁੰਦੀ ਹੈ। ਕਹਿੰਦੇ ਅਸੀਂ ਪੰਜ ਘੰਟੇ ਫੁਰਨਾ ਨਾ ਆਉਣ ਦੇਣਾ ਤੇ ਸਾਨੂੰ ਐਉਂ ਲਗਣਾ ਜਿਵੇਂ ਅਸੀਂ ਕਿਸੇ ਫੁੱਲ ਦੇ ਉੱਤੇ ਬੈਠੇ ਪਾਣੀ ਵਿੱਚ ਤੈਰ ਰਹੇ ਹਾਂ। ਜਾਂ ਐਉਂ ਲਗਣਾ ਕਿ ਫੁੱਲਾਂ ਦੀ ਪੀਂਘ ਪਈ ਹੋਈ ਹੈ ਤੇ ਉੱਤੇ ਝੂਟਾ ਆ ਰਿਹਾ ਹੈ ਸਾਨੂੰ, ਪ੍ਰਕਾਸ਼ ਦੀ ਪੀਂਘ ਪਈ ਹੋਈ ਹੈ ਤੇ ਨਾਲ ਪੰਜ ਜਪੁਜੀ ਸਾਹਿਬ ਦੇ ਪਾਠ ਕਰਨੇ। ਦੋ ਵਜੇ ਜਾਣਾ ਸੱਤ ਵਜੇ ਵਾਪਸ ਆਉਣਾ, ਫੇਰ ਆਪਣੇ ਸਕੂਲ ਦਾ ਕੰਮ ਕਰਕੇ ਸਕੂਲ ਨੂੰ ਜਾਣਾ। ਵੱਡੇ ਭਰਾ ਉਨ੍ਹਾਂ ਦੇ ਮਹਾਰਾਜੇ ਦੇ ਲੱਸੀ ਖਾਨੇ ਵਿੱਚ ਸਨ, ਗਾਰਡੀਅਨ ਸੀਗੇ ਜਿਹੜੇ ਰਾਜਤ ਮਾਲਾ ਵਗੈਰਾ ਦਾ ਧਿਆਨ ਦਿੰਦੇ ਸੀ। ਉਨ੍ਹਾਂ ਨੂੰ ਦੱਸਿਆ ਕਿ ਇਹ ਉਨ੍ਹਾਂ ਦਿਨਾਂ ਵਿੱਚ ਸੰਤ ਮਹਾਰਾਜ ਜੀ ਦਾ ਨਾਮ ਗੁਲਾਬ ਸਿੰਘ ਸੀ, ਕਹਿਣ ਲੱਗੇ ਗੁਲਾਬ ਸਿੰਘ ਪਤਾ ਨਹੀਂ ਲਗਦਾ, ਰਾਤ ਨੂੰ ਮੰਜੇ 'ਤੇ ਨਹੀਂ ਹੁੰਦਾ, ਕਿੱਥੇ ਜਾਂਦਾ ਹੈ? ਆਪ ਇਹਦਾ ਖਿਆਲ ਕਰੋ। ਪੁਛਿਆ ਕਿ ਮੈਂ ਤਾਂ ਇਸ਼ਨਾਨ ਕਰਦਾ ਹਾਂ ਉਥੇ ਜਾ ਕੇ, ਕਹਿੰਦੇ ਰਹਿਣ ਦੇ ਤੂੰ ਅਜੇ ਬੱਚਾ ਹੈਂ। ਕਹਿਣ ਲੱਗੇ, ਬੱਚਾ ਤਾਂ ਮੈਂ ਜ਼ਰੂਰ ਹਾਂ, ਪਰ ਤੁਹਾਨੂੰ ਮੇਰੀ ਅਵਸਥਾ ਦਾ ਪਤਾ ਨਹੀਂ ਮੇਰੇ ਅੰਦਰ ਕਿੰਨੀ ਖਿੱਚ ਪੈ ਰਹੀ, ਕਿੰਨੀ ਮੇਰੇ ਅੰਦਰ ਤੀਬਰ ਲੋਚਾ ਹੈ ਕਿ ਮੈਂ ਜ਼ਿਆਦਾ ਤੋਂ ਜ਼ਿਆਦਾ ਭਜਨ ਕਰਾਂ। ਜਿਸ ਵਕਤ ਦਲੀਪ ਸਿੰਘ ਉਨ੍ਹਾਂ ਨੇ ਪੁੱਛਿਆ ਕਹਿਣ ਲੱਗੇ ਭਾਅ ਜੀ! ਜੇ ਮੈਂ ਇਹ ਕਹਿ ਦੇਵਾਂ ਕਿ ਮੇਰਾ ਜੀਵਨ ਸਿਮਰਨ ਹੈ, ਜੇ ਮੈਨੂੰ ਸਿਮਰਨ ਨਾ ਮਿਲੇ ਤਾਂ ਮੇਰੀ ਹਾਲਤ ਐਸ ਤਰ੍ਹਾਂ ਦੀ ਹੋ ਜਾਂਦੀ ਹੈ, ਪੜ੍ਹੋ ਪਿਆਰ ਨਾਲ -

***ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ ॥***
***ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ ॥ ਨਾਦ***
***ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ ॥ ਭਵਰੁ***
***ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥ ਤਿਉ***
***ਸੰਤ ਜਨਾ ਹਰਿ ਪ੍ਰੀਤਿ ਹੈ***
***ਦੇਖਿ ਦਰਸੁ ਅਘਾਵੈ ॥ ਅੰਗ - ੭੦੮***

ਵੱਡਾ ਆਫੀਸਰ ਸੀ, ਕਹਿਣ ਲੱਗਿਆ, ਗੁਲਾਬ ਸਿੰਘ! ਅਜੇ ਤੇਰੀ ਉਮਰ ਬਹੁਤ ਛੋਟੀ ਹੈ। ਭਜਨ ਕਰਨ ਨੂੰ ਸਾਰੀ ਜ਼ਿੰਦਗੀ ਪਈ ਹੈ। ਤੂੰ ਹੁਣ ਪੜ੍ਹਾਈ ਕਰ। ਕਹਿਣ ਲੱਗੇ, ਭਰਾ ਜੀ! ਮੱਛੀ ਪਾਣੀ ਤੋਂ ਬਗੈਰ ਜੀਉਂਦੀ ਰਹਿ ਜਾਂਦੀ ਹੈ? ਕਹਿੰਦੇ ਨਹੀਂ। ਕਹਿੰਦੇ, ਬਬੀਹਾ ਜਿਹੜਾ ਹੈ ਉਹ ਕਿੰਨਾ ਕਲਪਦਾ ਹੈ ਸਵਾਂਤੀ ਬੂੰਦ ਵਾਸਤੇ, ਕਹਿੰਦੇ ਜਿਸ ਤਰ੍ਹਾਂ ਦੇ ਨਾਲ ਇਹ ਭੰਵਰ ਵਗੈਰਾ ਤੇ ਹਰਨ ਹੈ, ਘੰਡੇਹੇੜੇ ਦਾ ਸ਼ਬਦ ਸੁਣਦਾ ਹੈ, ਫੇਰ ਸਿੱਧਾ ਹੀ ਲਿਟਣ ਲਗ ਜਾਂਦਾ ਹੈ, ਸ਼ਿਕਾਰੀ ਕੋਲ ਆ ਜਾਂਦਾ ਹੈ ਉਹ ਪਰਵਾਹ ਨਹੀਂ ਕਰਦਾ ਮਰਨ ਦੀ; ਇਸ ਤਰ੍ਹਾਂ ਦੇ ਨਾਲ ਮੇਰੇ ਅੰਦਰ ਲਗਨ ਲਗ ਗਈ ਹੈ, ਪ੍ਰਭੂ ਦੀ -

***ਆਖਾ ਜੀਵਾ ਵਿਸਰੈ ਮਰਿ ਜਾਉ ॥ ਅੰਗ - ੯***

ਮੁਸ਼ਕਲ ਹੈ ਮੇਰੇ ਲਈ। ਪੜ੍ਹਾਈ ਹੋਵੇ ਨਾ ਹੋਵੇ, ਪਰ ਮੈਂ ਪ੍ਰਮੇਸ਼ਰ ਦਾ ਨਾਮ ਜਪਣਾ ਹੈ। ਉਨ੍ਹਾਂ ਨੇ ਹੁਕਮ ਕਰ ਦਿੱਤਾ, ਵੱਡੀ ਹਵੇਲੀ ਸੀ ਕਿ ਤਾਲੇ ਲਾ ਦਿਓ ਸਾਰੀ ਕੋਠੀ ਨੂੰ। ਉਹ ਦੋ ਵਜੇ ਸੌਂਦੇ ਹੁੰਦੇ ਕਿਉਂਕਿ ਰਾਜੇ ਲੋਕ ਲੇਟ ਸੌਂਦੇ ਸੀ, ਮਹਾਰਾਜਾ ਭੁਪਿੰਦਰ ਸਿੰਘ ਹੋਇਆ ਕਰਦੇ ਸੀ, ਉਨ੍ਹਾਂ ਕੋਲੋਂ ਜਦ ਆਪ ਆਏ, ਚਾਬੀਆਂ ਕੋਲ ਸੀ ਆਪ ਦੇ, ਦਰਵਾਜ਼ਾ ਖੋਲ੍ਹਿਆ, ਪੌੜੀਆਂ ਚੜ੍ਹੇ, ਠੋਕਰ ਲੱਗੀ, ਕਹਿਣ ਲੱਗੇ, ਕੌਣ ਹੈ? ਆਪ ਕਹਿਣ ਲੱਗੇ, ਬਾਈ! ਮੈਂ ਹਾਂ। ਕੀ ਕਰਦਾ ਹੈ? ਕਹਿਣ ਲੱਗੇ, ਮੈਂ ਭਜਨ ਕਰਦਾ ਹਾਂ। ਉਸ ਵੇਲੇ ਉਨ੍ਹਾਂ ਦੇ ਮਨ 'ਤੇ ਬੜਾ ਗਹਿਰਾ ਅਸਰ ਹੋਇਆ। ਕਹਿਣ ਲੱਗੇ, ਗੁਲਾਬ ਸਿੰਘ! ਜੇ ਤੈਨੂੰ ਐਨੀਓਂ ਲਗਨ ਹੈ ਤਾਂ ਫੇਰ ਮੈਂ ਤੈਨੂੰ ਕਿਵੇਂ ਰੋਕ ਸਕਦਾ ਹਾਂ। ਜਾਹ, ਮੇਰੇ ਵਲੋਂ ਇਜਾਜ਼ਤ ਹੈ, ਅੰਮ੍ਰਿਤ ਵੇਲੇ ਚਲੇ ਜਾਇਆ ਕਰ, ਮੈਂ ਤੈਨੂੰ ਕੁਛ ਨਹੀਂ ਕਹਿੰਦਾ, ਪਰ ਮੈਂ ਤੈਨੂੰ ਇੱਕ ਗੱਲ ਕਹਿੰਦਾ ਹਾਂ, ਆਪਣੀ ਜ਼ਿੰਦਗੀ ਦਾ ਤਜਰਬਾ ਦਸਦਾ ਹਾਂ, ਉਹ ਇਹ ਹੈ ਕਿ ਜਿੰਨੀ ਦੇਰ ਤੱਕ ਬ੍ਰਹਮ ਨੇਸ਼ਟੀ, ਬ੍ਰਹਮ ਸਰੋਤਰੀ, ਬ੍ਰਹਮ ਬਕਤਾ ਮਹਾਂਪੁਰਸ਼ਾਂ ਦਾ ਮਿਲਾਪ ਨਹੀਂ ਹੁੰਦਾ, ਓਨੀ ਦੇਰ ਤੱਕ ਪਿਆਰਿਆ ਰਾਹ ਨਹੀਂ ਲੱਭਿਆ ਕਰਦਾ, ਕਿਉਂਕਿ ਸਮਰੱਥ ਪੁਰਸ਼ਾਂ ਦੇ ਬਾਰੇ ਭਾਈ ਗੁਰਦਾਸ ਜੀ ਨੇ ਇਸ ਦੇ ਬਚਨ ਕਰੇ ਨੇ -

***ਸਤਿਗੁਰ ਪੁਰਖੁ ਅਗੰਮੁ ਹੈ ਨਿਰਵੈਰੁ ਨਿਰਾਲਾ।***
***ਜਾਣਹੁ ਧਰਤੀ ਧਰਮ ਕੀ ਸਚੀ ਧਰਮਸਾਲਾ।***
***ਜੇਹਾ ਬੀਜੈ ਸੁ ਲੁਣੈ ਫਲ ਕਰਮ ਸਮਾਲਾ।***
***ਜਿਉ ਕਰਿ ਨਿਰਮਲੁ ਆਰਸੀ ਜਗੁ ਵੇਖਣਿ ਵਾਲਾ।***
***ਜੇਹਾ ਮੁਹੁ ਕਰਿ ਭਾਲੀਐ ਤੇਹੋ ਵੇਖਾਲਾ।***
***ਸੇਵਕ ਦਰਗਹ ਸੁਰਖਰੂ ਵੇਮੁਖੁ ਮੁਹ ਕਾਲਾ।।***
***ਭਾਈ ਗੁਰਦਾਸ ਜੀ, ਵਾਰ ੩੪/੧***

ਕਹਿਣ ਲੱਗੇ, ਛੋਟੇ ਭਾਈ! ਅਜੇ ਤੱਕ ਤੂੰ ਗੁਰੂ ਨਹੀਂ ਧਾਰਨ ਕਰਿਆ। ਗੁਰੂ ਹੋਇਆ ਕਰਦਾ ਹੈ ਪੂਰਾ। ਗੁਰੂ ਦੀ ਤਲਾਸ਼ ਕਰ। ਕਹਿਣ ਲੱਗੇ, ਭਾਅ ਜੀ! ਤੁਸੀਂ ਦੱਸ ਦਿਓ? ਕਹਿੰਦੇ, ਗੁਰੂ, ਗੁਰੂ ਗ੍ਰੰਥ ਸਾਹਿਬ ਨੇ, ਪੰਜ ਪਿਆਰਿਆਂ ਤੋਂ ਅੰਮ੍ਰਿਤ ਛਕ, ਪੂਰਨ ਮਹਾਂਪੁਰਸ਼ ਦੀ ਸੰਗਤ ਕਰ, ਉਹਦੇ ਬਗੈਰ ਨਹੀਂ ਲੰਘ ਸਕਦਾ। ਪਿਆਰ ਕਰ, ਰੱਬ ਦੇ ਪਿਆਰੇ ਨੂੰ। ਜਦੋਂ ਰੱਬ ਦੇ ਪਿਆਰੇ ਨੂੰ ਪਿਆਰ ਕਰੇਂਗਾ, ਰੱਬ ਤੇਰੇ 'ਤੇ ਰੀਝ ਜਾਏਗਾ। ਜੁਗਤ ਦੱਸ ਦਿੱਤੀ। ਅੱਠਵੀਂ ਪਾਠ ਕਰ ਲਈ, ਨੌਵੀਂ ਕਰ ਲਈ, ਦਸਵੀਂ 'ਚ ਹੋ ਗਏ, ਹਰ ਵੇਲੇ ਮਨ ਦੇ ਅੰਦਰ ਖਿੱਚ ਰਹਿੰਦੀ ਹੈ ਕਿ ਕੋਈ ਪੂਰਨ ਪੁਰਸ਼ ਮਿਲੇ ਤੇ ਮੈਂ ਅੰਮ੍ਰਿਤ ਪਾਨ ਕਰਾਂ। ਇਹਦੇ ਵਿੱਚ ਫਰਕ ਹੋਇਆ ਕਰਦਾ ਹੈ, ਫਰਕ ਇਹ ਹੈ ਕਿ ਗੁਰੂ ਸਾਹਿਬ ਨੇ ਇੱਕ ਐਸੀ ਰੀਤੀ ਚਲਾ ਦਿੱਤੀ ਉਹਦੇ ਨਾਲ ਸ਼ਰਤ ਰੱਖ ਦਿੱਤੀ ਕਿ ਪਿਆਰਾ ਕੌਣ ਹੋਏਗਾ, ਇੱਕ ਤਾਂ ਮਾਇਆ ਦੇ ਪਿਆਰੇ ਹੁੰਦੇ ਨੇ,

ਬਾਲ-ਬੱਚਿਆਂ ਦੇ ਪਿਆਰੇ ਹੁੰਦੇ ਨੇ, ਧਨ ਦੇ ਪਿਆਰੇ ਹੁੰਦੇ ਨੇ ਤੇ ਆਪਣੀ ਮਾਣ ਪ੍ਰਤਿਸ਼ਠਾ ਦੇ ਪਿਆਰੇ ਹੁੰਦੇ ਨੇ, ਉਹ ਰੱਬ ਦੇ ਪਿਆਰੇ ਨਹੀਂ ਹੋਇਆ ਕਰਦੇ, ਚਾਹੇ ਭੇਖ ਕਿੱਡਾ ਹੀ ਵੱਡਾ ਉਨ੍ਹਾਂ ਨੇ ਧਾਰਿਆ ਹੋਇਆ ਹੈ। ਚਾਹੇ ਕਿਹੋ ਜਿਹਾ ਹੀ ਹੈ ਪ੍ਰਮੇਸ਼ਰ ਦੇ ਪਿਆਰੇ ਨਹੀਂ ਹੋਇਆ ਕਰਦੇ। ਪ੍ਰਮੇਸ਼ਰ ਦੇ ਪਿਆਰੇ ਦੇ ਮਿਲ ਜਾਣ, ਉਨ੍ਹਾਂ ਦੇ ਵਿੱਚ ਸ਼ਕਤੀ ਹੁੰਦੀ ਹੈ ਨਾਮ ਦੀ; ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਰੀਤ ਚਲਾ ਦਿੱਤੀ।

ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਲਿਖਦੇ ਨੇ ਕਿ ਅਸੀਂ ਅੰਮ੍ਰਿਤ ਛਕਾ ਰਹੇ ਸੀ ਲੁਧਿਆਣੇ ਤੇ ਬੀਬੀ ਜੀ (ਸੰਤ ਮਾਤਾ ਰਣਜੀਤ ਕੌਰ ਜੀ, ਸੁਪਤਨੀ ਬਾਬਾ ਜੀ) ਦੇ ਪਿਤਾ ਜੀ, ਨੂੰ ਉਨ੍ਹਾਂ ਨੇ ਸੰਤ ਲਿਖਿਆ, ਸੰਤ ਹੀਰਾ ਸਿੰਘ ਜੀ; ਸਾਰੀ ਜ਼ਿੰਦਗੀ ਉਨ੍ਹਾਂ ਨੇ ਕਿਸੇ ਨੂੰ ਸੰਤ ਨਹੀਂ ਲਿਖਿਆ। ਕਹਿੰਦੇ ਉਹ ਆ ਗਏ, ਅੰਮ੍ਰਿਤ ਤਿਆਰ ਹੋ ਗਿਆ, ਜਦੋਂ ਅੰਮ੍ਰਿਤ ਛਕਾਉਣ ਵੇਲੇ ਨੇਤਰਾਂ ਦੇ ਵਿੱਚ ਛਿੱਟਾ ਪਾਇਆ, ਉਹ ਬੱਚਾ ਜਿਹੜਾ ਸੀ ਉਸ ਦੀ ਸਮਾਧੀ ਲਗ ਗਈ ਓਸੇ ਵੇਲੇ। ਭਾਈ ਸਾਹਿਬ ਕਹਿਣ ਲੱਗੇ, ਅਸੀਂ ਪੁੱਛਿਆ ਤਾਂ ਉਹ ਕਹਿਣ ਲੱਗੇ ਕਿ ਅਸੀਂ ਥੋੜ੍ਹਾ ਜਲਾਲ 'ਚ ਆ ਕੇ ਅੰਮ੍ਰਿਤ ਛਕਾ ਦਿੱਤਾ। ਕਿਉਂਕਿ ਪਿਤਾ ਜੀ ਵਿੱਚ ਇਹ ਸੀ ਕਿ ਜੇ ਉਹ ਹੱਥ ਛੂਹ ਲੈਂਦੇ ਸੀ ਕਿਸੇ ਨਾਲ ਤਾਂ ਬੰਦਾ ਲਿਟਣ ਲਗ ਜਾਂਦਾ ਸੀ। ਚੌਵੀ ਘੰਟੇ ਮੁੜ ਕੇ ਸੁਰਤ ਨਹੀਂ ਸੀ ਆਉਂਦੀ। ਵਾਹਿਗੁਰੂ ਦੀ ਬਰਕਤ ਸੀ ਉਨ੍ਹਾਂ 'ਚ ਨਾਮ ਕਰੰਟ ਐਨੀ ਤੇਜ਼ ਸੀ ਦੂਸਰਾ ਸਹਿ ਨਹੀਂ ਸੀ ਸਕਦਾ। ਹੱਥ ਲਾ ਦੇਣ ਕਿਸੇ ਨੂੰ ਰਾਜ਼ੀ ਕਰ ਦਿੰਦੇ ਸੀ। ਸੋ ਉਸ ਵੇਲੇ ਕਹਿਣ ਲੱਗੇ ਕਿ ਹੁਣ ਕੀ ਹੋਏਗਾ, ਕਹਿੰਦੇ ੫੬ ਘੰਟੇ ਬਾਅਦ ਇਹਨੂੰ ਸੁਰਤ ਆਉਣੀ ਹੈ। ਇੱਕ ਪਾਸੇ ਲਾ ਕੇ ਬਿਠਾ ਦਿੱਤਾ। ਬੱਚਿਆਂ ਨੂੰ ਅੰਮ੍ਰਿਤ ਛਕਾਉਣ ਤੋਂ ਬਾਅਦ ਅਖੰਡਪਾਠ ਸ਼ੁਰੂ ਹੋ ਗਿਆ, ਉਸ ਤੋਂ ਬਾਅਦ ਜਦੋਂ ਆਸਾ ਜੀ ਦੀ ਵਾਰ ਦਾ ਕੀਰਤਨ ਹੋਇਆ ਤੇ ਜਦੋਂ ੫੬ ਘੰਟੇ ਹੋਏ ਤਾਂ ਉਹ ਬੱਚਾ balance ਛੱਡ ਗਿਆ ਧਰਤੀ 'ਤੇ। ਉਪਰ ਨੂੰ ਉੱਠਣਾ ਸ਼ੁਰੂ ਹੋ ਗਿਆ, ਲੱਤਾਂ ਖੋਲ੍ਹ ਲਈਆਂ ਜਿਵੇਂ ਮੱਛੀ ਪਾਣੀ 'ਚ ਤੈਰਦੀ ਹੈ ਐਉਂ ਤੈਰ ਕੇ ਸਾਰੀ ਸੰਗਤ ਦੇ ਉਪਰ ਦੀ ਹੋ ਕੇ ਭਾਈ ਸਾਹਿਬ ਕਹਿੰਦੇ ਕਿ ਸਾਡੇ ਵਾਜਿਆਂ ਦੇ ਉੱਤੇ ਦੀ ਹੋ ਕੇ, ਗੁਰੂ ਗ੍ਰੰਥ ਸਾਹਿਬ ਦੇ ਅੱਗੇ ਆ ਕੇ ਲੰਮਾ ਪੈ ਗਿਆ। ਬਾਪੂ ਜੀ ਆਏ ਕਹਿਣ ਲੱਗੇ ਕਿ ਐਸ ਵੇਲੇ ਜਿਹੜੀ ਇਹਦੀ ਸੁਰਤ ਹੈ ਨਾ ਬਹੁਤ ਉੱਚੇ ਮੰਡਲਾਂ 'ਚ, ਅਕਾਲ ਪੁਰਖ ਦੇ ਦਰ 'ਤੇ ਖੜ੍ਹੀ ਸੰਜੋਗ ਮੰਗ ਰਹੀ ਹੈ। ਲਾਵਾਂ ਦਾ ਕੀਰਤਨ ਕਰੋ। ਲਾਵਾਂ ਦਾ ਕੀਰਤਨ ਕਰਿਆ, ਬੱਚਾ ਸੁਰਤ 'ਚ ਆਇਆ ੫੬ ਘੰਟੇ ਬਾਅਦ, ਧਰਤੀ ਜਦ ਪੈਰ ਰੱਖੇ ਪੈਰ ਨਾ ਲਗਣ। ਰੋਮ-ਰੋਮ ਦੇ ਅੰਦਰ ਨਾਮ ਚੱਲ ਪਿਆ।

ਸੋ ਇਹ ਰੀਤ ਗੁਰੂ ਸਾਹਿਬ ਨੇ ਬਣਾਈ ਹੈ ਪਰ ਐਸਾ ਲੱਭੇ ਤਾਂ ਗੱਲ ਬਣਦੀ ਹੈ। ਹੁਣ ਤਾਂ ਸੰਸਾਰ ਦੇ ਅੰਦਰ ਮਾਇਆ ਦਾ ਪਿਆਰਾ ਤਾਂ ਹਰ ਥਾਂ ਮਿਲੇ ਜਾਏਗਾ। ਪ੍ਰਮੇਸ਼ਰ ਦਾ ਪਿਆਰਾ ਨਹੀਂ ਮਿਲੇਗਾ, ਗੁਰੂ ਦਾ ਪਿਆਰਾ ਨਹੀਂ ਮਿਲੇਗਾ। ਕੋਈਓ ਹੋਏਗਾ, ਬਹੁਤ ਮੁਸ਼ਕਲ ਹੋ ਗਈ ਇਹ ਗੱਲ। ਸੋ ਕਹਿੰਦੇ ਕੋਈ ਪਿਆਰਾ ਭਾਲ। ਅਖੀਰ ਆਪ ਨੂੰ ਦੱਸ ਪਈ ਆਪ ਸੰਤ ਮਹਾਰਾਜ ਬਾਬਾ ਅਤਰ ਸਿੰਘ ਜੀ ਰੇਰੂ ਸਾਹਿਬ ਵਾਲਿਆਂ ਦੀ ਚਰਨ ਸ਼ਰਨ ਵਿੱਚ ਹਾਜ਼ਰ ਹੋਏ। ਦੋ ਦਿਨ ਰਹੇ, ਤੀਸਰੇ ਦਿਨ ਨਾਲ ਦਾ ਸਾਥੀ ਤਾਂ ਚਲਿਆ ਗਿਆ। ਇਹ ਕਹਿੰਦੇ ਮੈਂ ਜਿਥੇ ਆਉਣਾ ਸੀ ਆ ਗਿਆ, ਹੁਣ ਨਹੀਂ ਮੈਂ ਜਾਣਾ। ਮਹਾਤਮਾ ਨੇ ਕਿਹਾ ਕਿ ਕਾਕਾ ਤੂੰ ਨਹੀਂ ਜਾਂਦਾ? ਕਹਿੰਦੇ, ਮੈਂ ਤਾਂ ਆ ਗਿਆ ਜਿੱਥੇ ਆਉਣਾ ਸੀ। ਕ੍ਰਿਪਾ ਕਰੋ ਮੇਰੇ 'ਤੇ ਮੈਨੂੰ ਹੁਣ ਨਾ ਵਿਛੋੜਾ ਦਿਓ, ਧੱਕਾ ਨਾ ਦਿਓ। ਬੜੀ ਮੁਸ਼ਕਲ ਦੇ ਨਾਲ ਮੈਂ ਪੂਰਨ ਮਹਾਤਮਾ ਭਾਲਿਆ ਹੈ ਤੂੰ ਉਹਦੀ ਚਰਨ ਸ਼ਰਨ 'ਚ ਆਇਆ ਹਾਂ, ਹੁਣ ਨਾ ਮੈਨੂੰ ਧੱਕਾ ਦਿਓ। ਕਹਿਣ ਲੱਗੇ, ਕਾਕਾ! ਇਹ ਗੱਲ ਐਨੀ ਸੁਖਾਲੀ ਨਹੀਂ ਹੈ, ਜਿਹੜੀ ਤੂੰ ਮੰਗਦਾ ਹੈਂ।

ਤਿੰਨ ਤਰ੍ਹਾਂ ਦਾ ਹੁੰਦਾ ਹੈ ਮੁਰੀਦ - ਮੁਰੀਦ-ਏ-ਸਾਦਕ, ਮੁਰੀਦ-ਏ-ਫਿਦਾਈ, ਮਹਾਤਮਾ ਦੇ ਉੱਤੇ ਜਿੰਨੀ ਦੇਰ ਤੱਕ ਫਿਦਾ ਨਹੀਂ ਨਾ ਹੁੰਦਾ, ਕੁਰਬਾਨ ਨਹੀਂ ਹੁੰਦਾ, ਕੁਛ ਮਿਲਿਆ ਨਹੀਂ ਕਰਦਾ ਸੰਤਾਂ ਤੋਂ। ਸੰਤਾਂ ਦੇ ਅੰਦਰ ਇੱਕ ਖ਼ੁਸ਼ੀ ਹੁੰਦੀ ਹੈ, ਗਿਆਨ ਦਾ ਖੇੜਾ ਹੁੰਦਾ ਹੈ, ਉਹ ਦਿੰਦੇ ਤਦ ਨੇ ਜਿਸ ਵਕਤ ਕੋਈ ਉਨ੍ਹਾਂ ਦੇ ਅੰਦਰ ਵੜ ਜਾਵੇ। ਆਪਣਾ ਰੂਪ ਬਣਾ ਲਵੇ, ਉਸ ਵੇਲੇ ਉਨ੍ਹਾਂ 'ਤੇ ਨਿਕਲ ਜਾਂਦੀ ਹੈ।

ਮਹਾਂਪੁਰਸ਼ ਕਹਿਣ ਲੱਗੇ, ਕਾਕਾ! ਇਹ ਜਿਹੜੀ ਤੂੰ ਗੱਲ ਮੰਨਦਾ, ਇਹ ਐਨੀ ਸੁਖਾਲੀ ਨਹੀਂ ਹੈ ਇਹਦੇ ਵਾਸਤੇ ਤਾਂ ਬੜੀ ਭਾਰੀ ਕੁਰਬਾਨੀ ਦੇਣੀ ਪੈਂਦੀ ਹੈ -

***ਧਾਰਨਾ - ਸੀਸ ਤਲੀ 'ਤੇ ਧਰਨਾ ਪੈਂਦੈ,***
***ਔਖੀ ਖੇਡ ਪ੍ਰੇਮ ਦੀ।***
***ਜਉ ਤਉ ਪ੍ਰੇਮ ਖੇਲਣ ਕਾ ਚਾਉ ॥***
***ਸਿਰੁ ਧਰਿ ਤਲੀ ਗਲੀ ਮੇਰੀ ਆਉ ॥***
***ਇਤੁ ਮਾਰਗਿ ਪੈਰੁ ਧਰੀਜੈ ॥***
***ਸਿਰੁ ਦੀਜੈ ਕਾਣਿ ਨ ਕੀਜੈ ॥ ਅੰਗ - ੧੪੧੨***
***ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ ॥***
***ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥***
***ਅੰਗ - ੧੧੦੨***

ਕਹਿੰਦੇ ਕਾਕਾ! ਅਜੇ ਤੇਰੀ ਉਮਰ ਬਹੁਤ ਛੋਟੀ ਹੈ, ਦਸਵੀਂ ਪਾਸ ਕਰ ਲੈ, ਪੜ੍ਹ ਲਿਖ ਲੈ; ਫੇਰ ਵਿਆਹ ਸ਼ਾਦੀ ਕਰਾ ਲੈ, ਫੇਰ ਆ ਜਾਈਂ ਸਾਡੇ ਕੋਲ, ਇਹ ਜਿਹੜਾ ਰਾਹ ਤੂੰ ਅਖਤਿਆਰ ਕਰਨਾ ਹੈ ਇਹ ਐਨਾ ਸੁਖਾਲਾ ਨਹੀਂ ਹੈ। ਬਹੁਤ ਔਖਾ ਹੈ।

ਡਾ. ਸਵਾਮੀ ਰਾਮ ਜੀ ਦੇਹਰਾਦੂਨ ਵਾਲਿਆਂ ਦੇ ਜੀਵਨ ਵਿੱਚ ਇੱਕ ਘਟਨਾ ਆਉਂਦੀ ਹੈ, ਇਨ੍ਹਾਂ ਦੇ ਜੋ ਮਾਸਟਰ ਸਨ, ਗੁਰੂ ਸਨ, ਪਰਖ ਕਰੀ ਇਨ੍ਹਾਂ ਦੀ। ਹੀਰਿਆਂ ਦਾ ਢੇਰ ਦਿਖਾ ਦਿੱਤਾ ਉਨ੍ਹਾਂ ਨੇ ਕਿ ਇਹ ਕਰੋੜਾਂ ਅਰਬਾਂ ਦਾ ਹੈ, ਤੂੰ ਬਹੁਤ ਵੱਡਾ ਮਾਲਦਾਰ ਬਣੇਗਾ, ਦੁਨੀਆਂ ਪੂਜੇਗੀ, ਪਿੱਛੇ ਚੱਲੇਗੀ ਕਿਉਂਕਿ ਅਸੀਂ ਕਹਿੰਦੇ ਹਾਂ ਕਿ ਪੈਸੇ ਵਾਲਾ ਵੱਡਾ ਹੁੰਦਾ ਹੈ। ਤੁਹਾਨੂੰ ਚਾਹੀਦੇ ਨੇ ਕਹਿੰਦੇ ਹਾਂ। ਕਹਿੰਦੇ ਫੇਰ ਜੇ ਇਹ ਚਾਹੀਦੇ ਨੇ ਤਾਂ ਫੇਰ ਅਸੀਂ ਜਾਂਦੇ ਹਾਂ। ਜਦ ਥੋੜ੍ਹੀ ਦੂਰ ਮਹਾਤਮਾ ਗਏ, ਆਪ ਪਿਆਰ ਨਾਲ ਐਨੇ ਬੰਨ੍ਹੇ ਹੋਏ ਸੀ ਕਿ ਬੱਚਿਆਂ ਵਾਂਗੂੰ ਰੋਣ ਲਗ ਗਏ। ਮਹਾਤਮਾ

ਦੇ ਮਨ ਵਿੱਚ ਵੀ ਦਇਆ ਆਈ, ਉਨ੍ਹਾਂ ਦਾ ਦਿਲ ਵੀ ਨਹੀਂ ਸੀ ਚਾਹੁੰਦਾ ਕਿ ਮੈਂ ਚਲੇ ਜਾਵਾਂ, ਕਿਉਂਕਿ ਵਿਚਾਲੇ ਮਾਇਆ ਆ ਗਈ। ਉਸ ਵੇਲੇ ਪੁੱਛਿਆ ਕਿ ਤੁਸੀਂ ਇਹ ਕਿਉਂ ਨਹੀਂ ਲੈਂਦੇ। ਆਪ ਨੇ ਕਿਹਾ ਕਿ ਮੈਂ ਤੁਹਾਡੇ ਬਿਨਾਂ ਨਹੀਂ ਰਹਿ ਸਕਦਾ। ਕਹਿੰਦੇ, ਮੇਰੇ ਨਾਲ ਰਹਿ ਕੇ ਬੜੇ ਦੁੱਖ ਕੱਟਣੇ ਪੈਣੇ ਨੇ, ਭੁੱਖੇ ਰਹਿਣਾ ਪੈਣਾ ਹੈ, ਭੁੰਝੇ ਸੌਣਾ ਪੈਣਾ ਹੈ, ਕੱਪੜਾ ਕੋਈ ਪਹਿਨਣਾ ਨਹੀਂ, ਇੱਕ ਅੱਧਾ ਕੱਪੜਾ ਰੱਖ ਕੇ, ਗੁਫਾਵਾਂ 'ਚ ਰਹਿਣਾ ਹੈ, ਦੋਵੇਂ ਰਸਤੇ ਨੇ, ਜਿਹੜਾ ਚੁਣਨਾ ਹੈ ਚੁਣ ਲੈ। ਆਹ ਰਸਤਾ ਦੇਖ ਕਿੰਨਾ ਸੁਖਾਲਾ ਹੈ ਕਾਰਾਂ, ਮੋਟਰਾਂ, ਕੋਠੀਆਂ, ਦੇਸ ਪ੍ਰਦੇਸ ਸਭ ਕੁਛ ਹੈ, ਐਨੀ ਅਮੀਰੀ ਹੈ ਕਿ ਕੋਈ ਐਨਾ ਅਮੀਰ ਹੀ ਨਹੀਂ ਹੋਏਗਾ। ਉਸ ਵੇਲੇ ਇਨ੍ਹਾਂ ਨੇ ਕਿਹਾ ਕਿ ਨਾ ਮੈਨੂੰ ਇਨ੍ਹਾਂ ਚੀਜ਼ਾਂ ਦੀ ਲੋੜ ਨਹੀਂ ਹੈ। ਮੈਨੂੰ ਜੇ ਲੋੜ ਹੈ ਤਾਂ ਤੁਹਾਡੇ ਪਿਆਰ ਦੀ ਲੋੜ ਹੈ। ਤੁਹਾਡੀ ਲੋੜ ਹੈ, ਬੜਾ ਔਖਾ ਰਸਤਾ ਹੈ ਇਹ, ਸਭ ਕੁਛ ਛੱਡਣਾ ਪੈਂਦਾ ਹੈ। ਸਿਰ ਨੂੰ ਤਲੀ 'ਤੇ ਧਰਨਾ ਪੈਂਦਾ ਹੈ ਕਿ ਮੇਰਾ ਤਾਂ ਹੈ ਹੀ ਨਹੀਂ। ਇਹ ਤਾਂ ਮਾਲਕ ਦਾ ਬੋਝ ਚੁੱਕੀਂ ਫਿਰਦਾ ਹਾਂ। ਜਦ ਮੰਗੇ ਤਾਂ ਕਹੋ ਲੈ ਬਈ। ਗਿਣਤੀਆਂ-ਮਿਣਤੀਆਂ ਨਾ ਕਰੇ ਕਿ ਮੈਨੂੰ ਕੀ ਫਾਇਦਾ ਹੋਇਆ। ਪਹਿਲਾਂ ਜਿਹੜਾ ਤੇਰਾ ਜੀਵਤ ਭਾਵ ਹੈ ਨਾ ਮੈਂ ਹੈ ਜਿਹੜੀ ਤੇਰੇ ਅੰਦਰ, ਮੈਂ ਬਹੁਤ ਪੜ੍ਹਿਆ ਹੋਇਆ ਹਾਂ, ਮੈਂ ਡਾਕਟਰ ਹਾਂ, ਮੈਂ ਫਲਾਣਾ ਹਾਂ, ਮਾੜਾ ਜਿਹਾ ਕਹਿ ਕੇ ਦੇਖ ਲਓ 'ਮੈਂ' ਨੂੰ ਕਿੰਨਾ ਗੁੱਸਾ ਆਉਂਦਾ ਹੈ, hurt ਹੁੰਦੀ ਹੈ 'ਮੈਂ'। 'ਮੈਂ' ਨੂੰ ਛੱਡ ਦੇ, ਮੈਂ ਛੁੱਟ ਗਈ ਤਾਂ ਬਾਕੀ ਆਪੇ ਹੀ ਛੁੱਟ ਗਿਆ ਸਾਰਾ ਕੁਛ। ਬਾਕੀ ਤਾਂ ਫੇਰ ਪ੍ਰਮੇਸ਼ਰ ਹੀ ਰਹਿ ਗਿਆ ਮੈਂ-ਮੇਰੀ ਛੱਡ ਕੇ।

ਕਹਿੰਦੇ, ਕਾਕਾ! ਇਹ ਰਸਤਾ ਬੜਾ ਔਖਾ ਹੈ -

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।***

***ਭਾਈ ਗੁਰਦਾਸ ਜੀ, ਵਾਰ ੩/੧੮***

ਮੁਰਦਾ ਹੋਣਾ ਪੈਂਦਾ ਹੈ ਕਿਉਂਕਿ ਗੱਲਾਂ ਨਾਲ ਤਾਂ ਬਣਦਾ ਨਹੀਂ ਕਿਉਂਕਿ ਮਹਾਤਮਾ ਨੇ ਤਾਂ ਟੈਸਟ ਲੈਣੇ ਨੇ ਕਸਵੱਟੀਆਂ ਲਾਉਣੀਆਂ ਨੇ, ਪਾਰ ਲੰਘਾਉਣਾ ਹੈ ਕਸਵੱਟੀ ਲਾ-ਲਾ ਕੇ, ਇਮਤਿਹਾਨ ਲੈ ਕੇ ਫੇਰ ਦੂਸਰੀ ਜਮਾਤ ਵਿੱਚ ਦਾਖਲਾ ਦੇਣਾ ਹੈ। ਕਿਵੇਂ ਤੂੰ ਪਾਸ ਕਰੇਗਾ, ਇਹਦੇ ਵਿੱਚ ਤਾਂ ਮਰਨਾ ਕਬੂਲਣਾ ਹੈ ਪਹਿਲਾਂ। ਤਿੰਨ ਕਿਸਮਾਂ ਨੇ ਮੁਰੀਦ ਦੀਆਂ। ਸਾਬਰ ਹੋ ਜਾਣਾ, ਸਬਰ ਹੋ ਜਾਣਾ, ਕੁਰਬਾਨ ਹੋ ਜਾਣਾ; ਕਿਉਂਕਿ ਭਜਨ ਕਰਨ ਨਾਲ ਬੇਅੰਤ ਸ਼ਕਤੀਆਂ ਆ ਜਾਂਦੀਆਂ ਨੇ। ਉਹਨੂੰ ਨਿੱਜ ਦੇ ਵਾਸਤੇ ਵਰਤਣ ਵਾਲਾ ਫੇਲ੍ਹ ਹੋ ਜਾਇਆ ਕਰਦਾ ਹੈ। ਪਰਉਪਕਾਰ 'ਚ ਕਿਤੇ-ਕਿਤੇ ਵਰਤਦਾ ਹੈ ਮਹਾਤਮਾ। ਹਰ ਵਕਤ ਨਹੀਂ ਸ਼ਕਤੀਆਂ ਵਰਤਿਆ ਕਰਦਾ। ਇੱਕ ਵਾਰੀ ਸਬਰ ਤੇ ਸ਼ੁਕਰ ਦੋ ਐਸੇ ਅੱਖਰ ਨੇ ਰੂਹਾਨੀਅਤ ਦੇ ਅੰਦਰ ਜਿੰਨਾਂ ਚਿਰ ਇਹ ਸਮਝ ਨਹੀਂ ਆਉਂਦਾ, ਓਨਾਂ ਚਿਰ ਅਸੀਂ ਰੂਹਾਨੀਅਤ ਦੇ ਰਾਹ 'ਤੇ ਅੱਗੇ ਨਹੀਂ ਤਰੱਕੀ ਕਰ ਸਕਦੇ।

ਈਰਾਨ ਦਾ ਬਾਦਸ਼ਾਹ ਧਾਰਮਿਕ ਸੀ ਤੇ ਉਸਨੇ, ਮੁੱਲਾਂ ਮੁਲਾਣਿਆਂ ਦੀ ਸਭਾ ਲਾਈ ਹੋਈ ਸੀ, ਵਿਦਵਾਨ ਸੂਫੀ ਪੀਰ ਵੀ ਆਉਂਦੇ ਸੀ, ਕਹਿਣ ਲੱਗਿਆ ਕਿ ਮੈਂ ਸਬਰ ਤੇ ਸ਼ੁਕਰ ਦੇ ਬਾਰੇ ਜਾਨਣਾ ਚਾਹੁੰਦਾ ਹਾਂ, ਕੀ ਹੁੰਦਾ ਹੈ, ਮੇਰੀ ਸਮਝ ਵਿੱਚ ਨਹੀਂ ਆਉਂਦਾ, ਕਿਉਂਕਿ ਹਰ ਪੁਸਤਕ ਦੇ ਅੰਦਰ ਸਬਰ ਤੇ ਸ਼ੁਕਰ ਦੋ ਅੰਦਰ ਦੋ ਅੱਖਰ ਆਉਂਦੇ ਨੇ ਰੂਹਾਨੀਅਤ ਦੇ ਅੰਦਰ। ਬੜੇ ਜਣਿਆ ਨੇ ਅਰਥ ਕਰ-ਕਰ ਕੇ ਦੱਸੇ ਪਰ ਰਾਜੇ ਦੀ ਤਸੱਲੀ ਨਾ ਹੋਈ। ਕੋਲ ਇੱਕ ਸਿਆਣਾ ਬੰਦਾ ਸੀ ਉਹ ਕਹਿੰਦਾ ਜੇ ਇਹਦੇ ਅਰਥ ਤੂੰ ਪ੍ਰੈਕਟੀਕਲੀ ਜਾਨਣਾ ਚਾਹੁੰਦਾ ਹੈਂ ਨਾ, ਤਾਂ ਇਸ ਵੇਲੇ ਪੀਰ ਸੁਰਮੱਦ ਜਿਹੜਾ ਹੈ, ਔਰੰਗਜ਼ੇਬ ਦੀ ਕੈਦ ਵਿੱਚ ਹੈ, ਉਥੇ ਆਪਣੇ ਵਕੀਲ ਨੂੰ ਕਹਿ ਦੇ ਕਿ ਉਹ ਅਰਥ ਪੁੱਛ ਕੇ ਦੇਵੇ। ਹੁਕਮ ਕਰ ਦਿੱਤਾ, ਵਕੀਲ ਨੇ ਇਜਾਜ਼ਤ ਲਈ, ਕੈਦ ਦੇ ਵਿੱਚ ਫਕੀਰ ਕੋਲ ਗਿਆ, ਬਾਹਰ ਖੜ੍ਹਾ ਹੈ, ਜਿਹੜੇ ਪਹਿਰੇਦਾਰ ਨੇ ਉਹ ਕਹਿੰਦੇ ਸਾਨੂੰ ਤਾਂ ਹੁਕਮ ਮੈ ਕਿ ਇਸ ਨੂੰ ਅਸੀਂ ਤਾਲਾ ਨਹੀਂ ਖੋਲ੍ਹਣਾ ਕਦੇ ਵੀ। ਇਹ ਹਨ੍ਹੇਰੀ ਕੈਦ ਵਿੱਚ ਵਿੱਚ ਰੱਖਿਆ ਹੋਇਆ ਹੈ ਤੇ ਅਸੀਂ ਨਹੀਂ ਤਾਲਾ ਖੋਲ੍ਹਣਾ, ਐਨੇ ਨੂੰ ਅੰਦਰੋਂ ਆਵਾਜ਼ ਸੁਣ ਲਈ ਸੁਰਮੱਦ ਨੇ, ਕਹਿੰਦਾ ਆ ਜਾਓ, ਲੰਘ ਆਓ ਤਾਲੇ ਖੋਲ੍ਹਣ ਦੀ ਲੋੜ ਹੀ ਨਹੀਂ। ਤੜੱਕ-ਤੜੱਕ ਦਰਵਾਜ਼ੇ ਖੁੱਲ੍ਹੀ ਗਏ, ਛੇ-ਸੱਤ ਦਰਵਾਜ਼ੇ ਸੀ ਅੰਦਰ, ਲੰਘ ਕੇ ਚਲਿਆ ਗਿਆ। ਕਹਿਣ ਲੱਗੀ, ਕਿਵੇਂ ਆਏ ਓਂ। ਕਹਿੰਦਾ ਮੈਂ ਆਇਆ ਹਾਂ ਸਬਰ ਤੇ ਸ਼ੁੱਕਰ ਦਾ ਅਰਥ ਪੁੱਛਣ ਵਾਸਤੇ। ਕਹਿੰਦੇ, ਮੈਨੂੰ ਇਸ਼ਨਾਨ ਕਰੇ ਨੂੰ ਬੜੀ ਦੇਰ ਹੋ ਗਈ, ਕੱਲ੍ਹ ਨੂੰ ਇੱਕ ਮਸ਼ਕ ਪਾਣੀ ਦੀ ਲਿਆਈਂ, ਦੋ ਗਜ਼ ਕੱਪੜਾ ਲਿਆਈਂ, ਮੈਂ ਤੇੜ ਪਾ ਲਵਾਂਗਾ, ਮੇਰੇ ਕੋਲ ਕੱਪੜਾ ਕੋਈ ਨਹੀਂ, ਬਰੈਹਨਾ ਹਾਂ, ਨੰਗਾ ਹਾਂ। ਤੈਨੂੰ ਇਸ ਗੱਲ ਲਈ ਫੁਰਨਾ ਵਿਆਪੇਗਾ, ਇਸ ਲਈ ਕੱਪੜਾ ਲੈ ਆਈਂ।

ਦੂਸਰੇ ਦਿਨ ਵਕੀਲ ਕੱਪੜਾ ਲੈ ਗਿਆ ਤੇ ਪਾਣੀ ਦੀ ਮਸ਼ਕ ਨਾਲ ਲਈ ਤੇ ਅੱਗੇ ਜਾ ਕੇ ਇਜਾਜ਼ਤ ਲਈ ਹੋਈ ਸੀ, ਜਾ ਕੇ ਉਥੇ ਇਸ਼ਨਾਨ ਕਰਾਇਆ, ਕੱਪੜਾ ਉਹਨੇ ਪਹਿਨਿਆ, ਐਨੇ ਨੂੰ ਜਲਾਦ ਆ ਗਿਆ, ਸਜ਼ਾ ਮਿਲੀ ਹੋਈ ਸੀ ਕਿ ਸੌ ਕੋਰੜਾ ਰੋਜ਼ ਮਾਰਨਾ ਹੈ। ਔਰੰਗਜ਼ੇਬ ਜ਼ੁਲਮ ਦੀ ਇੰਤਹਾਅ ਤੱਕ ਪਹੁੰਚਿਆ ਕਰਦਾ ਸੀ। ਅੰਤਵਾਰਾ ਲੈਂਦਾ ਸੀ ਸਾਧੂਆਂ ਦਾ। ਓਸ ਵੇਲੇ ਕੋਰੜੇ ਵਾਲਾ ਆ ਗਿਆ, ੧੦੧ ਕੋਰੜਾ ਮਾਰਨਾ ਸੀ। ੫੧ ਕੋਰੜੇ ਪੂਰੇ ਜ਼ੋਰ ਨਾਲ ਇਸ ਦੀ ਪਿੱਠ 'ਤੇ ਲੱਗੇ ਤਾਂ ਇੱਕ ਉਂਗਲੀ ਚੁੱਕ ਕੇ ਮਨ੍ਹਾ ਦਾ ਇਸ਼ਾਰਾ ਕਰੀ ਜਾਵੇ ਉਪਰ ਨੂੰ। ਕਿਸੇ ਨੂੰ ਨਾ ਸਮਝ ਆਇਆ ਕਿ ਕੀ ਗੱਲ ਹੈ? ਜਲਾਦ ਦਮ ਲੈਣ ਲੱਗ ਗਿਆ ਕਿ ਮੈਂ ਫੇਰ ਥੋੜ੍ਹਾ ਸਸਤਾਅ ਕੇ ਕੋਰੜੇ ਮਾਰਾਂਗਾ। ਸੁਰਮੱਦ ਨੇ ਕਿਹਾ ਵਕੀਲ ਨੂੰ ਕਿਹਾ ਕਿ ਤੈਨੂੰ ਕੁਛ ਸਮਝ ਵਿੱਚ ਆਇਆ? ਕਹਿੰਦਾ ਨਾ, ਮੇਰੇ ਤਾਂ ਆਇਆ ਨਹੀਂ। ਕਹਿੰਦੇ, ਮੈਂ ਤਾਂ ਤੈਨੂੰ ਪ੍ਰੈਕਟੀਕਲੀ ਕਰਕੇ ਦਿਖਾ ਦਿੱਤੀ। ਕਹਿੰਦਾ, ਜੀ ਮੇਰੀ ਸਮਝ ਵਿੱਚ ਨਹੀਂ ਆਇਆ। ਕਹਿੰਦਾ, ਚੰਗਾ ਹੁਣ ਤੇਰੀ ਸਮਝ ਵਿੱਚ ਵੀ ਆ ਜਾਏਗਾ। ਗੁਪਤ ਚੀਜ਼ਾਂ ਨੂੰ ਦੇਖਣ ਵਾਲੇ ਨੈਣ ਖੋਲ੍ਹ ਦਿੱਤੇ। ਫਰਿਸ਼ਤਿਆਂ ਨੂੰ ਦੇਖਣ ਵਾਲੇ ਨੈਣ ਖੋਲ੍ਹ ਦਿੱਤੇ, ਕ੍ਰਿਪਾ ਕਰ ਦਿੱਤੀ। ਉਹ ਜਿਸ ਵਕਤ ਫੇਰ ਕੋਰੜਾ ਮਾਰਦਾ, ਆਵਾਜ਼ ਆਉਂਦੀ ਹੈ ਕਿ ਸੁਰਮੱਦ! ਸਾਨੂੰ ਇਸ਼ਾਰਾ ਕਰ ਅਸੀਂ ਇਹਦਾ ਰਾਜ ਗਰਕ ਕਰ ਦੇਈਏ। ਦਿੱਲੀ ਗਰਕ ਕਰ ਦੇਈਏ, ਸਜ਼ਾ ਦੇਈਏ ਇਸਨੂੰ। ਇੱਕ ਸਾਧੂ ਦੇ ਉੱਤੇ ਵਾਰ ਕਰ ਰਹੇ ਨੇ। ਉਹ ਨਾਂਹ ਦੇ ਵਿੱਚ ਉਂਗਲੀ ਹਿਲਾਈ ਜਾਂਦੇ ਨੇ। ਜਦ ੧੦੧ ਕੋਰੜਾ ਹੋ ਗਿਆ ਤਾਂ

ਵਕੀਲ ਨੂੰ ਪੁੱਛਿਆ ਕਿ ਕੁਛ ਸਮਝ ਵਿੱਚ ਆਇਆ ਤੇਰੇ? ਕਹਿੰਦਾ ਨਾ ਮੇਰੇ ਤਾਂ ਆਇਆ ਨਹੀਂ। ਕਹਿੰਦੇ ਹੁਣ ਤਾਂ ਮੈਂ ਤੈਨੂੰ ਪ੍ਰਤੱਖ ਦਿਖਾ ਦਿੱਤਾ। ਐਨੀਆਂ ਸ਼ਕਤੀਆਂ ਦਾ ਮਾਲਕ ਹਾਂ, ਜੇ ਮੈਂ ਇੱਕ ਫੁਰਨਾ ਕਰ ਦੇਵਾਂ ਦਿੱਲੀ ਗਰਕ ਹੋ ਜਾਵੇ। ਪਰ ਮੈਂ ਐਨੀਆਂ ਸ਼ਕਤੀਆਂ ਦਾ ਮਾਲਕ ਹੁੰਦਾ ਹੋਇਆ ਰਜ਼ਾ ਵਿੱਚ ਰਾਜ਼ੀ ਹਾਂ, ਕਿਉਂਕਿ ਮੇਰੇ ਅੱਲਾਹ ਤਾਲਾਹ ਨੂੰ ਇਹੀ ਗੱਲ ਭਾਉਂਦੀ ਹੈ ਕਿ ਮੈਂ ਕੋਰੜੇ ਖਾ ਲਵਾਂ, ਕਹਿੰਦੇ ਇਹਨੂੰ 'ਸਬਰ' ਆਖਦੇ ਨੇ।

ਗੁਰੂ ਪੰਜਵੇਂ ਪਾਤਸ਼ਾਹ ਜਿਸ ਵਕਤ ਚੰਦੂ ਦੀ ਕੈਦ ਵਿੱਚ ਕਸ਼ਟ ਸਹਿ ਰਹੇ ਨੇ ਤੇ ਉਹਨੇ ਲੋਹੇ ਦੀ ਤਵੀ ਗਰਮ ਕਰਕੇ ਲਾਲ ਕਰ ਦਿੱਤੀ। ਪਾਣੀ ਪਾਇਆ ਉਸੇ ਵੇਲੇ ਸੁੱਕ ਗਿਆ। ਕਹਿਣ ਲੱਗਿਆ, ਗੁਰੂ ਜੀ! ਇਹਦੇ ਉੱਤੇ ਬੈਠਣਾ ਪੈਣਾ ਹੈ। ਮਹਾਰਾਜ ਜੀ ਕਹਿੰਦੇ, ਕੋਈ ਨਾ ਬਹਿ ਜਾਂਦੇ ਹਾਂ ਅਸੀਂ। ਜਿਸ ਸਮੇਂ ਮਹਾਰਾਜ ਜੀ ਤਵੀ ਦੇ ਕੋਲ ਚਲੇ ਗਏ, ਪੈਰ ਰੱਖਣ ਲੱਗੇ ਉਸ ਵੇਲੇ ਭਾਈ ਪ੍ਰਾਣਾ ਤੇ ਭਾਈ ਜੇਠਾ ਦੇਖ ਕੇ ਸਹਿ ਨਾ ਸਕੇ ਕਿ ਅਸੀਂ ਕਿਵੇਂ ਸਹਾਂਗੇ ਕਿ ਗੁਰੂ ਸਾਹਿਬ ਤਵੀ 'ਤੇ ਬੈਠ ਜਾਣ। ਭਾਈ ਪ੍ਰਾਣਾਂ ਨੇ ਦੋਵੇਂ ਬਾਹਾਂ ਉੱਪਰ ਚੁੱਕ ਲਈਆਂ ਤੇ ਤਾੜੀ ਮਾਰਨ ਲੱਗਿਆ, ਗੁਰੂ ਜੀ ਨੇ ਉੱਥੇ ਹੀ ਹੁਕਮ ਦੇ ਦਿੱਤਾ ਕਿ ਕੀ ਕਰਨ ਲੱਗਿਆ ਹੈਂ? ਕਹਿੰਦੇ ਮਹਾਰਾਜ! ਮੈਂ ਦੇਖ ਨਹੀਂ ਸਕਦਾ। ਮੇਰੇ ਤੋਂ ਨਹੀਂ ਦੇਖਿਆਂ ਜਾਂਦਾ ਕਿ ਤੁਸੀਂ ਤਵੀ 'ਤੇ ਬੈਠੋਂ। ਕਹਿੰਦੇ ਕੀ ਕਰਦਾ ਸੀ? ਕਹਿੰਦਾ, ਮਹਾਰਾਜ! ਮੈਂ ਤਾਲੀ ਮਾਰਨੀ ਸੀ ਤੇ ਲਾਹੌਰ ਗਰਕ ਕਰ ਦੇਣਾ ਸੀ। ਕਹਿੰਦੇ, ਇਹਦੇ ਵਿੱਚ ਜਨਤਾ ਦਾ ਕੀ ਕਸੂਰ ਹੈ? ਇਹ ਨਹੀਂ ਗੱਲ ਕਰਨੀ, ਤੈਨੂੰ ਇਹ ਤਾਕਤ ਕਿੱਥੋਂ ਮਿਲੀ ਹੈ? ਕਹਿੰਦੇ, ਆਪ ਦੇ ਚਰਨਾਂ 'ਚੋਂ। ਕਹਿੰਦੇ ਫੇਰ ਅਸੀਂ ਨਹੀਂ ਕਰ ਸਕਦੇ? ਮੀਆਂ ਮੀਰ ਨੂੰ ਪਤਾ ਲੱਗਿਆ, ਗੁਰੂ ਮਹਾਰਾਜ ਕੋਲ ਆ ਗਿਆ ਆ ਕੇ ਕਹਿਣ ਲੱਗਿਆ ਕਿ ਮਹਾਰਾਜ! ਹੁਣ ਮੈਂ ਨਹੀਂ ਸਹਿ ਸਕਦਾ, ਇਹ ਸ਼ਹਿਰ ਗਰਕ ਹੋ ਜਾਵੇ। ਮਹਾਰਾਜ ਕਹਿੰਦੇ, ਨਹੀਂ ਮੀਆਂ ਮੀਰ ਇਹ ਗੱਲ ਨਹੀਂ ਕਹਿਣੀ, ਪਹਿਲਾਂ ਸਾਨੂੰ ਇਹ ਗੱਲ ਸਮਝਾ ਦੇ। ਸੁਖਮਨੀ ਸਾਹਿਬ ਸੁਣਦਾ ਸੀ, ਜਿਸ ਵਕਤ ਅਸੀਂ ਇਹ ਉਚਾਰਿਆ -

***ਮਨਿ ਸਾਚਾ ਮੁਖਿ ਸਾਚਾ ਸੋਇ ॥***
***ਅਵਰੁ ਨ ਪੇਖੈ ਏਕਸੁ ਬਿਨੁ ਕੋਇ ॥***
***ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ ॥***

***ਅੰਗ - ੨੭੨***

ਬ੍ਰਹਮਗਿਆਨੀ ਦੀ ਦ੍ਰਿਸ਼ਟੀ ਵਿੱਚ ਦੂਜਾ ਨਹੀਂ ਹੁੰਦਾ, ਪ੍ਰਮੇਸ਼ਰ ਹੀ ਰਹਿੰਦਾ ਹੈ, ਹਰ ਥਾਂ ਦੇ ਉੱਤੇ। ਕਹਿੰਦੇ ਹੁਣ ਦੱਸ ਤੂੰ curse (ਸਰਾਪ) ਕੀਹਨੂੰ ਕਰਨ ਲੱਗਿਆ ਹੈਂ? ਤੈਨੂੰ ਇੱਕ ਗੱਲ ਸਮਝਾਉਣੀ ਸੀ ਪ੍ਰੈਕਟੀਕਲੀ ਕਿ ਇੱਕੋ ਪ੍ਰੀਪੂਰਨ ਪ੍ਰਮੇਸ਼ਰ ਹੈ ਇੱਥੇ, ਕੀਹਨੂੰ ਸਰਾਪ ਦੇਵੇ, ਕੀਹਨੂੰ ਵਰ ਦੇਵੇ। ਗੱਲ ਸਮਝ 'ਚ ਆ ਗਈ। ਭਾਈ ਮਤੀ ਦਾਸ ਜੀ ਨੇ ਵੀ ਇਵੇਂ ਜਿਵੇਂ ਕਰਿਆ ਕਿ ਦਿੱਲੀ ਗਰਕ ਕਰ ਦੇਈਏ, ਗੁਰੂ ਤੇਗ ਬਹਾਦਰ ਸਾਹਿਬ ਨੂੰ ਬਹੁਤ ਤਸੀਹੇ ਦਿੱਤੇ ਜਾ ਰਹੇ ਨੇ। ਮਹਾਰਾਜ ਕਹਿੰਦੇ, ਮਤੀ ਦਾਸ! ਐਸੀ ਗੱਲ ਨਹੀਂ ਕਰਨੀ।

ਸੋ ਫੁਰਮਾਨ ਕਰਦੇ ਨੇ -

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।***
***ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।***

***ਭਾਈ ਗੁਰਦਾਸ ਜੀ, ਵਾਰ ੩/੧੮***

ਗੁਲਾਮ ਬਣਨਾ ਪੈਂਦਾ ਹੈ, ਜੇ ਸ਼ਿਸ਼ਯ ਗੁਲਾਮ ਨਹੀਂ ਬਣਦਾ, ਉਹਦੇ ਵਿੱਚ 'ਮੈਂ' ਦੀ ਹੋਂਦ ਰਹਿੰਦੀ ਹੈ। ਉਹ ਤਰੱਕੀ ਨਹੀਂ ਕਰ ਸਕਿਆ ਕਰਦਾ, ਉਹਨੂੰ ਤਾਂ ਆਗਿਆ ਮੰਨਣੀ ਪੈਂਦੀ ਹੈ।

***ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥***
***ਗੁਰ ਕੀ ਆਗਿਆ ਮਨ ਮਹਿ ਸਹੈ ॥***
***ਆਪਸ ਕਉ ਕਰਿ ਕਛੁ ਨ ਜਨਾਵੈ ॥***
***ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥***
***ਮਨੁ ਬੇਚੈ ਸਤਿਗੁਰ ਕੈ ਪਾਸਿ ॥***
***ਤਿਸੁ ਸੇਵਕ ਕੇ ਕਾਰਜ ਰਾਸਿ ॥***
***ਸੇਵਾ ਕਰਤ ਹੋਇ ਨਿਹਕਾਮੀ ॥***
***ਤਿਸ ਕਉ ਹੋਤ ਪਰਾਪਤਿ ਸੁਆਮੀ ॥***

***ਅੰਗ - ੨੮੬***

'ਮੈਂ' ਤਾਂ ਉੱਥੇ ਰਹਿੰਦੀ ਨਹੀਂ। ਉਹ ਵਕੀਲ ਕਹਿਣ ਲੱਗਿਆ ਕਿ ਸ਼ੁਕਰ ਦਾ ਕੀ ਅਰਥ ਹੈ। ਕਹਿੰਦੇ ਹੁਣੇ ਦਿਖਾ ਦਿੰਦੇ ਹਾਂ। ਐਨੇ ਨੂੰ ਇੱਕ ਪਿਆਲਾ, ਨਮਕ ਘੋਲ ਕੇ ਕੌੜਾ ਹੋਇਆ-ਹੋਇਆ, ਲਿਆ ਕੇ ਸੁਰਮੱਦ ਨੂੰ ਦੇ ਦਿੱਤਾ, ਸੁਰਮੱਦ ਨੇ ਪੀਤਾ, ਪੀ ਕੇ ਕਹਿਣ ਲੱਗਿਆ ਕਿ ਹੇ ਪ੍ਰਭੂ! ਤੇਰਾ ਸ਼ੁਕਰ ਹੈ, ਤੇਰੀ ਨਿਗ੍ਹਾ ਵਿੱਚ ਹਾਂ ਤੂੰ ਮੈਨੂੰ ਪੀਣ ਲਈ ਪਾਣੀ ਤਾਂ ਭੇਜਦਾ ਹੈਂ। ਦੂਜੇ ਪਾਸੇ ਵਕੀਲ ਦੀ ਅੱਖ ਖੋਲ੍ਹੀ ਤਾਂ ਕੀ ਦੇਖਦਾ ਹੈ ਫਰਿਸ਼ਤੇ ਖੜ੍ਹੇ ਨੇ ਕਹਿ ਰਹੇ ਨੇ ਐ ਦਰਵੇਸ! ਆਹ ਨਾ ਤੂੰ ਕਰ। ਸਾਰੀਆਂ ਨਿਆਮਤਾਂ, ਸਾਰੇ ਪਦਾਰਥ ਅਸੀਂ ਲੈ ਕੇ ਹਾਜ਼ਰ ਖੜ੍ਹੇ ਹਾਂ, ਤੂੰ ਅੰਗੀਕਾਰ ਕਰ। ਕਹਿਣ ਲੱਗੇ, ਇਹ ਮੇਰੇ ਵਾਸਤੇ ਅੱਲਾਹ ਨੇ ਨਹੀਂ ਭੇਜੇ, ਮੇਰੇ ਵਾਸਤੇ ਜੋ ਅੱਲਾਹ ਨੇ ਭੇਜਿਆ ਹੈ ਉਹ ਨਮਕੀ ਪਿਆਲਾ ਹੈ। ਕਹਿਣ ਲੱਗੇ, ਵਕੀਲ ਸਾਹਿਬ! ਇਸ ਚੀਜ਼ ਨੂੰ ਸ਼ੁਕਰ ਕਹਿੰਦੇ ਨੇ। ਉਹਨੂੰ ਸਬਰ ਕਹਿੰਦੇ ਨੇ।

ਸੋ -

***ਗੋਲਾ ਮੁਲ ਖਰੀਦੁ ਕਾਰੇ ਜੋਵਣਾ।***
***ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ।***

***ਭਾਈ ਗੁਰਦਾਸ ਜੀ, ਵਾਰ ੩/੧੮***

ਗੁਲਾਮ ਦਾ ਕੀ ਕੰਮ ਹੈ। ਇੱਕ ਰਾਜਾ ਸੀ ਇਬਰਾਹੀਮ ਆਦਮ, ਅਫਗਾਨਿਸਤਾਨ ਦਾ। ਉਨ੍ਹਾਂ ਦਿਨਾਂ ਵਿੱਚ ਗੁਲਾਮਾਂ ਦੀ ਤਜਾਰਥ ਹੁੰਦੀ, ਇੱਕ ਬਹੁਤ ਭਲਾ ਪੁਰਸ਼ ਗੁਲਾਮਾਂ ਵਿੱਚ ਆ ਗਿਆ। ਇਹਨੇ ਇਹਦੀ ਤੋਰ ਚਾਲ ਦੇਖ ਕੇ ਫੈਸਲਾ ਕਰਿਆ ਕਿ ਮੈਂ ਇਹਨੂੰ ਰਿਆਇਤ ਦੇ ਦਿੰਦਾ ਹਾਂ, ਕਹਿੰਦਾ ਐ ਗੁਲਾਮ! ਮੈਨੂੰ ਇਹ ਦੱਸ ਤੇਰਾ ਨਾਉਂ ਕੀ ਹੈ? ਫੇਰ ਤੇਰਾ ਅਸਲੀ ਨਾਉਂ ਲੈ ਕੇ ਬੁਲਾਇਆ ਕਰੀਏ। ਹੁਣ ਤਾਂ ਅਸੀਂ ਤੈਨੂੰ ਗੁਲਾਮ ਕਹਿੰਦੇ ਹਾਂ। ਇਹ ਵੀ ਦੱਸ ਕਿ ਤੇਰੇ ਖਾਣ ਪੀਣ ਦੀਆ ਆਦਤਾਂ ਕੀ ਨੇ, ਕਿਸ ਤਰ੍ਹਾਂ ਦੀ ਖੁਰਾਕ ਖਾਂਦਾ ਹੈਂ। ਜੇ ਨਾਲ ਇਹ ਵੀ ਦੱਸ ਕਿ ਤੂੰ ਕੱਪੜੇ ਕਿਹੋ ਜਿਹੇ ਪਹਿਨਣੇ ਚਾਹੁੰਦਾ ਹੈ? ਚੌਥੀ ਗੱਲ ਹੈ ਕਿ ਤੂੰ ਕਦੋਂ ਸੌਣਾ ਚਾਹੁੰਦਾ ਹੈਂ, ਕਦ ਜਾਗਣਾ ਚਾਹੁੰਦਾ ਹੈ? ਕਹਿਣ

ਲੱਗਿਆ, ਮਹਾਰਾਜ ਜਦ ਮੈਂ ਸੁਤੰਤਰ ਸੀ, ਮੇਰਾ ਨਾਮ ਸੀ ਮੇਰੇ ਨਾਮ ਨਾਲ ਉਪਾਧੀਆਂ ਲੱਗੀਆਂ ਹੋਈਆਂ ਸੀ। ਹੁਣ ਤਾਂ ਮੈਂ ਗੁਲਾਮ ਹੈ ਹੁਣ ਚਾਹੇ ਮੈਨੂੰ ਜੋ ਮਰਜ਼ੀ ਨਾਮ ਲੈ ਕੇ ਬੁਲਾ ਲੈ ਮੈਨੂੰ ਪ੍ਰਵਾਨ ਕਰਨਾ ਪੈਣਾ ਹੈ, ਕਿਉਂਕਿ ਮੇਰਾ ਜ਼ਿੰਦਗੀ ਦੇ ਉੱਤੇ ਕੋਈ ਅਧਿਕਾਰ ਨਹੀਂ ਹੈ। ਤੁਸੀਂ ਮੈਨੂੰ ਖਰੀਦ ਲਿਆ ਚਾਹੇ ਮੈਨੂੰ ਭੁੱਖਾ ਮਾਰੋ, ਚਾਹੇ ਕੁਛ ਖਿਲਾ ਦਿਓ। ਬਾਕੀ ਰਹੀ ਖਾਣ ਦੀ ਆਦਤ, ਉਹ ਜੋ ਕੁਛ ਤੁਸੀਂ ਦੇ ਦਿਓਂਗੇ, ਚਾਹੇ ਬਾਸੀ ਰੋਟੀਆਂ ਦੇ ਦਿਓ ਉਹ ਵੀ ਮੈਂ ਸ਼ੁਕਰ ਕਰਕੇ ਖਾ ਹੀ ਲੈਣੀਆਂ ਨੇ। ਕਿਉਂਕਿ ਮੇਰਾ ਅਧਿਕਾਰ ਨਹੀਂ ਹੈ ਕੋਈ ਵੀ। ਮੈਨੂੰ ਐਵੇਂ ਹੀ ਦਾਲ ਸਬਜ਼ੀ ਤੋਂ ਬਿਨਾਂ ਰੁੱਖੀਆਂ ਮੈਂ ਉਹ ਵੀ ਖਾ ਲੈਣੀਆਂ ਨੇ। ਜਿਹੋ ਜਿਹੀ ਤੁਸੀਂ ਖਿਲਾਉਣੀ ਚਾਹੁੰਦੇ ਹੋ ਮੈਨੂੰ ਪ੍ਰਵਾਨ ਹੈ। ਬਾਕੀ ਕੱਪੜੇ ਨੇ ਜਿਹੋ ਜਿਹੇ ਤੁਹਾਡੀਆਂ ਅੱਖਾਂ ਨੂੰ ਚੰਗੇ ਲਗਦੇ ਨੇ ਮੈਨੂੰ ਪੁਆ ਦਿਓ। ਚਾਹੇ ਪਾਟੇ ਹੋਏ ਪੁਆ ਦਿਓ, ਚਾਹੇ ਚੰਗੇ ਪੁਆ ਦਿਓ। ਮੈਂ ਤਾਂ ਪਾਉਣੇ ਹੀ ਪਾਉਣੇ ਨੇ ਮੇਰਾ ਕੋਈ ਇੱਛਾ ਨਹੀਂ ਰਹੀ। ਬਾਕੀ ਮੈਂ ਕਦ ਸੌਣਾ ਹੈ, ਕਦ ਜਾਗਣਾ ਹੈ, ਇਹ ਤਾਂ ਮੈਂ ਕਦੇ ਸੋਚ ਹੀ ਨਹੀਂ ਸਕਦਾ, ਜਦ ਕਹਿ ਦਿਓਂਗੇ ਜਾਹ ਸੌਂ ਜਾ, ਮੈਂ ਸੌਂ ਜਾਵਾਂਗਾ; ਜਦੋਂ ਕਹੋਗੇ ਉਠ ਜਾ ਮੈਂ ਉਠ ਜਾਵਾਂਗਾ। ਇਹ ਜੋ ਸੇਵਕ ਬਣਨਾ ਹੈ, ਸਿੱਖ ਬਣਨਾ ਹੈ, ਚੇਲਾ ਬਣਨਾ ਹੈ, ਕਹਿੰਦੇ ਉਹਦੇ ਵਾਸਤੇ ਇਹ ਸ਼ਰਤਾਂ ਜ਼ਰੂਰੀ ਨੇ।

***ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।***
***ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।***
***ਗੋਲਾ ਮੁਲ ਖਰੀਦੁ ਕਾਰੇ ਜੋਵਣਾ।***
***ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ।***
***ਪੀਹਣਿ ਹੋਇ ਜਦੀਦ ਪਾਣੀ ਢੋਵਣਾ।***
***ਪਖੇ ਦੀ ਤਾਗੀਦ ਪਗ ਮਲਿ ਧੋਵਣਾ।***
***ਸੇਵਕ ਹੋਇ ਸੰਜੀਦੁ ਨ ਹਸਣ ਰੋਵਣਾ।***
***ਦਰ ਦਰਵੇਸ ਰਸੀਦੁ ਪਿਰਮ ਰਸ ਭੋਵਣਾ।***
***ਚੰਦ ਮੁਮਾਰਖ ਈਦ ਪੁਗ ਖਲੋਵਣਾ।***
***ਭਾਈ ਗੁਰਦਾਸ ਜੀ, ਵਾਰ ੩/੧੮***

ਜਦੋਂ ਪੁਗ ਗਿਆ ਨਾ ਫੇਰ ਸਾਰੀ ਦੁਨੀਆਂ ਆ ਕੇ ਨਮਸ਼ਕਾਰਾਂ ਕਰਦੀ ਹੈ। ਲੇਕਿਨ ਪਹਿਲਾਂ ਕੁਠਾਲੀ 'ਚ ਪੈਣਾ ਪੈਂਦਾ ਹੈ। ਕਸਵੱਟੀਆਂ ਸਹਿਣੀਆ ਪੈਂਦੀਆਂ ਨੇ। ਉਹ ਸਹਿ ਨਹੀਂ ਸਕਦਾ, ਐਸਾ ਫੁਰਮਾਨ ਹੈ ਗੁਰੂ ਗ੍ਰੰਥ ਸਾਹਿਬ ਜੀ ਦਾ -

***ਧਾਰਨਾ - ਜਦੋਂ ਲਗਦੀ ਹੈ ਰਾਮ ਕਸੌਟੀ,***
***ਪਾਸ ਹੁੰਦੇ ਮਰਜੀਵੜੇ।***
***ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ ॥***
***ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ ॥***
***ਅੰਗ - ੯੪੮***

ਸੋ ਇਸ ਤਰ੍ਹਾਂ ਮੁਰੀਦ ਬਣਨਾ ਕੋਈ ਸੁਖਾਲੀ ਗੱਲ ਨਹੀਂ, ਆਪਣਾ ਆਪਾ ਗਵਾਉਣਾ ਪੈਂਦਾ ਹੈ। ਸੋ ਇਸ ਤਰ੍ਹਾਂ ਦੇ ਨਾਲ ਮਹਾਰਾਜ ਜੀ ਇਸ ਥਾਂ ਦੇ ਉੱਤੇ ਬਾਬਾ ਅਤਰ ਸਿੰਘ ਜੀ ਦੇ ਪਾਸ, ਅੰਮ੍ਰਿਤ ਛਕਿਆ ਤੇ ਉਸ ਤੋਂ ਬਾਅਦ ਸਿਮਰਨ ਸ਼ੁਰੂ ਕਰਿਆ, ਐਡੀ ਵੱਡੀ ਸੇਵਾ, ਆਪ ਨੇ ਐਨੀ ਘਾਲ ਘਾਲੀ ਕਿ ਕਦੇ ਵੀ ਸੁੱਤੇ ਨਹੀਂ ਸੀ ਦੇਖੇ।

ਇੱਕ ਪ੍ਰੇਮੀ ਮੈਨੂੰ ਮਿਲਿਆ, ਮੈਨੂੰ ਕਹਿਣ ਦੱਸਣ ਲੱਗਿਆ ਕਿ ਮੈਂ ਅੰਮ੍ਰਿਤ ਵੇਲੇ ਗਿਆ ਤਾਂ ਇਹ ਉਨ੍ਹਾਂ ਦੇ ਦਰਵਾਜ਼ੇ ਅੱਗੇ ਬੈਠੇ, ਮੱਥਾ ਮਿੱਟੀ ਨਾਲ ਥੋੜ੍ਹਾ ਜਿਹਾ ਲਿਬੜਿਆ ਹੋਇਆ। ਕਹਿੰਦੇ ਅਸੀਂ ਪੁੱਛਿਆ ਕਿ ਇਹ ਮਿੱਟੀ ਕਿੱਥੋਂ ਲਗ ਗਈ ਕਹਿਣ ਲੱਗੇ, ਨੀਂਦ ਆ ਗਈ ਹੋਣੀ ਹੈ ਤੇ ਮੱਥਾ ਧਰਤੀ ਦੇ ਨਾਲ ਲੱਗ ਗਿਆ। ਨੌਂ ਸਾਲ ਆਪ ਨੇ ਪਿੱਠ ਨਹੀਂ ਲਾਈ ਸੀ ਧਰਤੀ ਨਾਲ। ਨੌਂ ਸਾਲ ਆਪ ਅੰਦਰ ਰਹੇ ਤਾਂ ਜਾ ਕੇ ਕਿਤੇ ਪ੍ਰਾਪਤੀਆਂ ਹੁੰਦੀਆਂ ਨੇ ਮਹਾਂਪੁਰਸ਼ਾਂ ਦੀਆਂ, ਫੇਰ ਪਤਾ ਲਗਦਾ ਹੈ ਜਾ ਕੇ ਜਦੋਂ ਸਾਧਨਾ ਕਰਦੇ ਨੇ। ਗੱਲਾਂ ਨਾਲ ਤਾਂ ਰੱਬ ਮਿਲਦਾ ਨਹੀਂ।

ਸਾਡਾ ਸੁਭਾਅ ਕੀ ਹੈ, ਅਸੀਂ ਕਰਨਾ ਤਾਂ ਕੁਛ ਨਹੀਂ ਤੇ ਫੇਰ ਅਸੀਂ ਆਪਣੇ ਆਪ ਨੂੰ ਚੰਗੇ ਕਹਿਣ -

***ਗਲੀਂ ਅਸੀ ਚੰਗੀਆ ਆਚਾਰੀ ਬੁਰੀਆਹ ॥***
***ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥***
***ਰੀਸਾ ਕਰਿਹ ਤਿਨਾੜੀਆ***
***ਜੋ ਸੇਵਹਿ ਦਰੁ ਖੜੀਆਹ ॥***
***ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ ॥***
***ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ ॥***
***ਨਾਨਕ ਜਨਮੁ ਸਕਾਰਥਾ***
***ਜੇ ਤਿਨ ਕੈ ਸੰਗਿ ਮਿਲਾਹ॥ ਅੰਗ - ੮੫***

ਗੱਲਾਂ ਜਿੰਨਾਂ ਜੀਅ ਕਰਦਾ ਹੈ ਸਾਡੇ ਤੋਂ ਕਰਾ ਲਓ, ਜਿੰਨਾ ਨੁਕਸ ਸੰਤਾਂ-ਮਹਾਂਪੁਰਸ਼ਾਂ 'ਚ ਕਢਾਉਣਾ ਹੈ ਕਢਾ ਲਓ, ਸਭ ਕੱਢ ਦੇਵਾਂ। ਪਰ ਆਪ -

***ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥***

ਬਾਹਰੋਂ ਆਪਣੇ ਆਪ ਨੂੰ ਚਮਕਾ ਲਿਆ, ਅੰਦਰੋਂ ਕੀ ਕਾਲਸ ਲੱਗੀ ਪਈ ਹੈ, ਨਿੰਦਿਆ ਦੀ, ਈਰਖਾ ਦੀ, ਮਾੜੀਆਂ ਗੱਲਾਂ ਦੀ, ਆਪਣੇ ਆਪ ਨੂੰ ਵੱਡਾ ਬਣਾਉਣ ਦੀ। ਸੋ ਮਹਾਂਪੁਰਸ਼ ਜਿਹੜੇ ਹੁੰਦੇ ਨੇ ਕੁਠਾਲੀ ਦੇ ਵਿੱਚ ਜਿਵੇਂ ਚੀਜ਼ ਬਣਦੀ ਹੈ -

***ਜਤੁ ਪਾਹਾਰਾ ਧੀਰਜੁ ਸੁਨਿਆਰੁ ॥***
***ਅਹਰਣਿ ਮਤਿ ਵੇਦੁ ਹਥੀਆਰੁ ॥ ਅੰਗ - ੮***

ਉਹਦੇ ਵਿੱਚ ਇਹ ਬਣਦੇ ਨੇ ਤਾਂ ਜਾ ਕੇ ਕਿਤੇ ਸਾਧੂ ਬਣ ਕੇ ਸੰਸਾਰ ਦਾ ਉਧਾਰ ਕਰਦੇ ਨੇ। ਸੋ ਸੰਤ ਮਹਾਰਾਜ ਜੀ ਦੇ ਬਾਰੇ ਬਚਨ ਕਰ ਰਿਹਾ ਸੀ ਕਿ ਕਿਸ ਤਰ੍ਹਾਂ ਦੇ ਨਾਲ ਉਨ੍ਹਾਂ ਨੇ ਘਾਲਣਾ ਘਾਲੀ ਤੇ ਅੱਜ ਉਨ੍ਹਾਂ ਦਾ ਨਾਮ ਸਾਰੀ ਦੁਨੀਆਂ ਦੇ ਉੱਤੇ, ਥਾਂ-ਥਾਂ 'ਤੇ ਈਸ਼ਰ ਮਾਰਗ, ਈਸ਼ਰ ਪ੍ਰਕਾਸ਼, ਕਿੰਨੇ ਹੀ ਗੁਰਦੁਆਰੇ ਨੇ ਉਨ੍ਹਾਂ ਦੇ ਨਾਮ 'ਤੇ, ਮੇਰੇ ਖਿਆਲ ਹੈ 60-70 ਹੋਣੇ ਘੱਟ ਤੋਂ ਘੱਟ, ਕਿੰਨੇ ਹੀ ਪ੍ਰੇਮੀ ਨੇ ਜਿਹੜੇ ਉਨ੍ਹਾਂ ਤੋਂ ਛੋਹ ਪ੍ਰਾਪਤ ਕਰਕੇ, ਉੱਚੀਆਂ ਅਵਸਥਾਵਾਂ ਨੂੰ ਪਹੁੰਚ ਕੇ ਸੰਸਾਰ ਦਾ ਭਲਾ ਕਰ ਰਹੇ ਹਨ।



# ਸੁਰਤਿ ਸਬਦਿ ਮਾਰਗ

***ਸੰਤ ਵਰਿਆਮ ਸਿੰਘ ਜੀ***
***ਬਾਨੀ ਵਿ.ਗੁ. ਰੂਹਾਨੀ. ਮਿਸ਼ਨ।***

ਸਤਿਨਾਮ ਸ੍ਰੀ ਵਾਹਿਗੁਰੂ, ਧੰਨ ਸ੍ਰੀ ਗੁਰੂ ਨਾਨਕ ਦੇਵ ਜੀਓ ਮਹਾਰਾਜ!

***ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥***
***ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥***
***ਅੰਗ - ੨੫੬***

***ਫਿਰਤ ਫਿਰਤ ਪ੍ਰਭ ਆਇਆ***
***ਪਰਿਆ ਤਉ ਸਰਨਾਇ ॥***
***ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥***
***ਅੰਗ - ੨੮੯***
***ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥***
***ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥***
***ਅੰਗ - ੨੯੦***
***ਧਾਰਨਾ - ਖੇਲ੍ਹੇ ਸੁਆਮੀ ਮੇਰਾ, ਨਿਰਗੁਣ ਹੋ ਕੇ,***
***ਸਰਗੁਣ ਹੋ ਕੇ - ੨, ੨.***
***ਨਿਰਗੁਣ ਹੋ ਕੇ, ਸਰਗੁਣ ਹੋ ਕੇ,***
***ਖੇਲ੍ਹੇ ਸੁਆਮੀ ਮੇਰਾ,.................-੨***
***ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥***
***ਈਘੈ ਨਿਰਗੁਨ ਊਘੈ ਸਰਗੁਨ***
***ਕੇਲ ਕਰਤ ਬਿਚਿ ਸੁਆਮੀ ਮੇਰਾ ॥੧॥ ਰਹਾਉ ॥***
***ਨਗਰ ਮਹਿ ਆਪਿ ਬਾਹਰਿ ਫੁਨਿ ਆਪਨ***
***ਪ੍ਰਭ ਮੇਰੇ ਕੋ ਸਗਲ ਬਸੇਰਾ ॥***
***ਆਪੇ ਹੀ ਰਾਜਨੁ ਆਪੇ ਹੀ ਰਾਇਆ***
***ਕਹ ਕਹ ਠਾਕੁਰੁ ਕਹ ਕਹ ਚੇਰਾ ॥੧॥***
***ਕਾ ਕਉ ਦੁਰਾਉ ਕਾ ਸਿਉ ਬਲਬੰਚਾ***
***ਜਹ ਜਹ ਪੇਖਉ ਤਹ ਤਹ ਨੇਰਾ ॥***
***ਸਾਧ ਮੂਰਤਿ ਗੁਰੁ ਭੇਟਿਓ ਨਾਨਕ***
***ਮਿਲਿ ਸਾਗਰ ਬੂੰਦ ਨਹੀ ਅਨ ਹੇਰਾ ॥***
***ਅੰਗ - ੮੨੭***

***ਅਪਨੀ ਮਾਇਆ ਆਪਿ ਪਸਾਰੀ***
***ਆਪਹਿ ਦੇਖਨਹਾਰਾ ॥***
***ਨਾਨਾ ਰੂਪੁ ਧਰੇ ਬਹੁ ਰੰਗੀ***
***ਸਭ ਤੇ ਰਹੈ ਨਿਆਰਾ ॥ ਅੰਗ - ੫੩੭***

ਸਾਧਸੰਗਤਿ ਜੀ, ਗੱਜ ਕੇ ਬੋਲਣਾ ਜੀ ਸਤਿਨਾਮ ਸ੍ਰੀ ਵਾਹਿਗੁਰੂ। ਆਪ ਕਾਰੋਬਾਰ ਸੰਕੋਚਦੇ ਹੋਏ ਗੁਰੂ ਦਰਬਾਰ ਵਿੱਚ ਪਹੁੰਚੇ ਹੋ। ਜਿੰਨੇ ਕਦਮ ਕੋਈ ਚਲ ਕੇ ਆਇਆ ਹੈ, ਓਨੇ ਜੱਗਾਂ ਦਾ ਫਲ ਸ਼ਰਧਾ ਸਹਿਤ ਆਉਣ ਵਾਲੇ ਨੂੰ ਪ੍ਰਾਪਤ ਹੁੰਦਾ ਹੈ। ਸ਼ਰਨ ਆਉਣ ਨਾਲ ਮਾੜੇ ਲੇਖ ਖਤਮ ਹੋ ਜਾਂਦੇ ਨੇ ਅਤੇ ਚੰਗੇ ਦਬੇ ਹੋਏ ਲੇਖ ਉਘੜ ਆਉਂਦੇ ਨੇ। ਚਿਤ ਇਕਾਗਰ ਕਰਕੇ ਹਰੀ ਜਸ ਸੁਣਦਾ ਹੈ ਤਾਂ -

***ਕਈ ਕੋਟਿਕ ਜਗ ਫਲਾ ਸੁਣਿ ਗਾਵਨਹਾਰੇ ਰਾਮ ॥***
***ਅੰਗ - ੫੪੬***

ਕਈ ਕ੍ਰੋੜ ਜੱਗਾਂ ਦਾ ਫਲ, ਇਕੱਲੇ-ਇਕੱਲੇ ਨੂੰ ਪ੍ਰਾਪਤ ਹੁੰਦੈ, ਜੋ ਚਿਤ ਨੂੰ ਇਕਾਗਰ ਕਰਕੇ, ਹਰੀ ਦਾ ਜਸ, ਕੰਨਾਂ ਨਾਲ ਸ੍ਰਵਣ ਕਰਦੇ ਨੇ, ਬੁੱਧੀ ਨਾਲ ਵਿਚਾਰ ਕਰਦੇ ਨੇ ਤੇ ਵਿਚਾਰ ਕਰਕੇ ਹਿਰਦੇ ਵਿੱਚ ਧਾਰਨ ਕਰਦੇ ਨੇ। ਇਹ ਕੋਈ ਮਨ-ਪਰਚਾਉਣ ਦਾ ਨਹੀਂ ਪ੍ਰੋਗਰਾਮ ਹੁੰਦਾ, ਇਹ ਜੋ ਸਤਸੰਗਤਿ ਹੈ, ਇਹ ਚਾਟਸਾਲ ਹੈ ਜਿਸ ਤਰ੍ਹਾਂ ਸਕੂਲ ਹੁੰਦਾ ਹੈ। ਇਹਦੇ ਵਿੱਚ ਵਾਹਿਗੁਰੂ ਨੂੰ ਮਿਲਣ ਵਾਸਤੇ ਰਸਤਾ ਦੱਸਿਆ ਜਾਂਦਾ ਹੈ ਤਾਂ ਕਿ ਇਹ ਜੀਵ, ਜੋ ਕ੍ਰੋੜਾਂ-ਕ੍ਰੋੜਾਂ ਸਾਲਾਂ ਤੋਂ ਦੁਖੀ ਤੁਰਿਆ ਆਉਂਦਾ ਹੈ, ਕਿਸੇ ਤਰੀਕੇ ਨਾਲ ਸੁਖੀ ਬਣ ਜਾਵੇ ਕਿਉਂਕਿ ਦੁੱਖ ਦੇਖ ਲਓ, ਸੰਸਾਰ ਵਿੱਚ ਕਿੰਨੇ ਨੇ। ਪੈਸਾ ਹੋਵੇ, ਪਰ ਕੋਈ ਦੁੱਖ ਹੋਵੇ, ਇਹ ਦੁੱਖ ਨੂੰ ਦੂਰ ਨਹੀਂ ਕਰ ਸਕਦਾ। ਸਿਹਤ ਨਾ ਹੋਵੇ ਤਾਂ ਵੀ ਦੁੱਖ, ਸਿਹਤ ਹੋਵੇ, ਪਰ ਹੋਰ ਅਲਸੇਟੇ ਹੋਣ, ਫੇਰ ਵੀ ਆਦਮੀ ਦੁਖੀ ਰਹਿੰਦਾ ਹੈ। ਸਾਰੇ ਪਦਾਰਥ ਵੀ ਜੇ ਆਦਮੀ ਨੂੰ ਪ੍ਰਾਪਤ ਹੋ ਜਾਣ, ਮਹਾਰਾਜ ਕਹਿੰਦੇ ਨੇ, ਫੇਰ ਵੀ ਇਹ ਸੁਖੀ ਨਹੀਂ ਹੁੰਦਾ -

***ਸੁੰਦਰ ਸੇਜ ਅਨੇਕ ਸੁਖ ਰਸ ਭੋਗਣ ਪੂਰੇ॥***
***ਅੰਗ - ੭੦੭***

ਸੇਜਾਂ ਸੁੰਦਰ ਹੋਣ, ਸੁੱਖਾਂ ਦੀ ਕੋਈ ਗਿਣਤੀ ਨ ਹੋਵੇ, ਪੂਰੇ ਰਸ ਭੋਗ ਸਕਦਾ ਹੋਵੇ -

***ਗ੍ਰਿਹ ਸੋਇਨ ਚੰਦਨੁ ਸੁਗੰਧ ਲਾਇ ਮੋਤੀ ਹੀਰੇ॥***
***ਅੰਗ - ੭੦੭***

ਘਰ ਦੇ ਅੰਦਰ ਚੰਦਨ ਦੀਆਂ ਸੁਗੰਧੀਆਂ ਆਉਂਦੀਆਂ ਹੋਣ, Decorated (ਸਜਾਏ ਹੋਏ) ਹੋਣ ਕਮਰੇ - ਸੋਨੇ ਦੀਆਂ ਪਲੇਟਾਂ ਲਾ ਕੇ, ਹੀਰੇ ਜਵਾਹਰਾਤ ਲਾ ਕੇ -

***ਮਨ ਇਛੇ ਸੁਖ ਮਾਣਦਾ ਕਿਛੁ ਨਾਹਿ ਵਿਸੂਰੇ॥***
***ਅੰਗ - ੭੦੭***

ਜੋ ਮਨ ਵਿਚ ਸੁਖ ਦੀ ਇੱਛਾ ਹੋਈ, ਉਹੀ ਸੁਖ ਮਾਣ ਲਿਆ, ਕੋਈ ਕਮੀ ਨ ਆਵੇ -

***ਸੋ ਪ੍ਰਭੁ ਚਿਤਿ ਨ ਆਵਈ ਵਿਸਟਾ ਕੇ ਕੀਰੇ॥***
***ਅੰਗ - ੭੦੭***

ਜੇ ਵਾਹਿਗੁਰੂ ਚੇਤੇ ਨਹੀਂ ਆਉਂਦਾ, ਕਹਿੰਦੇ, ਵਿਸ਼ਟਾ ਦੇ ਕੀੜੇ ਵਰਗਾ ਹੈ -

*ਬਿਨੁ ਹਰਿ ਨਾਮ ਨ ਸਾਂਤਿ ਹੋਇ*
*ਕਿਤੁ ਬਿਧਿ ਮਨੁ ਧੀਰੇ॥ ਅੰਗ - ੨੦੨*

ਸੋ ਕਲਹ ਤੇ ਕਲੇਸ਼ ਦਾ ਜੇ ਕੋਈ ਦੁਨੀਆਂ ਵਿਚ ਇਲਾਜ ਹੈ, ਦੁਖ ਦਾ ਇਲਾਜ ਜੇ ਕੋਈ ਹੈ, ਉਹ ਇਕੋ ਹੀ ਹੈ ਕਿ ਇਹ ਜੀਵ ਤੱਤ, ਪਰਮ-ਤੱਤ ਦੇ ਨਾਲ weld (ਪੱਕੇ ਤਰੀਕੇ ਨਾਲ ਜੋੜ) ਹੋ ਜਾਵੇ ਕਿਉਂਕਿ ਵਾਹਿਗੁਰੂ ਸਤਿ ਚਿਤ ਅਨੰਦ ਹੈ, ਪਿਆਰ ਹੈ, ਨਿਰਾ ਹੀ ਪਿਆਰ ਹੈ ਤੇ ਸਤਿ ਹੈ, ਉਹ ਕਦੇ ਵੀ ਬਦਲਦਾ ਨਹੀਂ, ਫੇਰ ਉਹ ਚੇਤਨ ਹੈ, ਪੂਰੀ ਜਾਗ ਹੈ ਉਹਦੇ ਅੰਦਰ, ਪੂਰਾ ਅਨੰਦ ਹੈ ਉਹਦੇ ਅੰਦਰ। ਜਿਸ ਤੋਂ ਅੱਗੇ ਅਨੰਦ ਦੀ ਡਿਗਰੀ ਕੋਈ ਹੁੰਦੀ ਹੀ ਨਹੀਂ - ਐਨਾ ਅਨੰਦ ਹੈ। ਸੋ, ਜਦੋਂ ਸਾਡਾ contact (ਮੇਲ) ਉਹਦੇ ਨਾਲ ਹੋ ਜਾਂਦਾ ਹੈ, ਜੁੜ ਜਾਂਦੇ ਹਾਂ - ਉਹਦੇ ਨਾਲ, ਫੇਰ ਉਹਦੀਆਂ qualities (ਗੁਣ) ਜਿਹੜੀਆਂ ਖੂਬੀਆਂ ਪ੍ਰਮੇਸ਼ਰ ਵਿੱਚ ਨੇ, ਉਹ ਸਾਡੇ ਵਿੱਚ ਆਉਣੀਆਂ ਸ਼ੁਰੂ ਹੋ ਜਾਣਗੀਆਂ। ਜੇ ਅਸੀਂ ਮਾੜੀ ਸੰਗਤ ਨਾਲ ਜੁੜ ਜਾਂਦੇ ਹਾਂ, ਉਦਾਸ ਬੰਦਿਆਂ ਨਾਲ, ਰੋਣ ਵਾਲੇ ਬੰਦਿਆਂ ਨਾਲ ਜੁੜਦੇ ਹਾਂ, ਰੋਣਾ ਆਉਣਾ ਸ਼ੁਰੂ ਹੋ ਜਾਏਗਾ, frustrated (ਨਿਰਾਸ) ਬੰਦਿਆਂ ਨਾਲ ਸਾਡੀ ਸੰਗਤ ਹੋ ਜਾਵੇ, ਅਸੀਂ frustrate ਹੋ ਜਾਵਾਂਗੇ, ਖੁਸ਼ੀ ਨਾਂ ਦੀ ਚੀਜ਼ ਜਾਂਦੀ ਰਹੇਗੀ। ਹਸਮੁਖ ਬੰਦਿਆਂ ਦੇ ਨਾਲ ਜੁੜ ਕੇ ਚਿਹਰੇ ਦੀਆਂ ਝੁਰੜੀਆਂ ਹਟਣੀਆਂ ਸ਼ੁਰੂ ਹੋ ਜਾਣਗੀਆਂ, ਮੱਥੇ ਦੇ ਵਲ ਖੁਲ੍ਹਣੇ ਸ਼ੁਰੂ ਹੋ ਜਾਣਗੇ, ਨੇਤਰਾਂ ਦੀ ਕਰੂਰਤਾ ਮਿਠਾਸ ਵਿੱਚ ਬਦਲ ਜਾਏਗੀ, ਬੁੱਲ੍ਹਾਂ ਦੇ ਉੱਤੇ ਮੁਸਕਰਾਹਟ ਆ ਜਾਏਗੀ ਕਿਉਂਕਿ ਸੰਗਤ ਐਸੀ ਮਿਲ ਗਈ ਸਾਨੂੰ।

ਇਸੇ ਤਰ੍ਹਾਂ ਜੇ ਅਸੀਂ ਪ੍ਰਮੇਸ਼ਰ ਦੀ ਸੰਗਤ ਵਿੱਚ ਪੈ ਜਾਈਏ ਤਾਂ ਸਾਡੇ ਸਾਰੇ ਦੁੱਖਾਂ ਦਾ ਖਾਤਮਾ ਹੋ ਜਾਏਗਾ, ਕੋਈ ਦੁੱਖ ਵੀ ਨਹੀਂ ਰਹਿੰਦਾ। ਮਹਾਰਾਜ ਕਹਿੰਦੇ ਨੇ ਉਹਦੀ ਸੰਗਤ ਕੀ ਹੈ? ਉਹਦੇ ਨਾਲ ਲਗਾਤਾਰੀ ਯਾਦ ਵਿੱਚ ਜੁੜ ਜਾਣਾ। ਲਗਾਤਾਰੀ ਯਾਦ, ਇਉਂ ਨਹੀਂ ਕਿ ਕਦੇ ਯਾਦ ਆ ਗਿਆ, ਕਦੇ ਫਿਰ ਭੁੱਲ ਗਿਆ, ਕਦੇ ਯਾਦ ਆ ਗਿਆ, ਕਦੇ ਫਿਰ ਭੁੱਲ ਗਿਆ, ਐਸੀ ਸਥਿਤੀ ਨੂੰ ਨਹੀਂ ਕਿਹਾ। ਮਹਾਰਾਜ ਕਹਿੰਦੇ ਨੇ -

ਪੂਰਨ ਪ੍ਰੇਮ ਪ੍ਰਭਾਉ ਬਿਨਾ ਪਤਿ ਸਿਉ ਕਿਨ ਸ੍ਰੀ ਪਰਮਾਪਤਿ ਪਾਏ॥ ਤ੍ਵਪ੍ਰਸਾਦਿ ਸਵੱਯੇ - ਪਾਤਸ਼ਾਹੀ ੧੦

Continous love ਦੇ ਨਾਲ, ਲਗਾਤਾਰ ਪਿਆਰ ਦੇ ਨਾਲ, ਉਹ ਜਿਹੜਾ ਪਿਆਰ ਦਾ ਮਾਲਕ ਹੈ, ਉਹ ਪ੍ਰਾਪਤ ਹੋ ਜਾਵੇਗਾ। ਫੇਰ ਕਦੇ ਹਿਰਦੇ ਵਿੱਚ frustration (ਝੁੰਜਲਾਹਟ) ਨਹੀਂ ਆਉਂਦੀ। ਸੋ ਸਦਾ ਹੀ ਜਿਹੜਾ ਉਹਦੇ ਨਾਲ ਜੁੜਿਆ ਰਹਿੰਦਾ ਹੈ ਉਹਦੇ ਕਲਹ ਤੇ ਕਲੇਸ਼ ਖਤਮ ਹੋ ਜਾਂਦੇ ਨੇ।

ਪੰਜ ਕਲੇਸ਼ ਨੇ ਸੰਸਾਰ ਦੇ ਅੰਦਰ ਜੋ ਵੱਡੇ-ਵੱਡੇ ਚਿੰਤਕਾਂ ਨੇ ਮੰਨੇ ਨੇ। ਇੱਕ ਵੱਡਾ ਕਲੇਸ਼ ਅਵਿਦਿਆ ਹੈ। ਅਵਿਦਿਆ ਨੂੰ ਅੰਗ੍ਰੇਜ਼ੀ ਵਿੱਚ Ignorance ਕਹਿੰਦੇ ਨੇ, ਚੀਜ਼ ਹੋਰ ਹੈ ਪਰ ਲੱਗਦੀ ਹੋਰ ਹੈ। ਜਿਵੇਂ ਰੱਸੀ ਪਈ ਹੈ ਹਨ੍ਹੇਰੇ ਦੇ ਅੰਦਰ, ਸੱਪ ਹੀ ਲੱਗੀ ਜਾਂਦੀ ਹੈ। ਸਾਰੀ ਰਾਤ ਡਰੀ ਜਾਂਦਾ ਹੈ ਕਿ ਸੱਪ ਪਿਆ ਹੈ ਦਰਵਾਜ਼ੇ ਮੂਹਰੇ। ਫੇਰ ਝਰੋਖਿਆਂ ਥਾਂਈਂ ਦੇਖਦਾ ਹੈ, ਪਰਦਾ ਪਰੇ ਹਟਾ ਦੇ ਦੇਖਦਾ ਹੈ ਕਿ ਸੱਪ ਚਲਿਆ ਗਿਆ। ਕਹਿੰਦਾ, ਦਰਵਾਜ਼ੇ ਦੇ ਮੂਹਰੇ ਹੀ ਹੈ, ਹੁਣ ਨਹੀਂ ਨਿਕਲਣਾ ਬਾਹਰ, ਪਤਾ ਨਹੀਂ ਕਦ ਡੰਗ ਮਾਰ ਜਾਵੇ - ਕਿੱਡਾ ਕਲੇਸ਼ ਮਨ ਦੇ ਅੰਦਰ ਪੈ ਗਿਆ। ਬੈਡ ਰੂਮ ਦੇ ਅੰਦਰ ਰੱਸੀ ਪਈ ਹੈ, ਮਟਕ ਚਾਨਣੇ ਵਿੱਚ ਦੇਖ ਲਈ। ਡਰਿਆ ਪਿਆ ਹੈ, ਮੰਜੇ ਤੋਂ ਥੱਲੇ ਪੈਰ ਨਹੀਂ ਲਾਹੁੰਦਾ ਕਿ ਸੱਪ ਦੇਖਿਆ ਹੈ ਓਥੇ ਕਿਉਂਕਿ ignorance ਹੈ, ਭੁਲੇਖਾ ਪੈ ਗਿਆ। ਸੋ ਇਹ ਸਭ ਤੋਂ ਵੱਡਾ ਕਲੇਸ਼ ਹੈ।

ਦੂਸਰਾ ਹੁੰਦਾ ਹੈ ਅਭੀਨਿਵੇਸ਼। ਅਭੀਨਿਵੇਸ਼ ਕਲੇਸ਼ ਇਹ ਹੁੰਦਾ ਹੈ ਕਿ ਮੌਤ ਨੇ ਮੈਨੂੰ ਮਾਰ ਦੇਣਾ ਹੈ। ਮੇਰਾ ਜਿੰਨਾਂ ਜ਼ਿੰਦਗੀ ਦਾ ਪ੍ਰੋਗਰਾਮ ਹੈ ਉਹ ਸਾਰਾ ਦਰ੍ਹਮ-ਵਰ੍ਹਮ ਕਰ ਦੇਣਾ ਹੈ, ਉਲਟ-ਪੁਲਟ ਕਰ ਦੇਣਾ ਹੈ। ਕੋਠੀਆਂ ਕਿਧਰੇ ਜਾਣੀਆਂ ਨੇ, ਕਾਰਾਂ ਕਿਧਰੇ ਜਾਣੀਆਂ ਨੇ, ਛੱਡ ਕੇ ਮੈਂ ਤੁਰ ਜਾਣਾ ਹੈ ਪਰ ਬੜਾ ਮਾੜਾ ਕੰਮ ਹੈ - ਮੌਤ ਚਾਹੀਦੀ ਹੀ ਨਹੀਂ ਸੀ। ਮੌਤ ਦਾ ਡਰ ਪਿਆ ਹੋਇਆ ਹੈ। ਸੋ ਇਹ ਕਲੇਸ਼ ਆਦਮੀ ਦੇ ਮਨ ਤੇ ਸਦਾ ਹੀ ਹਾਵੀ ਰਹਿੰਦਾ ਹੈ। ਜਦੋਂ ਵੀ ਇਹ ਸੋਚਦਾ ਹੈ, ਉਸੇ ਵੇਲੇ ਸਾਰਾ ਸਰੀਰ ਸਿਰ ਤੋਂ ਲੈ ਕੇ ਪੈਰਾਂ ਤੱਕ ਹਿੱਲ ਜਾਂਦਾ ਹੈ ਕਿ ਹੈਂ! ਇਹਦਾ ਕੀ ਫਾਇਦਾ ਹੋਇਆ ਜੇ ਚਲੇ ਹੀ ਜਾਣਾ ਹੈ ਸੰਸਾਰ ਤੋਂ।

ਤੀਸਰਾ ਕਲੇਸ਼ ਅਸਮਿਤਾ ਦਾ ਹੁੰਦਾ ਹੈ। ਕਦੇ ਗੁੱਸੇ ਹੋ ਗਏ, ਕਦੇ ਰਾਜ਼ੀ ਹੋ ਗਏ, ਕਦੇ ਹੱਸਣ ਲੱਗ ਗਏ, ਕਦੇ ਕ੍ਰੋਧ ਵਿੱਚ ਆ ਗਏ, ਕਦੇ ਠੰਢੇ ਹੋ ਗਏ, ਕਦੇ ਤੱਤੇ ਹੋ ਗਏ ਯਾਨੀ ਸਮਬਿਰਤੀ ਨ ਰਹਿਣੀ, ਦੇ ਧਨ ਸੰਬੰਧੀ ਆਦਿਕਾਂ ਵਿੱਚ ਅਹੰਤਾ, ਇਸ ਕਲੇਸ਼ ਕਰਕੇ ਰਹਿੰਦੀ ਹੈ।

ਚੌਥਾ ਕਲੇਸ਼ ਹੁੰਦਾ ਹੈ ਰਾਗ (Attachment) ਦਾ - ਪਰਿਵਾਰ ਦੀ ਅਟੈਚਮੈਂਟ, ਪ੍ਰਾਪਰਟੀ ਦੀ ਅਟੈਚਮੈਂਟ, ਆਪਣੀ ਪ੍ਰਭਤਾ ਦੀ ਅਟੈਚਮੈਂਟ, ਆਪਣੇ ਜੋਬਨ ਦੀ ਅਟੈਚਮੈਂਟ। ਇਹ ਅਟੈਚਮੈਂਟ ਪੂਰੇ ਦੁਖਾਂ ਦਾ ਕਾਰਣ ਹੋਇਆ ਕਰਦੀ ਹੈ। ਇਸ ਕਲੇਸ਼ ਕਰਕੇ ਪਦਾਰਥਾਂ ਵਿੱਚ ਪ੍ਰੇਮ ਰਹਿੰਦਾ ਹੈ।

ਪੰਜਵਾਂ ਹੋਇਆ ਕਰਦਾ ਹੈ - ਦਵੈਸ਼ ਭਾਵ। ਜਿਹੜੇ ਚੰਗੇ ਨਹੀਂ ਲਗਦੇ, ਉਨ੍ਹਾਂ ਨਾਲ ਵਿਰੋਧਤਾ ਹੋਣੀ, ਵੈਰ ਹੋ ਜਾਣਾ ਕਿ ਇਹ ਮੇਰਾ ਨੁਕਸਾਨ ਕਰ ਗਿਆ।

ਇਹਨਾਂ ਪੰਜਾਂ ਕਲੇਸ਼ਾਂ ਦਾ ਕੋਈ ਇਲਾਜ ਨਹੀਂ ਸੰਸਾਰ ਦੇ ਅੰਦਰ। ਨਾ ਬਹੁਤੀ ਮਾਇਆ ਹਾਸਲ ਕਰਕੇ ਇਹਦਾ ਇਲਾਜ ਹੈ, ਨਾ ਪਿਕਨਿਕਾਂ ਵਿੱਚ। ਘੁੰਮ ਆਓ ਦੇਸਾਂ ਪ੍ਰਦੇਸਾਂ ਵਿੱਚ, ਅਮਰੀਕਾ ਵਿੱਚ ਜਾ ਆਓ, ਕਨੇਡਾ ਜਾ ਆਓ, ਨਹੀਂ ਇਲਾਜ ਹੁੰਦਾ ਇਹਦਾ। ਇਹ ਚੀਜ਼ਾਂ ਇਨਸਾਨੀ ਦਿਮਾਗ ਦੇ ਅੰਦਰ ਆਪਣਾ ਥਾਂ ਬਣਾਈ ਬੈਠੀਆਂ ਨੇ, ਥਾਂ ਬਦਲਣ ਦੇ ਨਾਲ ਇਨ੍ਹਾਂ ਨੇ ਨਹੀਂ ਬਦਲਣਾ। ਮਹਾਰਾਜ! ਫੇਰ ਕੀ ਤਰੀਕਾ ਹੈ? ਮਹਾਰਾਜ ਕਹਿੰਦੇ, ਇੱਕੋ ਤਰੀਕਾ ਹੈ, ਸੰਸਾਰ ਦੇ ਅੰਦਰ ਇੱਕੋ ਹੀ ਹਸਤੀ ਹੈ ਜਿਹੜੀ ਸਾਰੇ ਪ੍ਰੀਪੂਰਨ ਹੈ -

*ਜਿਮੀ ਜਮਾਨ ਕੇ ਬਿਖੈ ਸਮੱਸਤਿ ਏਕ ਜੋਤ ਹੈ॥*
*ਨ ਘਾਟ ਹੈ ਨ ਬਾਢ ਹੈ ਨ ਘਾਟਿ ਬਾਢਿ ਹੋਤ ਹੈ॥* *ਅਕਾਲ ਉਸਤਤਿ*

ਤੇਰੇ ਆਲੇ-ਦੁਆਲੇ, ਤੇਰੇ ਅੰਦਰ, ਤੇਰੇ ਬਾਹਰ, ਇੱਕ ਪਿਆਰ ਵਾਲੀ ਹਸਤੀ ਫੈਲੀ ਹੋਈ ਹੈ। ਤੈਨੂੰ ਦਿਸਦੀ ਨਹੀਂ ਹੈ। ਉਹ ਦ੍ਰਿਸ਼ਟਾ ਰੂਪ 'ਚ ਹੈ। ਤੂੰ ਵੀ ਦ੍ਰਿਸ਼ਟਾ ਰੂਪ ਵਿੱਚ ਹੈਂ, ਤੂੰ ਦੇਖਣ ਵਾਲਾ ਹੈਂ, ਦਿਖਣ ਵਾਲਾ ਨਹੀਂ। ਅੱਖ ਦੇਖਦੀ ਹੈ ਸਭ ਚੀਜ਼ਾਂ ਨੂੰ, ਪਰ ਆਪਣੇ ਆਪ ਨੂੰ ਨਹੀਂ ਦੇਖ ਸਕਦੀ। ਨਿਗਾਹ ਸਭ ਨੂੰ ਦੇਖਦੀ ਹੈ ਪਰ ਨਿਗਾਹ ਨੇ ਅੱਜ ਤਾਈਂ ਆਪਣੇ ਆਪ ਨੂੰ ਨਹੀਂ ਦੇਖਿਆ ਕਿਉਂਕਿ ਉਹ ਦ੍ਰਿਸ਼ਟਾ ਹੈ।

ਇਸੇ ਤਰ੍ਹਾਂ ਵਾਹਿਗੁਰੂ ਦ੍ਰਿਸ਼ਟਾ ਹੈ, ਮੈਂ ਵੀ ਦ੍ਰਿਸ਼ਟਾ ਹਾਂ, ਤੁਸੀਂ ਵੀ ਦ੍ਰਿਸ਼ਟਾ ਹੋ ਪਰ ਅਸੀਂ ਦ੍ਰਿਸ਼ਟਮਾਨ ਬਣੇ ਹੋਏ ਹਾਂ - ਸਰੀਰ ਨੂੰ 'ਮੈਂ' ਕਹਿ ਕੇ। ਉਹਦੇ ਨਾਲ ਜਦੋਂ ਸਾਡੀ ਬਿਰਤੀ ਜੁੜ ਜਾਂਦੀ ਹੈ - ਕਿਉਂਕਿ ਉਹ 'ਸਤਿ ਚਿਤ ਅਨੰਦ' ਹੈ, ਉਸ ਵੇਲੇ ਸਾਡੇ ਅੰਦਰ ਉਹ ਹੀ ਅਸਰ ਆਉਣਾ ਸ਼ੁਰੂ ਹੋ ਜਾਂਦਾ ਹੈ। ਸੋ ਜਿੰਨਾ-ਜਿੰਨਾ ਅਸੀਂ ਉਹਦੇ ਨੇੜੇ ਜਾਵਾਂਗੇ, ਉਤਨਾ ਹੀ ਉਸ ਸਤਿ ਚਿਤ ਆਨੰਦ ਸਰੂਪ ਦੇ ਗੁਣ ਅਸਾਡੇ ਅੰਦਰ ਆਉਣਗੇ। ਜਿਵੇਂ ਅੱਗ ਦੇ ਨੇੜੇ ਜਾ ਕੇ ਪਾਲਾ ਖਤਮ ਹੋ ਜਾਂਦਾ ਹੈ ਤੇ ਜੇ ਅਸੀਂ ਏਅਰ ਕੰਡੀਸ਼ਨ ਕਮਰੇ ਨੂੰ ਛੱਡ ਕੇ ਬਾਹਰ ਧੁੱਪ ਵਿੱਚ ਆ ਜਾਈਏ ਤਾਂ ਗਰਮੀ ਸ਼ੁਰੂ ਹੋ ਜਾਂਦੀ ਹੈ ਕਿਉਂਕਿ ਅਸੀਂ ਇਸ ਮਾਹੌਲ ਵਿੱਚ ਆ ਗਏ ਜਿੱਥੇ ਉਹੋ ਜਿਹਾ ਅਸਰ ਸਾਡੇ ਤੇ ਪੈਂਦਾ ਹੈ।

ਸੋ ਜਦੋਂ ਅਸੀਂ ਵਾਹਿਗੁਰੂ ਦੇ ਮਾਹੌਲ ਵਿੱਚ ਜਾਂਦੇ ਹਾਂ, ਦੁਖਾਂ ਦਾ ਖਾਤਮਾ ਹੋ ਜਾਂਦਾ ਹੈ। ਦੁੱਖ ਭਾਵੇਂ ਉਸੇ ਤਰ੍ਹਾਂ ਰਹਿੰਦੇ ਨੇ, ਪਰ ਉਨ੍ਹਾਂ ਦੀ ਪਰਿਭਾਸ਼ਾ ਬਦਲ ਜਾਂਦੀ ਹੈ, ਆਦਮੀ ਨੂੰ ਦੁਖ ਲਗਦਾ ਨਹੀਂ। ਸੋ ਇਹਦਾ ਸਾਰੇ ਦਾ ਇਲਾਜ - ਜਿੰਨੀ ਆਪਾਂ ਵਿਚਾਰ ਕੀਤੀ ਹੈ ਮਹਾਰਾਜ ਨੇ ਇਕੋ ਹੀ ਦੱਸਿਆ ਹੈ। ਪਿਆਰ ਨਾਲ ਪੜ੍ਹੋ ਤੇ ਯਾਦ ਰੱਖਿਓ -

*ਧਾਰਨਾ - ਸਿਮਰਿ ਪਿਆਰੇ ਨੂੰ,*
*ਸਿਮਰਉ ਸਿਮਰਿ ਸਿਮਰਿ ਸੁਖ ਪਾਵਉ-੨, ੨.*
*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ-੨, ੨.*
*ਸਿਮਰਿ ਪਿਆਰੇ ਨੂੰ.............. -੨*
*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥*
*ਕਲਿ ਕਲੇਸ ਤਨ ਮਾਹਿ ਮਿਟਾਵਉ ॥*
*ਸਿਮਰਉ ਜਾਸੁ ਬਿਸੁੰਭਰ ਏਕੈ ॥*
*ਨਾਮੁ ਜਪਤ ਅਗਨਤ ਅਨੇਕੈ ॥*
*ਬੇਦ ਪੁਰਾਨ ਸਿੰਮ੍ਰਿਤਿ ਸੁਧਾਖੵਰ ॥*
*ਕੀਨੇ ਰਾਮ ਨਾਮ ਇਕ ਆਖੵਰ ॥*
*ਕਿਨਕਾ ਏਕ ਜਿਸੁ ਜੀਅ ਬਸਾਵੈ ॥*
*ਤਾ ਕੀ ਮਹਿਮਾ ਗਨੀ ਨ ਆਵੈ ॥*
*ਕਾਂਖੀ ਏਕੈ ਦਰਸ ਤੁਹਾਰੋ ॥*
*ਨਾਨਕ ਉਨ ਸੰਗਿ ਮੋਹਿ ਉਧਾਰੋ ॥ ਅੰਗ - ੨੬੨*

ਯਾਦ ਕਰੋ, ਯਾਦ ਕਰੋ, ਯਾਦ ਕਰੋ - ਤਿੰਨ ਵਾਰ ਮਹਾਰਾਜ ਨੇ ਕਿਹਾ ਹੈ। ਕਿੰਨਾ ਜ਼ੋਰ ਦਿੱਤੈ। ਯਾਦ ਰੱਖੋ, ਯਾਦ ਰੱਖੋ, ਯਾਦ ਰੱਖੋ। ਕੀ ਹੋਏਗਾ - ਯਾਦ ਰੱਖਣ ਨਾਲ? ਕਹਿੰਦੇ, ਸੁਖਾਂ ਦੀ ਪ੍ਰਾਪਤੀ ਹੋਏਗੀ, ਜਿਸ ਦੇ ਵਾਸਤੇ ਤੂੰ ਦਿਨ ਰਾਤ ਜਫਰ ਜਾਲਦਾ ਹੈਂ, ਦੌੜਿਆ ਫਿਰਦਾ ਹੈ, ਦੇਸਾਂ ਪ੍ਰਦੇਸਾਂ 'ਚ ਤੁਰਿਆ ਫਿਰਦਾ ਹੈਂ, ਬਹੁਤ ਮਿਹਨਤ ਮੁਸ਼ਕੱਤ ਕਰਦਾ ਹੈ, ਪਰ ਸੁਖ ਆਇਆ ਵੀ ਤੇਰੇ ਕੋਲ? ਇੱਕ ਸੁਖ ਆਉਂਦਾ ਹੈ, ਹਜ਼ਾਰ ਦੁੱਖ ਖੜ੍ਹੇ ਹੋ ਜਾਂਦੇ ਨੇ। ਜੇ ਰਾਈ ਜਿੰਨਾਂ ਸੁੱਖ ਪ੍ਰਾਪਤ ਵੀ ਹੋ ਗਿਆ ਤਾਂ ਮਣ ਜਿੰਨਾਂ ਨਾਲ ਦੁੱਖ ਵੀ ਲੈ ਕੇ ਆਉਂਦਾ ਹੈ ਕਿਉਂਕਿ ਪ੍ਰਕਿਰਤੀ ਦੀ ਪ੍ਰਾਪਤੀ ਦੇ ਅੰਦਰ, ਸਾਰੇ ਹੀ ਮਹਾਂਪੁਰਸ਼ ਕਹਿੰਦੇ ਨੇ ਕਿ ਸੁਖ ਹੈ ਹੀ ਨਹੀਂ। ਮਹਾਰਾਜ ਕਹਿੰਦੇ -

*ਐਸਾ ਜਗੁ ਦੇਖਿਆ ਜੁਆਰੀ॥*
*ਸਭਿ ਸੁਖ ਮਾਗੈ ਨਾਮੁ ਬਿਸਾਰੀ॥ ਅੰਗ - ੨੨੨*

ਨਾਮ ਦੀ ਬਾਤ, ਜੋ ਨਾਮ ਸੁਖ ਦੇਣ ਵਾਲਾ ਹੈ, ਉਹਨੂੰ ਭੁੱਲ ਕੇ ਜੁਏਬਾਜ਼ ਬਾਜ਼ੀ ਦਾਉ ਤੇ ਲਾ ਕੇ ਹਾਰ ਗਿਆ, ਲੇਕਿਨ ਸੁਖ ਨਾ ਇਹਨੂੰ ਪ੍ਰਾਪਤ ਹੋਇਆ। ਸੁਖ ਤਾਂ ਸਿਮਰਨ ਵਿੱਚ ਹੈ - *ਸਿਮਰਉ ਸਿਮਰਿ ਸਿਮਰਿ ਸੁਖ ਪਾਵਉ॥ ਕਲਿ ਕਲੇਸ ਤਨ ਮਾਹਿ ਮਿਟਾਵਉ॥'* ਕਲਹ ਤੇ ਕਲੇਸ਼ ਜਿਹੜੇ ਮਨ ਦੇ ਅੰਦਰ ਖੜਦੁੰਮ ਮਚਾਈ ਰੱਖਦੇ ਨੇ, ਉਹ ਮਿਟ ਜਾਣਗੇ।

*ਸਿਮਰਉ ਜਾਸੁ ਬਿਸੁੰਭਰ ਏਕੈ ॥*
*ਨਾਮੁ ਜਪਤ ਅਗਨਤ ਅਨੇਕੈ ॥*
*ਬੇਦ ਪੁਰਾਨ ਸਿੰਮ੍ਰਿਤਿ ਸੁਧਾਖੵਰ ॥ ਅੰਗ - ੨੬੨*

ਜਿੰਨੇ ਵੀ ਸ਼ੁੱਧ ਅੱਖਰ ਨੇ - ਬੇਦ, ਪੁਰਾਨ, ਸਿਮ੍ਰਤੀਆਂ, ਕੁਰਾਨ ਸ਼ਰੀਫ, ਤੌਰੇਤ, ਜੰਬੂਰ, ਅੰਜੀਲ ਤੇ ਬਾਈਬਲ ਤੇ ਗੁਰੂ ਗ੍ਰੰਥ ਸਾਹਿਬ - ਸਭ ਸ਼ੁੱਧ ਅੱਖਰ ਨੇ। ਇਹ ਸਾਰਿਆਂ ਦਾ ਜੇ ਕੋਈ ਤੱਤ ਹੈ, ਗੁਰੂ ਗ੍ਰੰਥ ਸਾਹਿਬ ਦੇ ੧੪੩੦ ਪੰਨਿਆਂ ਨੂੰ ਜੇ ਇੱਕ ਅੱਖਰ ਵਿੱਚ ਲਿਆਉਣਾ ਹੈ, ਚਾਰੇ ਬੇਦਾਂ ਨੂੰ ਜੇ ਇੱਕ ਅੱਖਰ ਵਿੱਚ ਲਿਆਉਣਾ, ਚਾਰੇ ਕਤੇਬਾਂ ਨੂੰ ਜੇ ਇੱਕ ਅੱਖਰ ਵਿੱਚ ਲਿਆਉਣਾ ਹੈ, ਮਹਾਰਾਜ ਕਹਿੰਦੇ ਤੂੰ, 'ਰਾਮ' ਕਹਿ ਦੇ, 'ਅਲਹ' ਕਹਿ ਦੇ, 'ਵਾਹਿਗੁਰੂ' ਕਹਿ ਦੇ - ਇੱਕੋ ਅੱਖਰ ਹੈ। ਇਹ ਸਾਰੀਆਂ ਇਹਦੇ ਵਿੱਚ ਆ ਜਾਣਗੀਆਂ। ਇਹ ਅੱਖਰ ਨਹੀਂ ਹੈ ਸਾਧ ਸੰਗਤਿ! ਪਹਿਲਾਂ ਤਾਂ ਇਹਦਾ ਲਕਸ਼ਣ ਹੈ - 'ਰਾਮ' ਦਾ, 'ਅਲਹ' ਦਾ, 'ਵਾਹਿਗੁਰੂ' ਦਾ (ਇੱਕੋ ਚੀਜ਼ ਹੈ); ਫੇਰ ਇਹਦੇ ਪਿੱਛੇ ਸ਼ਕਤੀ ਹੈ, ਫੋਰਸ ਹੈ। ਉਸ ਫੋਰਸ ਦੇ ਪਿਛਲੇ ਪਾਸੇ ਫੋਰਸ ਵਾਲਾ ਹੈ। ਤਿੰਨ

(ਬਾਕੀ ਪੰਨਾ 37 'ਤੇ)

# ਜਨਮ ਦਿਨ ਤੇ ਵਿਸ਼ੇਸ਼
# ਪਰਮ ਪੂਜਯ ਸਤਿਕਾਰਯੋਗ ਸੰਤ ਮਾਤਾ ਜੀ

ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰਸਟ ਰਤਵਾੜਾ ਸਾਹਿਬ ਦੇ ਬਾਨੀ ਮਹਾਂਪੁਰਸ਼ਾਂ ਨੇ ਆਪਣੇ ਜੀਵਨ ਕਾਲ ਸਮੇਂ ਅਨੇਕਾਂ ਕਾਰਜ ਲੋਕ ਭਲਾਈ ਵਾਸਤੇ ਕੀਤੇ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਲੱਖਾਂ ਪ੍ਰਾਣੀਆਂ ਨੂੰ ਗੁਰੂ ਨਾਲ ਜੋੜਿਆ ਜੀਵਨ ਦਾਨ ਦੀ ਬਖਸ਼ਿਸ਼ ਕੀਤੀ। ਮਹਾਂਪੁਰਖ ਕਿਤੇ ਜਾਇਆ ਨਹੀਂ ਕਰਦੇ ਨੇ ਆਪਣੇ ਸਰੀਰ ਦੇ ਰਹਿੰਦੇ ਵੀ ਅਨੇਕਾਂ ਲੋਕ ਭਲਾਈ, ਜਨ ਸਮੂੰਹ ਦੇ ਭਲੇ ਹਿੱਤ ਕਾਰਜ ਕਰਦੇ ਰਹਿੰਦੇ ਹਨ। ਆਪ ਜੀ ਨੇ ਜਿੰਦਗੀ ਅੰਦਰ ਜਿਹੜਾ ਵੀ ਪਰਉਪਕਾਰ ਹਿੱਤ ਸੰਕਲਪ ਲਿਆ ਉਸ ਨੂੰ ਪੂਰੀ ਤਨ ਦੇਹੀ ਦ੍ਰਿੜਤਾ ਨਾਲ ਨੇਪਰੇ ਚਾੜ੍ਹਿਆ ਫੇਰ ਚਾਹੇ ਉਹ ਦੁਨੀਆਵੀ ਖੇਤਰ ਹੋਵੇ ਜਾਂ ਰੂਹਾਨੀ ਖੇਤਰ ਹੋਵੇ ਗੁਰਬਾਣੀ ਵੀ ਐਸੇ ਮਹਾਂਪੁਰਸ਼ਾਂ ਦੀ ਅਗਵਾਈ ਭਰ ਰਹੀ ਹੈ -

***ਰਾਜ ਮਹਿ ਰਾਜੁ ਜੋਗ ਮਹਿ ਜੋਗੀ ॥***
***ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ ॥***

ਅੰਗ - ੨੮੪

ਜਿਵੇਂ ਸਮੁੰਦਰ ਅੰਦਰ ਲਹਿਰਾਂ ਉਠਦੀਆਂ ਰਹਿੰਦੀਆਂ ਹਨ ਆਪ ਜੀ ਦੇ ਅੰਦਰ ਪਰਉਪਕਾਰ ਦੇ ਉਮਾਹ ਉਠਦੇ ਹੀ ਰਹਿੰਦੇ ਸਨ -

**ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥ ਅੰਗ - ੨੭੩**

ਸੰਸਾਰ ਇੱਕ ਅਥਾਹ ਸਾਗਰ ਹੈ ਜੋ ਪਦਾਰਥਾਂ ਦੇ ਖਾਰੇ ਜਲ ਨਾਲ ਲਬਾ-ਲਬ ਭਰਿਆ ਹੋਇਆ ਹੈ। ਇਸ ਵਿੱਚ ਕਾਮ ਕ੍ਰੋਧ ਲੋਭ ਮੋਹ ਤੇ ਹੰਕਾਰ ਆਦਿ ਔਗੁਣ ਦੇ ਭਿਅੰਕਰ ਮਗਰਮੱਛ ਹਨ। ਅਗਿਆਨ ਦੇ ਵੱਡੇ ਪਹਾੜ ਤੇ ਅਵਿਦਿਆ ਦੀਆਂ ਸਖਤ ਚਟਾਨਾਂ ਹਨ, ਜਿਨ੍ਹਾਂ ਨਾਲ ਟਕਰਾ ਕੇ ਅਣਗਿਣਤ ਜੀਵਾਂ ਦੀਆਂ ਜਿੰਦਗੀਆਂ ਦੇ ਜਹਾਜ ਚਕਨਾਚੂਰ ਹੋ ਜਾਂਦੇ ਹਨ। ਭਰਮਾਂ ਅਤੇ ਵਹਿਮਾਂ ਦੇ ਘੁੱਪ ਹਨੇਰੇ ਅੰਦਰ ਭਗਤੀ ਗਿਆਨ ਦਾ ਮਾਰਗ ਨਜਰ ਨਹੀਂ ਆਉਂਦਾ। ਅਜਿਹੀ ਦਸ਼ਾ ਵਿੱਚ ਨਾਮ ਬਾਣੀ ਦੇ ਰਸੀਏ, ਆਤਮਿਕ ਸ਼ਕਤੀਆਂ ਦੇ ਮਾਲਕ ਗੁਰਮੁਖ ਮਹਾਂਪੁਰਖਾਂ ਦੇ ਜੀਵਨ ਹੀ ਚਾਨਣ ਦੇ ਮੁਨਾਰੇ ਦਾ ਕੰਮ ਕਰਦੇ ਹਨ। ਜਿੰਨ੍ਹਾਂ ਦੀ ਬਖਸ਼ੀ ਆਤਮਾ ਗਿਆਨ ਦੀ ਰੋਸ਼ਨੀ ਰਾਹੀਂ ਜਿੰਦਗੀਆਂ ਦੇ ਜਹਾਜ ਸਹੀ ਸਲਾਮਤ ਮੰਜਿਲੇ ਮਕਸੂਦ ਤੇ ਪਹੁੰਚ ਜਾਂਦੇ ਹਨ।

ਹੋਰ ਮੱਤਾਂ ਦੇ ਸਾਧੂ ਨਾਲੋਂ ਗੁਰਸਿੱਖ ਸੰਤ ਮਹਾਂਪੁਰਖਾਂ ਦੀ ਖਾਸ ਵਿਸ਼ੇਸ਼ਤਾ ਇਹ ਹੈ ਕਿ ਉਹ ਬਾਬਾ ਬੁੱਢਾ ਜੀ ਵਾਂਗ ਪੂਰਨ ਬ੍ਰਹਮ ਗਿਆਨੀ ਹੁੰਦਿਆਂ ਵੀ ਆਮ ਲੋਕਾਂ ਦੇ ਭਲੇ ਨੂੰ ਮੁੱਖ ਰੱਖਦਿਆਂ, "ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥" ਦੇ ਮਹਾਂਵਾਕ ਅਨੁਸਾਰ ਜਿੰਦਗੀ ਨੂੰ ਢਾਲ ਲੈਂਦੇ ਹਨ। ਇਸ ਲਈ ਉਹ ਅੰਮ੍ਰਿਤ ਵੇਲੇ ਜਾਗਦੇ, ਨਾਮ ਬਾਣੀ ਦਾ ਸਿਮਰਨ ਕਰਦੇ, ਦੋਨੋਂ ਸਮੇਂ ਕਥਾ ਕੀਰਤਨ ਤੇ ਲੰਗਰਾਂ ਦੇ ਅਤੁੱਟ ਪ੍ਰਵਾਹ ਚਲਾਉਂਦੇ ਹਨ।



**ਸੰਤ ਮਾਤਾ ਰਣਜੀਤ ਕੌਰ ਜੀ ਰਤਵਾੜਾ ਸਾਹਿਬ**

ਸੰਤ ਮਾਤਾ ਜੀ ਦੇ ਪਵਿੱਤਰ ਪਾਵਨ ਸਰੀਰ ਦਾ ਜਨਮ 8 ਅਗਸਤ 1918 ਪਿੰਡ ਦਾਉਦਪੁਰ (ਨੇੜੇ ਖੰਨਾ) ਜਿਲਾ - ਲੁਧਿਆਣਾ (ਪੰਜਾਬ) ਪਿਤਾ ਸੰਤ ਬਾਬਾ ਹੀਰਾ ਸਿੰਘ ਜੀ ਦੇ ਘਰ ਮਾਤਾ ਹਰਨਾਮ ਕੌਰ ਦੀ ਕੁਖ ਤੋਂ ਹੋਇਆ । ਆਪ ਜੀ ਦੇ ਸਰੀਰਕ ਜਨਮ ਤੋਂ 8 ਸਾਲ ਪਹਿਲਾਂ ਅਖੰਡ ਕੀਰਤਨੀ ਜਥੇ ਦੇ ਨਾਲ ਸਬੰਧਤ ਆਪ ਦੇ ਪਿਤਾ ਬਾਬਾ ਹੀਰਾ ਸਿੰਘ ਜੀ ਨੇ ਅਗੰਮੀ ਬਚਨ ਕੀਤੇ ਕਿ ਧਮੋਟ ਇਸ ਜਥੇਦਾਰ ਕਰਤਾਰ ਸਿੰਘ ਜੀ ਦੇ ਘਰ ਇਕ ਬਖਸ਼ੀ ਰੂਹ ਦੇ ਸਰੀਰ ਨੇ ਜਨਮ ਲੈਣਾ ਹੈ ਅਤੇ ਸਾਡੇ ਘਰ ਦਾਉਦਪੁਰ ਬੱਚੀ ਦੇ ਸਰੀਰ ਵਿੱਚ ਬਖਸ਼ੀ ਰੂਹ ਦਾ ਪ੍ਰਕਾਸ਼ ਹੋਣਾ ਹੈ। ਉਨ੍ਹਾਂ ਦੋਵਾਂ ਸਰੀਰਾਂ ਦਾ ਜਨਮਾਂ-ਜਨਮਾਂ ਦਾ ਸਬੰਧ ਚਲਿਆ ਆ ਰਿਹਾ ਹੈ ਅਤੇ ਅਉਣ ਵਾਲੇ ਸਮੇਂ ਦੇ ਵਿੱਚ ਵੀ ਦੋਵੇਂ ਸਰੀਰਾਂ ਦਾ ਸੰਜੋਗ ਗ੍ਰਹਿਸਤ ਆਸ਼ਰਮ ਦਾ ਲਿਖਿਆ ਹੋਇਆ ਹੈ । ਸੰਤਾਂ ਦੇ ਬਚਨ ਅਟੱਲ ਹੋਇਆ ਕਰਦੇ ਹਨ :-

***ਸਾਰਗ ਮਹਲਾ ੫ ॥***
***ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ ॥***
***ਬਚਨੁ ਗੁਰੂ ਜੋ ਪੂਰੇ ਕਹਿਓ ਮੈ ਛੀਕਿ ਗਾਂਠਰੀ ਬਾਧਾ ॥ ਰਹਾਉ ॥***
***ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ ॥***
***ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥ ੧ ॥***
***ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥***
***ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ ॥ ੨ ॥***
***ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ ॥***
***ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ ॥ ੩ ॥***
***ਆਪੇ ਆਪਿ ਆਪ ਹੀ ਆਪੇ ਸਭੁ ਆਪਨ ਖੇਲੁ ਦਿਖਾਧਾ ॥***
***ਪਾਇਓ ਨ ਜਾਈ ਕਹੀ ਭਾਂਤਿ ਰੇ ਪ੍ਰਭੁ ਨਾਨਕ ਗੁਰ ਮਿਲਿ ਲਾਧਾ ॥ ੪ ॥***

***ਅੰਗ - ੧੨੦੪***

ਸੰਤ ਭਾਈ ਹੀਰਾ ਸਿੰਘ ਜੀ ਦਾਉਦਪੁਰੀਏ ਵਾਲੇ ਦੇ ਸਿਰਲੇਖ ਹੇਠ ਰੰਗਲੇ ਸੱਜਣ ਪੁਸਤਕ ਵਿੱਚ ਜੋ ਮਹਾਨ ਕਰਮ ਯੋਗੀ ਅਖੰਡ ਕੀਰਤਨੀ ਜਥਿਆਂ ਦੇ ਬਾਨੀ ਭਾਈ ਸਾਹਿਬ ਰਣਧੀਰ ਸਿੰਘ ਜੀ ਦੇ ਬਚਨ ਇਸੇ ਮਹੀਨੇ ਦੀ ਆਤਮ ਮਾਰਗ ਪਤ੍ਰਿਕਾ ਵਿੱਚ ਅੰਕਿਤ ਹਨ ।

ਸਮੇਂ ਦੇ ਰਿਤੀ ਰਿਵਾਜ ਅਨੁਸਾਰ ਛੋਟੀ ਉਮਰ ਦੇ ਵਿੱਚ ਹੀ ਆਪ ਜੀ ਦਾ ਵਿਆਹ ਸੰਤ ਮਹਾਰਾਜ ਸੰਤ ਬਾਬਾ ਵਰਿਆਮ ਸਿੰਘ ਜੀ ਨਾਲ ਹੋ ਗਿਆ । 13 ਸਾਲ ਦੀ ਉਮਰ ਵਿੱਚ ਹੀ ਆਪ ਨੇ ਸੋਹਰੇ ਘਰ ਧਮੋਟ ਵਿੱਚ ਜਾ ਕੇ ਸਾਰਿਆਂ ਦੀ ਸੇਵਾ ਸੰਭਾਲ ਕਰਕੇ ਬਹੁਤ ਹੀ ਪਿਆਰ ਸਤਿਕਾਰ ਪ੍ਰਾਪਤ ਕੀਤਾ । ਜਦੋਂ 18 ਸਾਲ ਦੀ ਭਰ ਜਵਾਨੀ ਵਿੱਚ ਸੰਤ ਮਹਾਰਾਜ ਘਰ ਬਾਰ ਛੱਡ ਕੇ ਸਿੰਧ ਵਿੱਚ 22-22 ਘੰਟੇ ਤਪ ਕਰਦੇ ਸਨ ਉਸ ਸਮੇਂ ਆਪ ਨੇ ਵੀ ਸਿੰਧ ਵਿੱਚ ਜਾ ਕੇ ਬੀਬੀਆਂ ਨੂੰ ਗੁਰਮੁਖੀ ਪੜ੍ਹਾ ਕੇ ਗੁਰਬਾਣੀ ਪੜ੍ਹਨ ਦੀ ਸੋਧ ਦਿਤੀ । ਇਕ ਵਾਰੀ ਸੰਤ ਮਹਾਰਾਜ ਨੇ 9 ਮਹੀਨੇ ਲਗਾਤਾਰ under ground ਭੌਰੇ ਵਿੱਚ ਤਪ ਕਰਨ ਦਾ ਸੰਕਲਪ ਕੀਤਾ ਤਾਂ ਆਪ ਨੇ ਉਨ੍ਹਾਂ ਨੂੰ ਜੋ ਸੋਧ ਦਿਤੀ ਮਹਾਂਪੁਰਸ਼ਾਂ ਦੇ ਕਥਨ ਅਨੁਸਾਰ ਇਸ ਤਰ੍ਹਾਂ ਹੈ –



**ਵਿਸਾਖੀ ਦੇ ਸ਼ੁਭ ਦਿਹਾੜੇ ਅਪ੍ਰੈਲ 1995 ਵਿੱਚ ਸੰਤ ਮਾਤਾ ਬੀਜੀ ਜੀ ਆਤਮ ਮਾਰਗ ਮੈਗਜੀਨ ਦੀ ਸ਼ੁਰੂਆਤ ਕਰਦੇ ਹੋਏ।**

"ਆਪਾਂ ਪੁਜਾਰੀ ਬਣ ਕੇ ਕਿਸੇ ਅੱਗੇ ਹੱਥ ਨਹੀਂ ਕਰਨੇ ਹਨ ਗ੍ਰਿਹਸਤ ਆਸ਼ਰਮ ਵਿੱਚ ਰਹਿੰਦੇ ਹੋਏ ਗੁਰੂ ਨਾਨਕ ਮਾਰਗ ਨੂੰ ਅਪਣਾ ਕੇ ਦਾਤਾ ਪਦ ਵਿੱਚ ਬਖਸ਼ਿਸ਼ ਵਾਲੇ ਹੱਥ ਨਾਲ ਦਾਨ ਕਰਨਾ ਹੈ । ਸੰਤ ਮਾਤਾ ਜੀ ਦੀ ਸਲਾਹ ਨੂੰ ਮਨ ਕੇ ਆਪ ਫੌਜ ਵਿੱਚ ਭਰਤੀ ਹੋ ਗਏ ਉਸ ਉਪਰੰਤ ਸਿਵਲ ਵਿੱਚ ਸਰਵਿਸ ਕਰਦੇ ਹੋਏ ਆਖਰ ਦੇ ਵਿੱਚ ਖੇਤੀ ਬਾੜੀ ਫਾਰਮ ਚਲਾਉਂਦੇ ਹੋਏ ਦਾਤਾ ਪਦ ਵਿੱਚ ਹੀ ਵਿਚਰਦੇ ਰਹੇ ਹਨ । ਆਪ ਜੀ ਪੂਜਾ ਦੇ ਧਾਨ ਨੂੰ ਆਪਣੇ ਘਰ ਅੰਦਰ ਨਹੀਂ ਪ੍ਰਵੇਸ਼ ਕਰਨ ਦਿੰਦੇ ਹਨ ਜੋ ਵੀ ਨਿੱਜ ਦੀ ਲੋੜ ਹੈ ਉਹ ਆਪਣੀ ਕਿਰਤ ਕਮਾਈ ਵਿੱਚੋਂ ਹੀ ਪੂਰੀ ਕੀਤੀ ਹੈ । ਆਪ ਦੀ ਹੀ ਪ੍ਰੇਰਨਾਂ ਸ਼ਕਤੀ ਮਹਾਂਪੁਰਸ਼ਾਂ ਦੀ ਜਿੰਦਗੀ ਦੇ ਹਰ ਖੇਤਰ ਦੀ ਸਫਲਤਾ ਦਾ ਰਾਜ ਹੈ । ਜਿੰਦਗੀ ਦੇ ਹਰ ਖੇਤਰ ਵਿੱਚ ਆਪ ਜੀ ਨੇ ਸਾਰੀ ਜਿੰਮੇਵਾਰੀ ਆਪਣੇ ਉਤੇ ਲਈ ਹੈ ਫਾਰਮ ਚਲਾਉਂਦੇ ਹੋਏ ਮਹਾਂਪੁਰਸ਼ ਤਾਂ ਨਾਮ ਅਭਿਆਸ ਕਮਾਈ ਕਰਦੇ ਜਾਂ ਸਤਿਸੰਗ ਰਾੜਾ ਸਾਹਿਬ ਵਾਲੇ ਮਹਾਂਪੁਰਸ਼ਾਂ ਦੇ ਕਰਦੇ ਕਰਾਉਂਦੇ ਜਗ੍ਹਾ ਜਗ੍ਹਾ ਦੇ ਉਤੇ ਵਿਚਰਦੇ ਰਹਿੰਦੇ ਸਨ । ਬੀਜੀ ਫਾਰਮ ਦਾ ਕੰਮ ਨੌਕਰਾਂ ਤੋਂ ਆਪਣੀ ਦੇਖ ਰੇਖ ਹੇਠ ਕਰਵਾਉਂਦੇ ਰਹਿੰਦੇ ਸਨ । ਸਤਿਸੰਗ ਵਿੱਚ ਵੀ ਸਾਰਾ ਪ੍ਰਬੰਧ ਆਪ ਹੀ ਦੇਖਦੇ ਸਨ । ਜਦੋਂ ਕੋਈ ਸ਼ਰਾਬੀ ਸਤਿਸੰਗ ਵਿੱਚ ਆ ਜਾਂਦਾ ਤਾਂ ਆਪ ਪਿਆਰ ਨਾਲ ਉਸ ਨੂੰ ਅੱਗੇ ਲਿਜਾ ਕੇ ਬਿਠਾਉਂਦੇ ਸਨ ਪਿਆਰ ਨਾਲ ਹੀ ਅੱਗੇ ਤੋਂ ਜੀਵਨ ਬਦਲ ਦਿੰਦੇ ਸਨ ਜਿਵੇਂ ਕਿ ਮਾਤਾ ਲੋਈ ਜੀ ਨੇ ਕੋਹੜੀ ਰਾਜੇ ਦੇ ਰੋਗ ਨੂੰ ਦੂਰ ਕੀਤਾ ਸੀ । ਆਪ ਨੇ ਕਿੰਨਿਆਂ ਹੀ ਲੋੜਵੰਦਾਂ ਦੀਆਂ ਲੋੜਾਂ ਦੀ ਪੂਰਤੀ ਕਰਦੇ ਹਨ ਦੁਧ ਪੁੱਤ ਦੀਆਂ ਦਾਤਾਂ ਦੇ ਭੰਡਾਰੇ ਬਖਸ਼ਿਸ਼ ਕੀਤੇ ਹਨ ਐਸੀਆਂ ਬਖਸ਼ਿਸ਼ਾਂ ਨੂੰ ਅੱਖਰਾਂ ਵਿੱਚ ਰੂਪਮਾਨ ਕਰਨਾਂ ਬਹੁਤ ਹੀ ਮੁਸ਼ਕਿਲ ਕੰਮ ਹੈ ।

ਹੁਣ ਵੀ ਆਪ ਜੀ ਦੀ ਅਸ਼ੀਰਵਾਦ ਨਾਲ ਡੇਰੇ ਵਿੱਚ ਆਏ ਸਾਧੂ ਮੁਸਾਫਰਾਂ ਨੂੰ ਜਾਤੀ ਤੇ ਅਮੀਰ-ਗਰੀਬੀ ਦੇ ਵਿਤਕਰੇ ਤੋਂ ਬਿਨਾਂ ਸਭ ਨੂੰ ਅੰਨ, ਬਸਤਰ ਤੇ ਰਿਹਾਇਸ਼ ਦੁਆਰਾ ਹਰ ਪ੍ਰਕਾਰ ਦੀ ਸਹੂਲਤ ਦੇ ਕੇ ਸੁਖ ਬਖਸ਼ੀਸ਼ ਹੋ ਰਹੇ ਹਨ । ਧੰਨ ਧੰਨ ਸੰਤ ਮਹਾਰਾਜ ਸੱਚਖੰਡਵਾਸੀ ਸ੍ਰੀ ਮਾਨ ਸੰਤ ਬਾਬਾ ਵਰਿਆਮ ਸਿੰਘ ਜੀ ਮਹਾਰਾਜ ਦੀ ਪਵਿੱਤਰ ਚਰਨ ਸ਼ੋਹ ਪ੍ਰਾਪਤ ਰਤਵਾੜਾ ਸਾਹਿਬ ਅਨੇਕਾਂ ਹੀ ਕਾਰਜ ਚਲਾਏ ਜਾ ਰਹੇ ਹਨ। ਆਪ ਨੇ ਆਪਣੇ ਕਰ ਕੰਵਲਾਂ ਦੁਆਰਾ ਤੇ ਧੰਨ ਧੰਨ ਸਾਹਿਬ ਸ੍ਰੀ ਕਲਗੀਧਰ ਦਸਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਪਵਿੱਤਰ ਨਾਮ ਤੇ ਅਪ੍ਰੈਲ 2001 ਵਿੱਚ "ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ ਸਕੂਲ" ਐਫੀਲੀਏਟਡ (ਸੀ.ਬੀ.ਐਸ.ਈ. ਦਿੱਲੀ) ਦਾ ਉਦਘਾਟਨ ਕਰਕੇ ਰੋਪੜ ਦੇ ਪਿਛੜੇ ਇਲਾਕੇ ਨੂੰ ਇੱਕ ਵੱਡੀ ਅਲੀਸ਼ਾਨ ਇਮਾਰਤ ਬਣਾ ਕੇ ਸਕੂਲ ਦੀ ਸਥਾਪਨਾ ਕੀਤੀ। ਮਹਾਂਪੁਰਖਾਂ ਦੀ ਦੂਰ ਦ੍ਰਿਸ਼ਟੀ ਰੰਗ ਲਿਆਈ । ਸਕੂਲ ਖੁਲ੍ਹੇ ਨੂੰ 9 ਸਾਲ ਹੀ ਹੋਏ ਹਨ ਕਿ ਇਸ ਪਛੜੇ ਇਲਾਕੇ ਦੇ ਬੱਚੇ 95% ਨੰਬਰ ਲੈ ਕੇ



**ਸੰਤ ਮਾਤਾ ਬੀਜੀ ਜੀ, ਪ੍ਰਧਾਨ ਮੰਤਰੀ ਡਾ. ਮਨਮੋਹਨ ਸਿੰਘ ਜੀ ਦੇ ਧਰਮ ਸੁਪਤਨੀ ਡਾ. ਗੁਰਸ਼ਰਨ ਕੌਰ ਜੀ ਨੂੰ ਮੋਹਾਲੀ ਵਿਖੇ ਪਿਆਰ ਅਸੀਸ਼ਾਂ ਦੇਂਦੇ ਹੋਏ।**

ਅੱਲਗ ਅੱਲਗ ਵਿਸ਼ਿਆਂ ਵਿੱਚ ਪੜਾਈ ਵਿੱਚ ਅੱਗੇ ਆ ਰਹੇ ਹਨ। ਅੱਜ ਇਸ ਮਿਸ਼ਨ ਨਾਲ ਸਬੰਧਤ ਸਕੂਲਾਂ ਵਿੱਚ ਹਜਾਰਾਂ ਬੱਚੇ ਇਸ ਇਲਾਕੇ ਵਿਚੋਂ ਆ ਕੇ ਦੁਨਿਆਵੀ ਵਿਦੀਆ ਦੇ ਨਾਲ - ਨਾਲ ਜੋ ਰਤਵਾੜਾ ਸਾਹਿਬ ਦਾ ਰੂਹਾਨੀ ਨਜ਼ਾਰਾ ਹੈ, ਉਸ ਦਾ ਅਨੰਦ ਮਾਣ ਰਿਹਾ ਹੈ। ਹਜਾਰਾਂ ਦਰੱਖਤ ਜਿਨਾਂ ਵਿੱਚ ਮੌਲਸਰੀ, ਔਲਾ, ਬਹੇੜਾ, ਅੰਬ, ਆਂਵਲਾ, ਨਿੰਮ, ਪਿੱਪਲ, ਬਰੋਟੇ, ਜਾਮਣ, ਨਿੰਬੂ, ਜਮੋਆ, ਟਾਹਲੀ, ਅਰਜਨ, ਅਸ਼ੋਕਾ, ਅਮਰੂਦ, ਬੇਰ, ਕੇਲੇ, ਸਟੀਵੀਆ, ਹਲਦੀ, ਜੜ੍ਹੀ ਬੂਟੀਆਂ, ਚਕਰਸੀਆ ਆਦਿ ਦਰਖਤ ਲਗਾ ਕੇ ਆਸ਼ਰਮ ਅੰਦਰ ਆਕਸੀਜਨ ਦੀ ਮਾਤਰਾ, ਵਾਤਾਵਰਣ ਨੂੰ ਸ਼ੁੱਧ ਪਵਿੱਤਰ ਰੱਖਣ ਵਿੱਚ ਸਹਾਈ ਹੋ ਰਹੇ ਹਨ। ਮਹਾਂਪੁਰਖਾਂ ਨੇ ਮਾਰਬਲ ਲਗਾਉਣ ਦੀ ਬਜਾਏ ਗੁਰਦੁਆਰਾ ਸਾਹਿਬ ਦੇ ਦੁਆਲੇ ਬਹੁਤ ਸੋਹਣੇ ਪਾਰਕ ਬਣਾਏ ਹਨ ਜਿਨ੍ਹਾਂ ਵਿੱਚ ਬੈਠ ਕੇ ਰੂਹਾਨੀ ਅਨੰਦ ਦੀਆਂ ਝਰਨਾਹਟਾਂ ਮਹਿਸੂਸ ਹੁੰਦੀਆਂ ਹਨ। ਮਹਾਂਪੁਰਖਾਂ ਨੇ ਇਸ ਭੂਮੀ ਦਾ ਕਣ ਕਣ ਨਾਮ ਜਪ ਕੇ ਪਵਿੱਤਰ ਕੀਤਾ ਹੋਇਆ ਹੈ। 1986 ਵਿੱਚ ਰਤਵਾੜਾ ਸਾਹਿਬ ਅਸਥਾਨ ਦਾ ਪਵਿੱਤਰ ਨੀਂਹ ਪੱਥਰ ਮਹਾਂਪੁਰਖਾਂ ਨੇ ਆਪਣੇ ਕਰ ਕੰਵਲਾਂ ਦੁਆਰਾ ਕੀਤਾ ਤਾਂ ਉਸ ਤੋਂ ਬਾਅਦ ਨੀਂਹ ਪੱਥਰ ਵਿੱਚ ਸੰਤ ਮਾਤਾ ਜੀ ਤੋਂ ਚਾਂਦੀ ਦਾ ਸਿੱਕਾ ਰਖਵਾਇਆ ਸੀ ਇਸ ਭੇਦ ਨੂੰ ਸਤਿ ਪੁਰਸ਼ਾਂ ਨੇ ਪਰਗਟ ਕਰਦੇ ਹੋਏ ਕਿਹਾ ਸੀ ਕਿ ਜਿਸ ਘਰ ਵਿੱਚ ਜਨਮ ਲੈਣ ਵਾਲੀ ਬੱਚੀ ਨੂੰ ਜੀ ਆਇਆਂ ਕਿਹਾ ਜਾਵੇਗਾ ਅਤੇ ਇਸਤਰੀ ਜਾਤੀ ਦਾ ਵੱਧ ਤੋਂ ਵੱਧ ਸਤਿਕਾਰ ਕੀਤਾ ਜਾਵੇਗਾ ਉਸ ਘਰ ਵਿੱਚ ਕਦੇ ਵੀ ਧਨ ਦੌਲਤ ਲੱਛਮੀ ਦੀ ਘਾਟ ਨਹੀਂ ਆਉਂਦੀ ਹੈ । ਗੁਰੂ ਸਾਹਿਬ ਦਾ ਵੀ ਫੁਰਮਾਨ ਹੈ -



ਗੁਰਦੁਆਰਾ ਈਸ਼ਰ ਪ੍ਰਕਾਸ਼ ਦੀ ਨੀਂਹ ਵਿੱਚ ਸੰਤ ਮਹਾਰਾਜ ਰਤਵਾੜਾ ਸਾਹਿਬ ਵਾਲੇ ਪਰਮ ਸਤਿਕਾਰਯੋਗ ਬੀਜੀ ਤੋਂ ਗੁਰਦੁਆਰਾ ਸਾਹਿਬ ਦੀ ਪਵਿੱਤਰ ਇਮਾਰਤ ਦੀ ਨੀਂਹ ਵਿੱਚ ਚਾਂਦੀ ਦਾ ਰੁਪਈਆ ਰਖਵਾਉਂਦੇ ਹੋਏ । ਤਾਂ ਜੋ ਲੱਛਮੀ ਦੀ ਘਾਟ ਨਾ ਆਵੇ।

***ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥***
***ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥***
***ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥***
***ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥***
***ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥***
***ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥***
***ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ ॥***
***ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ ॥***

***ਅੰਗ - ੪੭੩***

ਉਜਾੜ ਜੰਗਲ ਬੀਆਵਾਨ ਨੂੰ ਅਬਾਦ ਕਰਨ ਵਾਸਤੇ ਆਪ ਜੀ ਨੇ ਆਪਣੀ ਪੂਰੀ ਸ਼ਕਤੀ ਰਤਵਾੜਾ ਸਾਹਿਬ ਅਸਥਾਨ ਤੇ ਲਗਾ ਦਿੱਤੀ ਹੈ। ਅਨੇਕਾਂ ਕਾਰ ਸੇਵਾ ਅਸਥਾਨ ਤੇ ਚਲਾਈਆਂ ਗਈਆਂ ਜਗਿਆਸੂ ਭੌਰਿਆਂ ਵਾਂਗ ਨਾਮ ਬਾਣੀ ਦੀ ਮਹਿਕ ਲੈਣ ਵਾਸਤੇ ਲਗਾਤਾਰ ਆਉਣ ਲੱਗੇ ਜਿੱਥੇ ਪਹਿਲਾਂ ਜੰਗਲ ਬੇਲੇ, ਸਰਕੜਾ ਸੀ ਉਸ ਨੂੰ ਸੰਗਤਾਂ ਦੇ ਸਹਿਯੋਗ ਨਾਲ ਪੁੱਟਣ ਲਈ ਸੰਗਤਾਂ ਨੇ ਆਪਣਾ ਯੋਗਦਾਨ ਆਪਣੇ ਟਰੈਕਟਰਾਂ ਟਰਾਲੀਆਂ ਰਾਂਹੀ ਸੇਵਾ ਕਰਕੇ ਪਾਇਆ। ਅਸਥਾਨ ਤੇ ਆਪ ਜੀ ਦੀ ਦੇਖ ਰੇਖ ਹੇਠ ਦਿਨ ਦੁਗਣੀ ਰਾਤ ਦੂਣੀ ਚੌਗਣੀ ਤਰੱਕੀ ਹੋ ਰਹੀ ਹੈ। ਆਸ਼ਰਮ ਦੇ ਨਾਲ ਲੱਗਦੀ ਨਦੀ ਦਾ ਵਹਾਅ ਪੂਰੇ ਜੋਰ ਨਾਲ ਲੰਘਦਾ ਹੋਣ ਕਰਕੇ ਇਸ ਦੀ protection ਵਾਸਤੇ ਆਪ ਜੀ ਦੀ ਦੂਰ ਦ੍ਰਿਸ਼ਟੀ ਹੋਣ ਕਾਰਨ ਨਦੀ ਦੇ ਕੰਢੇ ਤੇ ਅਨੇਕਾਂ ਦਰਖਤ ਜਮੋਏ ਲਗਵਾਏ ਤਾਂ ਜੋ ਨਦੀ ਦਾ ਪਾਣੀ ਆਸ਼ਰਮ ਵੱਲ ਨਾ ਆ ਸਕੇ। ਇਕ ਵਾਰ ਮਹਾਂਪੁਰਸ਼ ਆਪਣੇ ਪਰਿਵਾਰ ਵਿੱਚ ਅਮਰੀਕਾ ਗਏ ਹੋਏ ਸਨ। ਇਹ ਗੱਲ 1988 ਦੀ ਹੈ ਕਿ ਮੀਂਹ ਬਹੁਤ ਜੋਰ ਨਾਲ ਆ ਗਿਆ ਐਨੀ ਜੋਰ ਨਾਲ ਵਾਰਸ਼ ਪਈ ਕਿ ਨਦੀ ਆਪਣੇ ਹੱਦ ਬੰਨੇ ਢਾਹਉਂਦੀ ਰਤਵਾੜਾ ਸਾਹਿਬ ਆਸ਼ਰਮ ਵੱਲ ਨੂੰ ਵੱਧਦੀ ਆ ਰਹੀ ਸੀ ਅਨੁਮਾਨ ਲਗਾਇਆ ਗਿਆ ਜੇ ਏਸ ਤਰ੍ਹਾਂ ਪਾਣੀ ਚੜ੍ਹਦਾ ਗਿਆ ਤਾਂ ਰਾਤ ਨੂੰ ਆਸ਼ਰਮ ਵਿੱਚ ਆ ਵੜੇਗਾ, ਮਹਾਂਪੁਰਖਾਂ ਨੂੰ ਅਮਰੀਕਾ ਟੈਲੀਫੋਨ ਕੀਤਾ ਗਿਆ ਮਹਾਂਪੁਰਖਾਂ ਨੇ ਬਚਨ ਕੀਤਾ ਕਿ ਪੰਜ ਸਿੰਘ ਦੇਗ ਬਣਾ ਕੇ ਅਰਦਾਸ ਕਰ ਕੇ ਆਓ ਤੇ ਬੇਨਤੀ ਕਰੋ ਕਿ ਇਹ ਜਗ੍ਹਾਂ ਛੱਡ ਦਿਤੀ ਜਾਵੇ ਅਤੇ ਨਦੀ ਆਪਣੇ ਰੁੱਖ ਪਰ੍ਹਾਂ ਨੂੰ ਮੋੜ ਲਵੇ। ਮਹਾਂਪੁਰਖਾਂ ਦੇ ਬਚਨ ਮੁਤਬਿਕ ਪੰਜ ਸਿੰਘਾਂ ਨੇ ਦੇਗ ਬਣਾ ਕੇ ਅਰਦਾਸ ਕੀਤੀ । ਰਾਤ ਰਾਤ ਵਿੱਚ ਹੀ ਨਦੀ ਨੇ ਆਪਣਾ ਰੁਖ ਪਰ੍ਹਾਂ ਨੂੰ ਮੋੜ ਲਿਆ ਅਤੇ ਵੱਡੇ ਵੱਡੇ ਪੱਥਰ ਆਸ਼ਰਮ ਵਾਲੇ ਪਾਸੇ ਲਗਾ ਗਈ । ਕਿਉਂਕਿ ਗੁਰੂ ਪਾਤਿਸ਼ਾਹ ਦਾ ਫੁਰਮਾਨ ਹੈ -

***ਭੈ ਵਿਚਿ ਪਵਣੁ ਵਹੈ ਸਦਵਾਉ ॥***
***ਭੈ ਵਿਚਿ ਚਲਹਿ ਲਖ ਦਰੀਆਉ ॥***
***ਭੈ ਵਿਚਿ ਅਗਨਿ ਕਢੈ ਵੇਗਾਰਿ ॥***
***ਭੈ ਵਿਚਿ ਧਰਤੀ ਦਬੀ ਭਾਰਿ ॥***
***ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥***
***ਭੈ ਵਿਚਿ ਰਾਜਾ ਧਰਮੁ ਦੁਆਰੁ ॥***
***ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥***
***ਕੋਹ ਕਰੋੜੀ ਚਲਤ ਨ ਅੰਤੁ ॥***

***ਭੈ ਵਿਚਿ ਸਿਧ ਬੁਧ ਸੁਰ ਨਾਥ ॥***
***ਭੈ ਵਿਚਿ ਆਡਾਣੇ ਆਕਾਸ ॥***
***ਭੈ ਵਿਚਿ ਜੋਧ ਮਹਾਬਲ ਸੂਰ ॥***
***ਭੈ ਵਿਚਿ ਆਵਹਿ ਜਾਵਹਿ ਪੂਰ ॥***
***ਸਗਲਿਆ ਭਉ ਲਿਖਿਆ ਸਿਰਿ ਲੇਖੁ ॥***
***ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥ ੧ ॥***
***ਅੰਗ - ੪੬੪***

ਇਸੇ ਤਰ੍ਹਾਂ ਇਸ ਸੰਪਰਦਾਇ ਦੇ ਉਪਰਲੇ ਸਾਧੂ ਸੰਤਾਂ ਨਾਲ ਘਟਨਾਂ ਵਾਪਰਦੀਆਂ ਆ ਰਹੀਆਂ ਹਨ - ਬਾਬਾ ਕਰਮ ਸਿੰਘ ਜੀ ਦੇ ਅਸਥਾਨ ਹੋਤੀ ਮਰਦਾਨ ਵਿਖੇ ਇੱਕ ਵਾਰ ਜਿਸਦੇ ਕੰਢੇ ਆਪ ਜੀ ਦੀ ਰਿਹਾਇਸ਼ ਸੀ ਉਸ 'ਕਲਪਾਣੀ' ਨਾਮੀ ਨਾਲੇ ਵਿੱ ਬਾਰਸ਼ਾਂ ਦੇ ਦਿਨੀਂ ਪਹਾੜੀ ਇਲਾਕੇ ਵਿੱਚ ਵਰਖਾ ਹੋਣ ਕਰਕੇ ਬੜਾ ਹੜ੍ਹ ਆ ਗਿਆ। ਦਰਿਆ ਆਪਣੇ ਕਿਨਾਰੇ ਢਾਹ ਕੇ ਹੱਦਾਂ ਤੋਂ ਬਾਹਰ ਵਗਣ ਲੱਗ ਪਿਆ। ਸਾਰੇ ਪਾਣੀ ਹੀ ਪਾਣੀ ਹੋ ਗਿਆ। ਹਾ-ਹਾ ਕਾਰ ਮੱਚ ਗਈ ਡੇਰੇ ਦੇ ਅੰਦਰ ਵੀ ਪਾਣੀ ਚਲਾ ਗਿਆ। ਲੰਗਰ ਦੇ ਬਰਤਨ ਤੇ ਹੋਰ ਸਮਾਨ ਪਾਣੀ ਵਿੱਚ ਤਰਨ ਲੱਗਾ। ਉਸ ਸਮੇਂ ਲਾਂਗਰੀ ਨੇ ਦੌੜ ਕੇ ਗੁਫਾ ਵਿੱਚ ਬੈਠੇ ਪ੍ਰਮੇਸ਼ਰ ਨਾਲ ਜੁੜੇ ਰੱਬੀ ਨੂਰ ਦੇ ਪਾਸ ਆ ਕੇ ਅਰਜ ਕੀਤੀ, "ਗਰੀਬ ਨਿਵਾਜ ! ਦਰਿਆ ਵਿੱਚ ਬੜਾ ਜੋਰਦਾਰ ਹੜ੍ਹ ਆ ਗਿਆ ਹੈ। ਪਾਣੀ ਨਾਲ ਡੇਰੇ ਦਾ ਨੁਕਸਾਨ ਹੋ ਰਿਹਾ ਹੈ ਆਪ ਕ੍ਰਿਪਾ ਕਰੋ।" ਉੱਧਰ ਮਰਦਾਨ ਦੇ ਬਜਾਰਾਂ ਵਿੱਚ ਵੀ ਜਲ ਫਿਰ ਰਿਹਾ ਸੀ। ਲੋਕਾਂ ਦੀ ਅਵਾਜਾਈ ਬੰਦ ਹੋ ਗਈ ਸੀ। ਉਸ ਸਮੇਂ ਬਾਬਾ ਜੀ ਨੇ ਛੋਟੇ ਸੰਤ ਭਾਈ ਲਾਲ ਸਿੰਘ ਜੀ ਨੂੰ ਹੁਕਮ ਕੀਤਾ ਕਿ ਇਹ ਬਰਨ ਦੇਵਤਾ ਗੁਰੂ ਘਰੋਂ ਪ੍ਰਸ਼ਾਦਿ ਲੈਣ ਆਇਆ ਹੈ। ਜਾਓ ਕੁਝ ਕੁ ਨਕਦੀ ਮਾਇਆ ਬਾਦਾਮ ਪਤਾਸੇ ਤੇ ਮਿਸ਼ਰੀ ਦਾ ਪ੍ਰਸ਼ਾਦਿ ਦਰਿਆ ਦੀ ਭੇਟਾ ਕਰ ਦਿਉ। ਅਤੇ ਨਾਲ ਇਹ ਬਚਨ ਆਖਣਾ :



**ਪਰਮ ਸਤਿਕਾਰਯੋਗ ਬੀਜੀ ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ ਦੇ ਬੱਚਿਆਂ ਨੂੰ ਅਸੀਸਾਂ ਬਖਸ਼ਿਸ਼ ਕਰਦੇ ਹੋਏ।**




**ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ ਰਤਵਾੜਾ ਸਾਹਿਬ ਦੇ ਬੱਚੇ ਮਲੇਸ਼ੀਆ ਜਾਣ ਤੋਂ ਪਹਿਲਾਂ ਸੰਤ ਬਾਬਾ ਹਰਪਾਲ ਸਿੰਘ ਜੀ ਨਾਲ**

***ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ॥***
***ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ॥*** ਅੰਗ - ੧੩੮੨

ਹਜੂਰ ਦਾ ਹੁਕਮ ਸੁਣ ਕੇ ਜਦੋਂ ਭਾਈ ਲਾਲ ਸਿੰਘ ਜੀ ਨੇ ਇਸ ਤਰ੍ਹਾਂ ਕੀਤਾ ਤਾਂ 'ਭੈ ਵਿਚਿ ਪਵਣੁ ਵਹੈ ਸਦਵਾਉ' ਦੇ ਮਹਾਂਵਾਕ ਅਨੁਸਾਰ ਭੁੱਖੇ ਸ਼ੇਰ ਵਾਗੂੰ ਸ਼ੁਕਦਾ ਦਰਿਆ ਇੱਕ ਦਮ ਥੱਲੇ ਬਹਿ ਗਿਆ ਅਤੇ ਪਹਿਲਾਂ ਵਾਗੂੰ ਨੀਵਾਂ ਹੋ ਕੇ ਚਲਣ ਲੱਗਾ।

***ਆਪੇ ਹੀ ਪ੍ਰਭੁ ਰਾਖਤਾ ਭਗਤਨ ਕੀ ਆਨਿ॥***
***ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ॥ਅੰਗ-੮੧੭***

ਭਾਈ ਸਾਹਿਬ ਭਾਈ ਦਇਆ ਸਿੰਘ ਜੀ ਤੋਂ ਚੱਲੀ ਇਹ ਸੰਪਰਦਾਇ ਵਿੱਚ ਇਕ ਤੋਂ ਇਕ ਚੜ੍ਹਦੀ ਕਲਾ ਵਾਲੇ ਮਹਾਂਪੁਰਖ ਹੋਏ ਸਿਰਮੌਰ ਰਤਨ ਸਾਹਿਬ ਭਾਈ ਦਿਆ ਸਿੰਘ ਜੀ, ਪਹਿਲੇ ਰਤਨ ਬਾਬਾ ਸੋਭਾ ਸਿੰਘ ਜੀ, ਦੂਜੇ ਰਤਨ ਬਾਬਾ ਸਾਹਿਬ ਸਿੰਘ ਜੀ ਬੇਦੀ ਊਨਾ, ਤੀਸਰੇ ਰਤਨ ਸਾਹਿਬ ਬਾਬਾ ਭਾਗ ਸਿੰਘ ਜੀ ਕੁਰੀ, ਚੌਥੇ ਰਤਨ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ, ਪੰਜਵੇਂ ਰਤਨ ਬਾਬਾ ਮਹਾਰਾਜ ਸਿੰਘ ਜੀ, ਛੇਵੇਂ ਰਤਨ ਬਾਬਾ ਰਾਮ ਸਿੰਘ ਜੀ, ਸੱਤਵੇਂ ਰਤਨ ਸੰਤ ਬਾਬਾ ਕਰਮ ਸਿੰਘ ਜੀ ਹੋਤੀ ਮਰਦਾਨ, ਅੱਠਵੇਂ ਰਤਨ ਸੰਤ ਅਤਰ ਸਿੰਘ ਜੀ ਮਹਾਰਾਜ ਰੇਰੂ ਸਾਹਿਬ, ਨੌਵੇਂ ਰਤਨ ਸੰਤ ਈਸ਼ਰ ਸਿੰਘ ਜੀ ਮਹਾਰਾਜ ਰਾੜਾ ਸਾਹਿਬ ਸਮੇਤ ਸੰਤ ਕਿਸ਼ਨ ਸਿੰਘ ਜੀ ਮਹਾਰਾਜ ਤੋਂ ਵਰੋਸਾਇ ਸੰਤ ਮਹਾਰਾਜ ਸੰਤ ਬਾਬਾ ਵਰਿਆਮ ਸਿੰਘ ਜੀ ਅਤੇ ਮਾਤਾ ਜੀ ਰਤਵਾੜਾ ਸਾਹਿਬ ਵਾਲੇ ਇਸ ਸੰਪ੍ਰਦਾਇ ਵਿੱਚ ਕਹਣੀ ਕਰਨੀ ਦੇ ਸੂਰੇ 'ਸੂਰ ਬੀਰ ਬਚਨ ਕੇ ਬਲੀ' ਮਹਾਂਪੁਰਖ ਹੋਏ ਸ਼ਕਤੀਆਂ ਜਿਨ੍ਹਾਂ ਦੇ ਚਰਨਾਂ ਵਿੱਚ ਆਮ ਹੀ ਹੋਇਆ ਕਰਦੀਆਂ ਸਨ।

ਸੰਤ ਮਹਾਰਾਜ ਦੇ ਨਾਲ ਆਪ ਨੇ ਜਦੋਂ ਰੋਪੜ ਜਿਲ੍ਹੇ ਵਿੱਚ ਪ੍ਰਚਾਰ

ਅਰੰਭਿਆ ਇਹ ਗੱਲਾਂ ਆਮ ਸੁਣਨ ਨੂੰ ਮਿਲਦੀਆਂ ਸਨ। ਬਹੁਤ ਸਮੇਂ ਦੀ ਬਾਤ ਹੈ ਜਦੋਂ ਰਤਵਾੜਾ ਸਾਹਿਬ ਵਾਲੇ ਮਹਾਂਪੁਰਖ ਸ੍ਰੀ ਮਾਨ ੧੦੮ ਸੰਤ ਈਸ਼ਰ ਸਿੰਘ ਜੀ ਮਹਾਰਾਜ (ਰਾੜੇ ਸਾਹਿਬ ਵਲਿਆਂ) ਪਾਸ ੧੯੭੩ ਵਿੱਚ ਗਏ ਤਾਂ ਉਨ੍ਹਾਂ ਨੇ ਹੁਕਮ ਕੀਤਾ ਕਿ ਇਕ ਲੱਖ ਰੁਪਈਆ ਉਨ੍ਹਾਂ ਵਲੋਂ ਲੈ ਕੇ, ਵੀਡੀਓ ਫਿਲਮਾਂ ਰਾਹੀਂ latest scientific media ਦੀ ਵਰਤੋਂ ਕਰਕੇ ਗੁਰਮਤਿ ਸਿਧਾਤਾਂ ਨੂੰ ਪ੍ਰਚਾਰਨ ਦਾ ਜਤਨ ਕਰੋ। ਮਹਾਂਪੁਰਸ਼ਾਂ ਨੇ ਤਿੰਨ ਵਾਰੀ ਆਗਿਆ ਕਰੀ ਪਰ ਐਡੀ ਵੱਡੀ ਰਕਮ ਜੋ ਅੱਜ ਦੇ ਘਟੋ-ਘਟ ੩੦ ਲੱਖ ਦੇ ਬਰੋਬਰ ਹੈ, ਲੇਣ ਤੋਂ ਸੰਕੋਚ ਕੀਤਾ ਅਤੇ ਰਤਵਾੜਾ ਸਾਹਿਬ ਵਾਲੇ ਮਹਾਂਪੁਰਖਾਂ ਨੇ ਕਿਹਾ ਕ ਮੇਰੀ ਕਮਾਈ ਵਿੱਚ ਹੀ ਬਰਕਤ ਪਾ ਦੇਵੋ, ਮੈਂ ਬਹੁਤੀ ਫਸਲ ਉਗਾਵਾਂ, ਮਿਹਨਤ ਕਰਾਂ ਅਤੇ ਉਸ ਵਿਚੋਂ ਧਨ ਬਚਾ ਕੇ ਆਪ ਦਾ ਹੁਕਮ ਕਮਾਵਾਂ। ਸੰਤ ਮਹਾਰਾਜ ਜੀ ਰਾੜਾ ਸਾਹਿਬ ਵਾਲੇ ਬ੍ਰਹਮ ਲੀਨ ਹੋ ਗਏ, ਸਮਾਂ ਲੰਘਦਾ ਗਿਆ ੧੯੯੬ ਵਿੱਚ ਪੂਰੇ ੧੩ ਸਾਲ ਲੰਘ ਜਾਣ ਪਿਛੋਂ ਪਹਿਲੀ ਵੀਡਿਓ ਫਿਲਮ ਬਣੀ ਲਗਾਤਾਰ ਵੱਖ ਵੱਖ ਗੁਰਮਤਿ ਦੇ ਗੂੜ੍ਹ ਸਿਧਾਂਤਾ ਨੂੰ ਛੋਹਦੀਆਂ ਫਿਲਮਾਂ ਤਿਆਰ ਕੀਤੀਆਂ ਗਈਆਂ। ਫਿਲਮਾਂ ਨੂੰ ਸੋਹਣੀਆਂ ਖੂਬਸੂਰਤ, ਚੰਗੀ ਦਿਖ ਬਣਾਉਣ ਵਿੱਚ ਬੀਜੀ ਦਾ ਹੀ ਯੋਗਦਾਨ ਹੈ । ਇਨ੍ਹਾਂ ਫਿਲਮਾਂ ਦਾ ਐਤਨਾ ਪ੍ਰਭਾਵ ਪਿਆ ਕਿ ਵਿਦੇਸ਼ਾਂ ਵਿੱਚ ਵਸਦੇ ਅਸਾਡੇ ਵੀਰ, ਬੱਚੇ ਗੁਰੂ ਨਾਨਕ ਸਿਧਾਂਤਾਂ ਵਲ ਨੂੰ ਪ੍ਰੇਰਿਤ ਹੋ ਗਏ ਅਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸਾਏ ਮਾਰਗ ਨੂੰ ਅਪਣਾਅ ਕੇ ਅਧਿਆਤਮ ਮਾਰਗ ਤੇ ਚਲਣ ਲੱਗੇ। ਸ਼ਰਾਬਾਂ-ਕਬਾਬਾਂ ਅਤੇ ਹੋਰ ਕੁਰੀਤੀਆਂ ਦਾ ਦ੍ਰਿੜ੍ਹਤਾ ਨਾਲ ਤਿਆਗ ਕਰਕੇ ਗੁਰਮਤਿ ਦੇ ਧਾਰਨੀ ਹੁੰਦੇ ਗਏ। ਥੋੜੇ ਜਿਹੇ ਸਮੇਂ ਵਿੱਚ ਹੀ ਲੱਖਾਂ ਹੀ ਪ੍ਰੇਮੀਆਂ ਨੇ ਵਿੱਧੀ ਪੂਰਵਕ ਅਮ੍ਰਿਤ ਛਕ ਕੇ ਸਿੱਖੀ ਮੰਡਲ ਵਿੱਚ ਪ੍ਰਵੇਸ਼ ਕਰ ਲਿਆ । ਸੰਤ ਮਾਤਾ ਜੀ ਦਾ ਮਹਾਂਪੁਰਸ਼ਾਂ ਦੇ ਸਤਿਸੰਗ ਤੋਂ ਬਾਅਦ ਬਹੁਤ ਹੀ ਸਿਧਾ ਸਪਸ਼ਟ ਬੀਬੀਆਂ ਪ੍ਰਥਾਇ ਉਪਦੇਸ਼ ਕਵਿਤਾ ਰਾਹੀਂ ਹੁੰਦਾ ਸੀ । ਆਪ ਜੀ ਗੁਰੂ ਗ੍ਰੰਥ ਸਾਹਿਬ ਨੂੰ ਮੰਨਣ ਦੀ ਪ੍ਰੇਰਨਾਂ ਦੇ ਰਹੇ ਹਨ -



**ਪਰਮ ਸਤਿਕਾਰਯੋਗ ਬੀਜੀ ਰਤਵਾੜਾ ਸਾਹਿਬ ਸੰਗਤਾਂ ਦੇ ਦਰਸ਼ਨ ਕਰਦੇ ਹੋਏ ।**

***ਜਾਗਤ ਜੋਤਿ ਜਪੈ ਨਿਸ ਬਾਸਰ,***
***ਏਕ ਬਿਨਾ ਮਨਿ ਨੈਕੁ ਨ ਆਨੈ।***
***ਪੂਰਨ ਪ੍ਰੇਮ ਪ੍ਰਤੀਤਿ ਸਜੈ,***
***ਬ੍ਰਤ, ਗੋਰ ਮੜੀ ਮਠ ਭੂਲਿ ਨ ਮਾਨੈ***
***ਤੀਰਥੁ ਦਾਨ ਦਯਾ ਤਪ ਸੰਜਮ,***
***ਏਕ ਬਿਨਾ ਨਹਿ ਏਕੁ ਪਛਾਨੈ***
***ਪੂਰਨ ਜੋਤਿ ਜਗੈ ਘਟ ਮਹਿ ਤਬ,***
***ਖਾਲਸਾ ਤਾਹਿ ਨਖਾਲਸ ਜਾਨੈ।***

ਇਹ ਇਕ ਬਹੁਤ ਵੱਡੀ ਸਫਲਤਾ ਸੀ ਜਿਸ ਦੇ ਸਿੱਟੇ ਵੱਜੋਂ ਇਨ੍ਹਾਂ ਨੂੰ ਸਿੱਖੀ ਨਾਲ ਐਤਨਾ ਪਿਆਰ ਹੋਇਆ ਕਿ ਮਹਾਂਪੁਰਖਾਂ ਨੂੰ ਸਮਾਗਮਾਂ ਵਿੱਚ ਸ਼ਾਮਲ ਹੋਣ ਵਾਲੇ ਪ੍ਰੇਮੀਆਂ ਲਈ 1000X240 ਫੁੱਟ ਦੇ ਮਹਾਨ ਪੰਡਾਲ ਹਰ ਸਾਲ ਲਾਉਣੇ ਪਏ। 300x180 ਫੁਟ ਦੇ ਵਿਸ਼ਾਲ ਪੰਡਾਲ ਲੰਗਰ ਛਕਣ ਵਾਲਿਆਂ ਲਈ ਲਾਉਣੇ ਪਏ ਜਿਥੇ ਇਕ ਘੰਟੇ ਵਿੱਚ 18000 ਤੋਂ ਵੱਧ ਪ੍ਰੇਮੀ ਲੰਗਰ ਛਕ ਜਾਂਦੇ ਸਨ । (ਮਹਾਂਪੁਰਖਾਂ ਦੀ ਚਲਾਈ ਪ੍ਰਪਾਟੀ ਅਨੁਸਾਰ ਹੁਣ ਵੀ ਇਹ ਸਮਾਗਮ ਆਉਣ ਵਾਲੀ ਮਿਤੀ 28, 29,30 ਅਤੇ 31 ਅਕਤੂਬਰ ਨੂੰ ਰਤਵਾੜਾ ਸਾਹਿਬ ਦੀ ਮਹਾਨ ਤਪੋ ਭੂਮੀ ਉਪਰ ਮਹਾਂਪੁਰਖਾਂ ਦੀ ਬਰਸੀ ਦੇ ਰੂਪ ਵਿੱਚ ਮਨਾਏ ਜਾਂਣੇ ਹਨ। ਜਿਸ ਵਿੱਚ ਮਹਾਂਪੁਰਖਾਂ ਨੂੰ ਪਿਆਰ ਕਰਨ ਵਾਲੇ ਅਨੇਕਾਂ ਦੇਸ਼ ਵਿਦੇਸ਼ਾਂ ਤੋਂ ਪ੍ਰੇਮੀ ਰਤਵਾੜਾ ਸਾਹਿਬ ਪਹੁੰਚ ਰਹੇ ਹਨ। ਸਾਡੇ ਕੋਲ ਈਮੇਲ ਟੈਲੀਫੋਨ, ਮੋਬਾਇਲ ਫੈਕਸ ਰਾਹੀਂ ਸਨੇਹੇ ਆ ਰਹੇ ਹਨ । ਅਤੇ ਉਨ੍ਹਾਂ ਦੀ ਦੇਖ ਰੇਖ ਯੋਗ ਰਿਹਾਇਸ਼ ਦਾ ਪ੍ਰਬੰਧ ਰਤਵਾੜਾ ਸਾਹਿਬ ਕੰਪਲੈਕਸ ਅੰਦਰ ਹੀ ਕੀਤਾ ਗਿਆ ਹੈ, ਤਾਂ ਜੋ ਸੰਗਤਾਂ ਚਾਰ ਦਿਨ ਦੇ ਸਮਗਾਮ ਦਾ ਪੂਰਾ ਪੂਰਾ ਲਾਹਾ ਉਠਾਇਆ ਜਾ ਸਕੇ । ਸਮਾਗਮ ਦਾ ਪ੍ਰੋਗਰਾਮ ਅੰਮ੍ਰਿਤਵੇਲੇ 3.00 ਤੋਂ ਸ਼ੁਰੂ ਹੋ ਕੇ ਰਾਤ 11.00 ਵਜੇ ਤੱਕ ਹੁੰਦਾ ਹੈ। ਜਿਸ ਵਿੱਚ ਅੰਮ੍ਰਿਤਵੇਲੇ 3.00 ਵਜੇ ਤੋਂ 4.00 ਵਜੇ ਤੱਕ ਟਰਸਟ ਦੇ ਬਾਨੀ ਮਹਾਂਪੁਰਖਾਂ ਦੁਆਰਾ



**ਗੁਰੂ ਗੋਬਿੰਦ ਸਿੰਘ ਵਿਦਿਆ ਮੰਦਰ ਵਿੱਚ ਵਿਦਿਆ ਮੰਦਰ ਦੇ ਬੱਚੇ ਬੀਜੀ ਦਾ ਸਵਾਗਤ ਕਰਦੇ ਹੋਏ**

ਦੱਸੀ ਜੁਗਤ ਅਨੁਸਾਰ ਕੇਸੇਟ ਲਗਾ ਕੇ ਸਵਾਸ ਰਾਹੀਂ ਸਿਮਰਨ ਕਰਵਾਇਆ ਜਾਂਦਾ ਹੈ। 4.00 ਤੋਂ 6.00 ਵਜੇ ਤੱਕ ਆਸਾ ਜੀ ਦੀ ਵਾਰ ਦੇ ਕੀਰਤਨ, 7.00 ਵਜੇ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਥਾ, ਉਪਰੰਤ 8.00 ਵਜੇ ਤੋਂ ਸੰਤ ਸਮਾਗਮ ਸ਼ੁਰੂ ਹੋ ਜਾਂਦਾ ਹੈ। ਜਿਸ ਵਿਚ ਵੱਖ ਵੱਖ ਸੰਪ੍ਰਦਾਇ ਦੇ ਸਾਧੂ ਸੰਤ ਮਹਾਤਮਾ ਆਪਣੇ ਅਨੁਭਵੀ ਕੀਰਤਨ ਪ੍ਰਵਚਨਾਂ ਰਾਹੀਂ ਸੰਗਤਾਂ ਨੂੰ ਨਿਹਾਲ ਕਰਦੇ ਹਨ। ਸ਼ਾਮ 4.00 ਵਜੇ ਦਿਨ ਦੇ ਦਿਵਾਨ ਦੀ ਸਮਾਪਤੀ ਦੀ ਅਰਦਾਸ ਉਪਰੰਤ 5.00 ਵਜੇ ਰਹਿਰਾਸ, ਸ੍ਰੀ ਸੂਰਜ ਪ੍ਰਕਾਸ਼ ਗ੍ਰੰਥ ਦੀ ਕਥਾ, ਮਹਾਂਪੁਰਖਾਂ ਦੇ ਵੀਡੀਓ ਕੈਸੇਟ ਰਾਹੀਂ ਪ੍ਰਵਚਨ ਉਪਰੰਤ ਉਦਾਸੀ ਸੰਪ੍ਰਦਾਇ ਆਨ ਮੱਤਾਂ ਦੇ ਸਾਧੂ ਸੰਤ ਸੂਫੀ, ਢਾਡੀ ਸੰਗਤਾਂ ਨੂੰ ਨਿਹਾਲ ਕਰਦੇ ਹਨ ਅਤੇ 11.00 ਵਜੇ ਸਮਾਪਤੀ ਦੀ ਅਰਦਾਸ ਕੀਤੀ ਜਾਂਦੀ ਹੈ। ਇਹ ਸਮਾਗਮ 1000X240 ਦੇ ਵੱਡੇ ਪੰਡਾਲ ਵਿੱਚ ਮਨਾਇਆ ਜਾਂਦਾ ਹੈ। ਸਮਾਗਮ ਦੁਰਾਨ 24 ਘੰਟੇ ਗੁਰੂ ਕੇ ਲੰਗਰ ਅਤੁੱਟ ਵਰਤਦੇ ਰਹਿੰਦੇ ਹਨ। ਅੱਖਾਂ ਦਾ ਫਰੀ ਮੈਡੀਕਲ ਕੈਂਪ ਲਗਾਇਆ ਜਾਣਾ ਹੈ ਜਿਸ ਵਿੱਚ ਲੋੜ ਵੰਦ ਪ੍ਰੇਮੀਆਂ ਨੂੰ ਲੈਨਸ, ਐਨਕਾਂ ਅਤੇ ਅੱਖਾਂ ਦੇ ਫਰੀ ਓਪਰੇਸ਼ਨ ਕੀਤੇ ਜਾਣੇ ਹਨ। ਇਸੇ ਤਰਾਂ ਦੇਹਰਾਦੂਨ ਜੋਲੀ ਗਰਾਂਟ ਤੋਂ ਡਾ. ਸਵਾਮੀ ਰਾਮ ਜੀ ਦੇ ਹਾਸਪਿਟਲ ਤੋਂ ਡਾਕਟਰਾਂ ਦੀ ਟੀਮ ਨੇ ਅਉਣਾ ਹੈ ਜੋ ਕਿ ਲੱਖਾਂ ਰੁਪਏ ਦੀਆਂ ਫਰੀ ਦਵਾਈਆਂ ਸੰਗਤਾਂ ਨੂੰ ਚੈਕਅਪ ਕਰਕੇ ਦਵਾਈਆਂ ਦੇਣਗੇ।) ਇਹ ਇਕ ਉਤਸ਼ਾਹ ਸੀ ਜੋ ਉਨ੍ਹਾਂ ਸੰਗਤਾਂ ਵਿੱਚ ਪੈਦਾ ਹੋਇਆ ਜਿਹੜੇ 1986 ਤੋਂ ਪਹਿਲਾਂ ਤਮਾਕੂ ਬੀਜਦੇ ਸਨ, ਜਰਦੇ ਵਿਚ ਤਮਾਕੂ ਖਾਂਦੇ ਸਨ, ਸ਼ਰਾਬ ਪੀਂਦੇ ਸਨ ਅਤੇ ਸੱਪਾਂ, ਭੂਤਾਂ-ਪ੍ਰੇਤਾਂ, ਦਰੱਖਤਾਂ ਨੂੰ ਮੱਥੇ ਟੇਕਦੇ ਸਨ; ਤਾਂਤਰੀ ਲੋਕ ਇਨ੍ਹਾਂ ਨੂੰ ਖੂਬ ਲੁੱਟ ਰਹੇ ਸਨ ਪਰ ਜਦੋਂ ਗੁਰਮਤਿ ਦਾ ਪ੍ਰਕਾਸ਼ ਹੋਇਆ, ਉਸ ਸਮੇਂ ਇਹ ਪਖੰਡਾਂ ਦੀ ਖੇਲ੍ਹ ਕਰਨ ਵਾਲੇ ਲੋਕ ਆਪਣੇ ਆਪ ਹੀ ਰੋਪੜ, ਬਨੂੰੜ, ਰਾਜਪੁਰਾ, ਅੰਬਾਲਾ, ਪਟਿਆਲਾ ਅਤੇ ਫਤਹਿਗੜ੍ਹ ਦੇ ਇਲਾਕੇ ਵਿਚੋਂ ਅਲੋਪ ਹੋ ਗਏ ਅਤੇ ਇਹ ਸੁਚੱਜਾ ਤੇ ਸਚਿਆਰ ਜੀਵਨ ਦ੍ਰਿਸ਼ਟੀ ਗੋਚਰੇ ਹੋਣ ਲੱਗਿਆ। ਨਸ਼ੇ ਛੱਡਣ ਨਾਲ ਜਨਤਾ ਦੀ ਸਿਹਤ ਉਤੇ ਬਹੁਤ ਚੰਗਾ ਅਸਰ ਪਿਆ। ਪ੍ਰਸਪਰ ਮਿਲਵਰਤਣ ਦਾ ਭਾਵ, ਸੇਵਾ ਕਰਨ ਦੀ ਲਾਲਸਾ ਨਾਲ ਇਕ ਬੜਾ ਨਿਰੋਇਆ ਭਾਈਚਾਰਾ ਹੋਂਦ ਵਿੱਚ ਆਇਆ। ਇਲਾਕੇ ਦੇ ਲੋਕਾਂ ਦੀ ਆਰਥਿਕ ਹਾਲਤ ਨਸ਼ੇ ਛੱਡਣ ਨਾਲ ਪਲਟਾ ਖਾ ਗਈ, ਬਹੁਤ ਸੋਹਣੀ ਖੇਤੀ ਅਤੇ Dairy farming ਹੋਣ ਲੱਗੀ। ਬੱਚੇ ਪੜ੍ਹਾਈ-ਲਿਖਾਈ ਵਿੱਚ ਆਪਣਾ ਤਾਣ ਲਾਉਣ ਲਗੇ ਅਤੇ ਇਹੀ ਇਲਾਕੇ ਜਿਨ੍ਹਾਂ ਨੂੰ backward ਸਮਝ ਕੇ ਕੋਈ ਪ੍ਰਚਾਰਕ ਇਨ੍ਹਾਂ ਥਾਵਾਂ ਤੇ ਆਇਆ ਨਹੀਂ ਸੀ ਕਰਦਾ; ਅੱਜ ਇਹ ਅਗਾਂਹ-ਵਧੂ ਹੋਣ ਦੇ ਪ੍ਰਤੀਕ ਨਜਰ ਆਉਣ ਲਗੇ ਹਨ । ਪਿੰਡਾਂ-ਪਿੰਡਾਂ ਵਿੱਚ ਆਸਾ ਜੀ ਦੀ ਵਾਰ ਦੇ ਕੀਰਤਨ ਕਰਨ ਵਾਲੇ, ਆਪਣੀਆਂ ਹੋਰ ਧਾਰਮਿਕ ਕ੍ਰਿਆਵਾਂ ਨਿਭਾਉਣ ਵਾਲੇ ਪੈਦਾ ਹੋ ਗਏ ਅਤੇ ਇਕ ਤਰ੍ਹਾਂ ਨਾਲ ਇਨ੍ਹਾਂ ਇਲਾਕਿਆਂ ਵਿਚ ਇਨਕਲਾਬ ਹੀ ਆ ਗਿਆ । ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਦੇ ਆਦਰਸ਼ਾਂ ਵਿਚ ਕਿਸੇ ਮਜ਼ਬ, ਸੰਪ੍ਰਦਾ, ਕਿਸੇ ਰਜਸੀ ਪਾਰਟੀ ਨਾਲ, ਨਾ ਹੀ ਹਿੱਤ ਅਤੇ ਨਾ ਹੀ ਅਹਿਤ ਦੀ ਨੀਤੀ ਨੂੰ ਮੁਖ ਰਖ ਕੇ ਉਸ ਮੁਤਾਬਿਕ ਕੰਮ ਹੁੰਦਾ ਰਿਹਾ ਹੈ। ਅਸੀਂ ਸਰਬਤ ਦਾ ਭਲਾ ਚਾਹੁੰਦੇ ਹੋਏ ਅੱਗੇ ਵਧਦੇ ਗਏ ਅਤੇ ਕਿਸੇ ਨਾਲ ਵੀ ਅਸੀਂ confrontation ਵਿੱਚ ਨਾ ਆਏ। ਇਕੋ ਆਤਮਾ ਸਾਰਿਆਂ ਵਿੱਚ ਪ੍ਰੀਪੂਰਨ ਸਮਝ ਕੇ ਇਸ ਦਾ ਪ੍ਰਕਾਸ਼ ਹਨ੍ਹੇਰਿਆਂ ਹਿਰਦਿਆਂ ਵਿਚ ਫੈਲਾਉਣਾ, ਇਹ ਸਾਡਾ ਆਦਰਸ਼ ਹੈ। ਜਦੋਂ ੧੯੯੩ ਵਿਚ ਪਟਿਆਲਾ, ਰੋਪੜ, ਫਤਹਿਗੜ੍ਹ ਸਾਹਿਬ ਦੇ ਪਿੰਡ ਹੜ੍ਹਾਂ ਦੀ ਮਾਰ ਵਿੱਚ ਆਏ ਤਾਂ ਉਸ ਸਮੇਂ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਦੇ ਮੈਂਬਰਾਂ ਨੇ ਘਰ-ਘਰ ਵਿੱਚ ਜਾ ਕੇ ਲੋੜੀਂਦੀਆਂ ਵਸਤਾਂ, ਵਸਤਰ ਅਤੇ ਹੋਰ ਅਨੇਕਾਂ ਚੀਜਾਂ ਨਾਲ ਸਹਾਇਤਾ ਕੀਤੀ। ਸਕੂਲ ਦੇ ਬੱਚਿਆਂ ਨੂੰ ਨਵੇਂ ਸਿਰਿਓ ਪੁਸਤਕਾਂ, ਵਰਦੀਆਂ, ਬੂਟ ਲੈ ਕੇ ਦਿਤੇ, ਸਕੂਲਾਂ ਨੂੰ disinfect ਕਰਾ ਕੇ ਸਫੈਦੀ ਕਰਾਈ, ਗਿਰੇ ਹੋਏ ਮਕਾਨਾਂ ਨੂੰ ਮੁੜ ਉਸਾਰਿਆ । ਇਸ ਮੰਤਵ ਲਈ ਮਿਸ਼ਨ ਵੱਲੋਂ ਉਸ ਸਮੇਂ ੨੦ ਲੱਖ ਰੁਪਏ, ਬਿਨਾਂ ਕਿਸੇ ਤੋਂ ਪ੍ਰਸੰਸਾ ਲਏ, ਲੋੜਵੰਦਾਂ ਲਈ



**ਅਭੁੱਲ ਯਾਦ ਸੰਤ ਮਾਤਾ ਬੀਜੀ ਜੀ ਦੇਹਰਾਦੂਨ ਜੌਲੀਗਰਾਂਟ ਵਿਖੇ ਡਾ. ਸਵਾਮੀ ਰਾਮ ਜੀ ਨਾਲ ਜਿਨ੍ਹਾ ਨੇ ਬੀਜੀ ਨੂੰ ਪਛਾਣ ਕੇ ਆਪਣੇ ਪਿਛਲੇ ਜਨਮ ਦੀ ਮਾਂ ਦੱਸਿਆ।**



**ਅਭੁੱਲ ਯਾਦ "ਸੰਤ ਮਹਾਰਾਜ ਰਤਵਾੜਾ ਸਾਹਿਬ ਵਾਲੇ ਅਤੇ ਪਰਮ ਸਤਿਕਾਰਯੋਗ ਬੀਜੀ ਰਤਵਾੜਾ ਸਾਹਿਬ ਵਿਖੇ**

ਖਰਚ ਕੀਤੇ, ਅਨੇਕਾਂ ਹੀ ਲੜਕੀਆਂ ਜਿਨ੍ਹਾਂ ਦੇ ਦਾਜ ਹੜ੍ਹ ਗਏ ਸਨ, ਉਨ੍ਹਾਂ ਦੀਆਂ ਸ਼ਾਦੀਆਂ ਲਈ ੩੦ ਸੂਟ, ੩੧ ਭਾਂਡੇ, ੪ ਬਿਸਤਰੇ, ਆਟਾ, ਖੰਡ ਅਤੇ ਲੋੜੀਂਦੀਆਂ ਵਸਤਾਂ ਹਰ ਇਕ ਨੂੰ ਦੇ ਕੇ ਕੀਤੇ ਗਏ । ਇਸ ਤਰ੍ਹਾਂ ਨਿਸ਼ਕਾਮ ਸੇਵਾ ਦਾ ਭਾਵ ਗੁਰਮਤਿ ਦੇ ਧਾਰਨੀਆਂ ਵਿੱਚ ਪ੍ਰਵੇਸ਼ ਕਰ ਗਿਆ । ਇਹ ਮਿਸ਼ਨ ਆਪਣੇ ਆਦਰਸ਼ਾਂ ਦੀ ਪ੍ਰਾਪਤੀ ਲਈ ਦਿਨ ਰਾਤ ਅੱਗੇ ਵਧਦਾ ਗਿਆ ਅਤੇ ਅਧਿਆਤਮਵਾਦ ਦੇ ਗੂੜ੍ਹ ਵਿਸ਼ਿਆਂ ਤੇ ਅਧਾਰਿਤ 45 ਦੇ ਕਰੀਬ ਹਿੰਦੀ ਅੰਗਰੇਜੀ ਅਤੇ ਪੰਜਾਬੀ ਵਿੱਚ ਪੁਸਤਕਾਂ ਛਾਪੀਆਂ ਗਈਆਂ। ਇਨ੍ਹਾਂ ਪੁਸਤਕਾਂ ਦੀ ਐਨੀ ਖਿਚ ਪਈ ਕਿ ੧੩੦੦੦ ਹਜਾਰ ਪੁਸਤਕਾਂ 1996 ਦੇ ਸਮਾਗਮ ਵਿੱਚ ਤਿੰਨ ਦਿਨ ਵਿੱਚ ਹੀ ਸੰਗਤਾਂ ਪਾਸ ਪਹੁੰਚ ਗਈਆਂ। ਅੱਜ ਇਨ੍ਹਾਂ ਪੁਸਤਕਾਂ ਦੀ ਮੰਗ ਸੰਸਾਰ ਅੰਦਰ ਬਹੁਤ ਵੱਧ ਚੁਕੀ ਹੈ ਚਾਹਵਾਨ ਮਹਾਂਪੁਰਖਾਂ ਦੇ ਪਿਆਰੇ ਦੇਸ਼ਾਂ ਵਿਦੇਸ਼ਾਂ ਵਿੱਚ ਬੈਠੇ ਇਨ੍ਹਾਂ ਪੁਸਤਕਾਂ ਨੂੰ ਆਪ ਪੜ੍ਹ ਕੇ ਧੰਨ ਧੰਨ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੂੜ੍ਹ ਸਿਧਾਂਤਾਂ ਤੋਂ ਜਾਣੂੰ ਹੋ ਰਹੇ ਹਨ । ਅਗੇ ਹੋਰ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਵਿੱਚ ਵੰਡ ਰਹੇ ਹਨ। ਅਪ੍ਰੈਲ ੧੯੯੫ ਦੀ ਸ਼ੁਭ ਵਿਸਾਖੀ ਨੂੰ ਸੰਤ ਮਾਤਾ ਜੀ ਦੇ ਕਰ ਕੰਵਲਾਂ ਰਾਹੀਂ ਰਿਲੀਜ ਕੀਤਾ ਆਤਮ ਮਾਰਗ ਮੈਗਜੀਨ ਜਿਸ ਵਿੱਚ ਅਨੁਭਵੀ ਮਹਾਂਪੁਰਸ਼ਾਂ ਦੇ ਲੇਖ ਜੋ ਦਵੈਤ ਰਹਿਤ ਸਨ ਅਤੇ ਉਨ੍ਹਾਂ ਵਿਦਵਾਨਾਂ ਦੇ ਲੇਖ, ਜਿਨ੍ਹਾਂ ਦੇ ਅੰਦਰ ਗੁਰਮਤਿ ਦਾ ਪ੍ਰਕਾਸ਼ ਹੈ, ਛਾਪੇ ਜਾਂਦੇ ਹਨ । ਬੇਅੰਤ ਪੱਤਰ ਸਭਨਾਂ ਸੰਸਥਾਵਾਂ ਵੱਲੋਂ ਇਸਦੀ ਪ੍ਰਸੰਸਾ ਵਿੱਚ ਅਸਾਨੂੰ ਪੁਜ ਰਹੇ ਹਨ ਕਿਉਂਕਿ ਅਨੁਭਵੀ ਵਿਦਵਾਨਾਂ, ਮਹਾਂਪੁਰਸ਼ਾਂ ਦੇ ਸਤਿ ਦੀ ਖੋਜ ਵਿੱਚ ਲਿਖੇ ਲੇਖ ਇਸ ਵਿੱਚ ਪ੍ਰਕਾਸ਼ਿਤ ਹੁੰਦੇ ਹਨ । ਰਾਜਨਿਤਕ ਉਲਝਣਾਂ ਅਤੇ ਸੰਪਰਦਾਇਕ ਵਖੇਰਵਿਆਂ ਤੋਂ ਅਸੀਂ ਬਿਲਕੁਲ ਨਿਰਲੇਪ ਰਹਿ ਕੇ ਗੁਰੂ ਗ੍ਰੰਥ ਸਾਹਿਬ ਜੀ ਦੇ ਸਿਧਾਂਤਾਂ ਅਤੇ ਗੁਰਮਤਿ ਨਾਲ ਮੇਲ ਖਾਂਦੇ ਇਤਿਹਾਸਕ ਲੇਖ ਪਾਠਕਾਂ ਦੀ ਸੇਵਾ ਵਿੱਚ ਛਾਪੇ ਜਾਂਦੇ ਹਨ । ਜਿਨ੍ਹਾਂ ਲੇਖਾਂ ਤੋਂ ਕੋਈ ਭਰਮ ਪੈਦਾ ਹੋਵੇ, ਕੋਈ ਵਹਿਮ ਉਤਪੰਨ ਹੁੰਦਾ ਹੋਵੇ, ਰਾਗ-ਦਵੈਸ਼ ਦਾ ਕੋਈ ਜਜਬਾ ਜਾਗਦਾ ਹੋਵੇ, ਉਹ ਲੇਖ ਇਸ ਮੈਗਜੀਨ ਵਿਚ ਅੰਕਿਤ ਨਹੀਂ ਹੁੰਦੇ ।



ਬੀਜੀ ਜੀ 1994 ਵਿੱਚ ਹੜ੍ਹ ਪੀੜਤਾਂ ਨੂੰ ਧਰਵਾਸ ਦਿੰਦੇ ਹੋਏ ਨਾਲ ਹਨ ਸੰਤ ਮਹਾਰਾਜ ਰਤਵਾੜਾ ਸਾਹਿਬ ਅਤੇ ਸੇਵਾਦਾਰ



**ਬੀਜੀ ਜੀ ਦਾਊਦਪੁਰ ਵਿਖੇ 'ਸੰਤ ਹੀਰਾ ਸਿੰਘ ਬਲਾਕ' ਦਾ ਉਦਘਾਟਨ ਕਰਦੇ ਹੋਏ**

ਸਾਡਾ ਜੋ ਪ੍ਰਮ ਆਦਰਸ਼ ਹੈ, ਜਿਸ ਦੇ ਚਾਨਣੇ ਵਿੱਚ ਅਸੀਂ ਆਪਣੇ ਲਕਸ਼ ਵੱਲ ਨੂੰ ਵਧ ਰਹੇ ਹਾਂ, ਉਹ ਹੈ -

***ਬ੍ਰਹਮੁ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ ॥***
***ਆਤਮ ਪਸਾਰਾ ਕਰਣ ਹਾਰਾ***
***ਪ੍ਰਭ ਬਿਨਾਂ ਨਹੀ ਜਾਣੀਐ ॥***
***ਅੰਗ-੮੪੬***

ਅੱਜ ਜਦੋਂ ਇਹ ਮੈਗਜੀਨ ਆਪਣੇ ਪੰਦਰਵੇਂ ਸਾਲ ਵਿੱਚ ਪੈਰ ਰਖ ਰਿਹਾ ਹੈ । ਅਸੀਂ ਸੰਸਾਰ ਦੇ ਸਾਰੇ ਵਿਦਵਾਨਾਂ, ਲੇਖਕਾਂ, ਅਨੁਭਵੀ ਮਹਾਂਪੁਰਸ਼ਾਂ ਦੇ ਚਰਨਾਂ ਵਿੱਚ ਬੇਨਤੀ ਕਰਦੇ ਹਾਂ ਕਿ ਉਹ ਆਪਣੇ ਸੁਲੇਖ ਅਸਾਨੂੰ ਭੇਜਣ, ਜੋ ਅਸਾਡੇ ਉਪਰ ਲਿਖੇ ਆਦਰਸ਼ ਦੇ ਫਰੇਮ ਵਿੱਚ ਪੂਰੀ ਤਰ੍ਹਾਂ ਨਾਲ ਫਿੱਟ ਆਉਂਦੇ ਹੋਣ । ਅਦਾਰਾ ਆਤਮ ਮਾਰਗ ਅੰਤਮ ਸੱਚ ਵਿੱਚ ਪੂਰਾ ਯਕੀਨ ਰੱਖਦਾ ਹੈ । ਇਸ ਸੱਚ ਦੀ ਪ੍ਰਾਪਤੀ ਲਈ ਲਿਖੇ ਲੇਖਾਂ ਦਾ ਪੂਰੀ ਤਰਾਂ ਸਨਮਾਨ ਕਰਦੇ ਹਾਂ । ਸੰਪ੍ਰਦਾਇਕ ਵਖੇਵੇਂ ਰਾਜਸੀ ਉਲਝਣਾਂ, ਖੰਡਨ-ਮੰਡਨ ਤੋਂ ਉਚੇ ਉਠ ਕੇ ਅਸਾਡਾ ਸਿਧਾਂਤ ਹੈ -

***ਬਿਸਰਿ ਗਈ ਸਭ ਤਾਤਿ ਪਰਾਈ ॥***
***ਜਬ ਤੇ ਸਾਧਸੰਗਤਿ ਮੋਹਿ ਪਾਈ ॥***
***ਨਾ ਕੋ ਬੈਰੀ ਨਹੀ ਬਿਗਾਨਾ***
***ਸਗਲ ਸੰਗਿ ਹਮ ਕਉ ਬਨਿ ਆਈ ॥***
***ਅੰਗ - ੧੨੯੯***

ਇਸ ਮੈਗਜੀਨ ਦੀ ਪਹੁੰਚ ਬਾਹਰਲੇ ਦੇਸ਼ਾਂ ਅਤੇ ਭਾਰਤ ਵਰਸ਼ ਦੇ ਸਾਰਿਆਂ ਸੂਬਿਆਂ ਤਾਂਈਂ ਹੋ ਗਈ ਹੈ।

ਸਮੇਂ ਦੀ ਨਜਾਕਤ ਨੂੰ ਸਮਝਦੇ ਹੋਏ ਵੱਧ ਰਹੇ ਭਿਆਨਕ ਰੋਗਾਂ ਦੀ ਰੋਕਥਾਮ ਵਾਸਤੇ ਸਰਬੱਤ ਦੇ ਭਲੇ ਲਈ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰਸਟ ਵੱਲੋਂ ਸੰਤ ਮਾਤਾ ਬੀਜੀ ਰਣਜੀਤ ਕੌਰ ਜੀ ਦੇ ਅਸ਼ੀਰਵਾਦ ਨਾਲ ਇਸ ਸਾਲ ਜਨਵਰੀ 2009 ਤੋਂ ਪੂਰਨਮਾਸ਼ੀ ਦੀ ਰਾਤ ਨੂੰ ਨਵਾਂ ਪ੍ਰੋਗਰਾਂਮ ਚਲਾਇਆ ਗਿਆ ਹੈ। ਜਿਸ ਵਿੱਚ ਅਯੁਰਵੈਦ ਦੇ ਸੁ-ਪ੍ਰਸਿਧ ਵੈਦ ਮੇਘ ਨਾਥ ਜੀ ਫਫੜੇ ਭਾਈ ਕੇ ਤੋਂ ਪਹੁੰਚ ਕੇ ਸੰਗਤਾਂ ਨੂੰ ਅਯੁਰਵੈਦਿਕ ਚੰਦਰਮਾਂ ਦੀ ਰਿਸ਼ਮਾਂ ਵਿੱਚ ਜੜ੍ਹੀਆਂ ਬੂਟੀਆਂ ਦੁਆਰਾ ਦਰਗਾਹੀ ਪ੍ਰਸ਼ਾਦ ਦੇ ਰੂਪ ਵਿੱਚ ਤਿਆਰ

ਕੀਤੀ ਖੀਰ ਛਕਾਈ ਜਾਂਦੀ ਹੈ ਅਤੇ ਅਸਥਾਨ ਦੇ ਸੇਵਾਦਾਰ ਬਾਬਾ ਹਰਪਾਲ ਸਿੰਘ ਜੀ ਦੁਆਰਾ ਗੁਰ ਮੰਤਰ ਚਕਿਤਸਾ ਦੁਆਰਾ ਨਾਮ ਅਭਿਆਸ ਕਰਵਾਇਆ ਜਾਂਦਾ ਹੈ । ਜੁਲਾਈ ਮਹੀਨੇ ਤੱਕ ਸੱਤ ਪੂਰਨਮਾਸ਼ੀਆਂ ਰਤਵਾੜਾ ਸਾਹਿਬ ਵਿਖੇ ਭਰ ਚੁਕੀਆਂ ਹਨ । ਜਿਨ੍ਹਾਂ ਦਾ ਨਤੀਜਾਂ ਦੇਖਣ ਨੂੰ ਮਿਲਿਆ ਜਿਹੜੀਆਂ ਬਿਰਧ ਮਾਈਆਂ ਨੇੜੇ ਦੇ ਪਿੰਡਾਂ ਵਿਚੋਂ ਤੁਰ ਕੇ ਰਤਵਾੜਾ ਸਾਹਿਬ ਨਹੀਂ ਆ ਸਕਦੀਆਂ ਸਨ ਉਹ ਆਪਣੇ ਆਪ ਚਲ ਕੇ ਆਉਣ ਲਗ ਪਈਆਂ ਹਨ । ਦਮੇ ਦੇ, ਸ਼ੁਗਰ ਦੇ ਅਤੇ ਅਨੇਕਾਂ ਭਿਆਨਕ ਰੋਗੀਆਂ ਦੇ ਰਤਵਾੜਾ ਸਾਹਿਬ ਪੂਰਨਮਾਸ਼ੀ ਤੇ ਆ ਕੇ ਦੱਸੇ ਪ੍ਰਹੇਜ ਮੁਤਾਬਿਕ ਰੋਗ ਟੁੱਟ ਰਹੇ ਹਨ ।




**ਬੀਜੀ ਜੀ ਜੌਲੀ ਗਰਾਂਟ (ਦੇਹਰਾਦੂਨ) ਵਿਖੇ ਮੇਡੀਕਲ ਕਾਲਜ ਦੇ ਸ਼ਿਲਾਨਿਆਸ ਸਮਾਰੋਹ ਵਿਖੇ ਸੰਬੋਧਨ ਕਰਦੇ ਹੋਏ ਨਾਲ ਡਾ. ਸਵਾਮੀ ਰਾਮ ਜੀ ਅਤੇ ਸੰਤ ਮਹਾਰਾਜ ਰਤਵਾੜਾ ਸਾਹਿਬ**

ਇਸੇ ਤਰ੍ਹਾਂ ਬਿਰਧਾਂ ਦੀ ਸੇਵਾ ਸੰਭਾਲ ਲਈ ਗੁਰਦੁਆਰਾ ਰਤਵਾੜਾ ਸਾਹਿਬ ਵਿਖੇ ਬਿਰਧ ਆਸ਼ਰਮ ਬਣਨ ਜਾ ਰਿਹਾ ਹੈ ਜਿਸ ਦੇ ਸ਼ਿਲਾਨਿਆਸ ਪੱਥਰ ਨੂੰ ਪਰਮ ਸਤਿਕਾਰਯੋਗ ਬੀਜੀ ਨੇ ਆਪਣੇ ਬਖਸ਼ਿਸ਼ ਭਰੇ ਕਰਕੰਵਲ ਲਗਾ ਦਿਤੇ ਹਨ । ਇਸ ਸਾਰੇ ਕਾਰਜ ਦੀ ਸੇਵਾ ਸਵਰਗੀਆ ਡਾ. ਸਰਨ ਸਿੰਘ ਦੀ ਧਰਮ ਸੁਪੱਤਨੀ ਮਹਾਨ ਦਾਨੀ ਬੀਬੀ ਅਮਰਜੀਤ ਕੌਰ ਦਿੱਲੀ ਵਾਲਿਆਂ ਦੇ ਸਮੂੰਹ ਪਰਿਵਾਰ ਨੇ ਕਰੋੜਾਂ ਰੁਪਏ ਖਰਚ ਕੇ ਕਰਨੀ ਹੈ। ਇਸ ਵਿੱਚ ਅਤਿਅਧੁਨਿਕ ਸਹੂਲਤਾਂ ਨਾਲ ਲੈਸ ੨੯ ਕਮਰੇ, ਸਾਰੀਆਂ ਅਤਿ ਅਧੁਨਿਕ ਸਹੂਲਤਾਂ ਵਾਲੇ ਵੱਡੇ ਯਾਤਰੂ ਨਿਵਾਸ, ਚਾਰ ਸਟਾਫ ਰੂਮ, ਮੈਡੀਕਲ ਵਿੰਗ, ਲਾਇਬਰੇਰੀ, ਕੌਮਿਊਨਿਟੀ ਰੂਮ ਡਾਈਨਿੰਗ ਰੂਮ, ਸਟੋਰ, ਗਿਰਨਗੀ ਵਾਤਾਵਰਣ ਸ਼ੁਧ ਰੱਖਣ ਵਾਸਤੇ ਸੁਰਬੀ ਐਸੋਸੀਏਟ ਆਰਕੀ ਟੈਕਟ ਚੰਡੀਗੜ੍ਹ ਵੱਲੋਂ ਡਿਜਾਇਨ ਤਿਆਰ ਕੀਤਾ ਗਿਆ ਹੈ।

ਸੰਤ ਬੀਜੀ ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰਸਟ ਦੇ ਚੇਅਰਪਰਸਨ ਜਿਨ੍ਹਾਂ ਨੂੰ ਮਾਣ ਪ੍ਰਾਪਤ ਹੈ ਜਿਨ੍ਹਾਂ ਦੇ ਪਤੀ ਪ੍ਰਮੇਸ਼ਰ ਵੀ ਇਕ ਸੰਤ, ਮਹਾਰਾਜ ਰਤਵਾੜਾ ਸਾਹਿਬ ਦੇ ਬਾਨੀ ਅਤੇ ਪਿਤਾ ਵੀ ਸੰਤ ਭਾਈ ਹੀਰਾ ਸਿੰਘ ਦਉਦਪੁਰੀਏ (ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੇ ਆਪਣੀ ਜਿੰਦਗੀ ਵਿੱਚ ਕਿਸੇ ਨੂੰ ਸੰਤ ਨਹੀਂ ਸੀ ਲਿਖਿਆ ਕਿਉਂਕਿ ਉਨ੍ਹਾਂ ਨੇ ਸਿਧਾ ਗੁਰੂ ਗ੍ਰੰਥ ਸਾਹਿਬ ਜੀ ਤੋਂ ਵਾਹਿਗੁਰੂ ਮੰਤਰ ਦੀ ਪ੍ਰਾਪਤੀ ਕੀਤੀ ਸੀ । ਆਪਨੇ ਇਕ ਪੁਸਤਕ "ਰੰਗਲੇ ਸੱਜਣ" ਲਿਖੀ ਜਿਸ ਵਿੱਚ ਪਰਮ ਸਤਿਕਾਰ ਯੋਗ ਬੀਜੀ ਦੇ ਪਿਤਾ ਨੂੰ ਸੰਤ ਭਾਈ ਹੀਰਾ ਸਿੰਘ ਨਾਲ ਸੰਬੋਧਨ ਕੀਤਾ ਹੋਇਆ ਹੈ।) ਸੰਤ ਮਾਤਾ ਬੀਜੀ ਜੀ ਦੀ ਰਹਿਨੁਮਾਈ ਹੇਠ ਰਤਵਾੜਾ ਸਾਹਿਬ ਚਲਾਏ ਜਾ ਰਹੇ ਹਨ । ਇਸੇ ਤਰ੍ਹਾਂ ਯੂਨੀਵਰਸਿਟੀ ਬਣਨ ਜਾ ਰਹੀ ਹੈ ਜਿਸ ਦੇ ਨਾਲ ਨਾਲ ਆਈ.ਟੀ. ਪਾਰਕ ਦੀ ਇਮਾਰਤ ਵੀ ਬਣਨ ਜਾ ਰਹੀ ਹੈ।




**ਸੰਤ ਮਾਤਾ ਬੀਜੀ ਜੀ ਸੁਨਾਮੀ ਲਹਿਰਾਂ ਵਿੱਚ ਤਾਮਿਲਨਾਡੂ ਵਿਖੇ ਟਰੱਕਾਂ ਨੂੰ ਹਰੀ ਝੰਡੀ ਦੇ ਕੇ ਤੋਰਦੇ ਹੋਏ।**

ਸੰਗਤਾਂ ਪ੍ਰਤੀ ਬੇਨਤੀ ਹੈ ਕਿ ਪਰਮ ਸਤਿਕਾਰਯੋਗ ਬੀਜੀ ਦਾ ਪਵਿੱਤਰ ਜਨਮ ਦਿਹਾੜਾ ਰਤਵਾੜਾ ਸਾਹਿਬ ਵਿਖੇ ਮਿਤੀ 8 ਅਗਸਤ ਨੂੰ ਬਹੁਤ ਧੂੰਮ-ਧਾਮ ਗੁ. ਰਤਵਾੜਾ ਸਾਹਿਬ ਨਾਲ ਮਨਾਇਆ ਜਾਣਾ ਹੈ ਜਿਸ ਵਿੱਚ ਖੀਰ ਮਾਲ ਪੂੜਿਆਂ ਦਾ ਲੰਗਰ ਅਤੁੱਟ ਵਰਤੇਗਾ। ਆਪ ਆਓ ਤੇ ਹੋਰਨਾਂ ਨੂੰ ਲਿਆਓ ਜੀ ।

(ਪੰਨਾ 28 ਦੀ ਬਾਕੀ)

ਚੀਜ਼ਾਂ ਇਹਦੇ ਵਿੱਚ ਨੇ - ਇੱਕ ਅੱਖਰ ਦੇ ਅੰਦਰ। ਸੋ ਪਹਿਲਾਂ ਅੱਖਰ ਵਿੱਚ ਆਉਣਾ ਪੈਂਦਾ ਹੈ, ਅੱਖਰ ਤੋਂ ਬਾਅਦ ਫਿਰ ਸ਼ਕਤੀ ਮਹਿਸੂਸ ਹੁੰਦੀ ਹੈ, ਫਿਰ ਉਹ ਜਿਹੜੀ ਤਾਕਤ ਹੈ ਜਿਸਨੂੰ ਇਹ denote ਕਰਦੀ ਹੈ, ਕਹਿ ਰਹੀ ਹੈ, ਉਹ ਇਹਦੇ ਵਿਚੋਂ ਪ੍ਰਗਟ ਹੋ ਜਾਂਦੀ ਹੈ। ਕਹਿੰਦੇ, ਇੱਕ ਅੱਖਰ ਵਿਚ ਆ ਜਾਏਗਾ ਸਾਰਾ ਕੁਝ।

***ਏਕ ਅਖਰੁ ਹਰਿ ਮਨਿ ਬਸਤ***
***ਨਾਨਕ ਹੋਤ ਨਿਹਾਲ॥ ਅੰਗ - ੨੬੧***

ਕਹਿੰਦੇ ਨੇ ਕਿ ਜੇ ਮਨ ਵਿੱਚ ਇੱਕ ਅੱਖਰ ਵਸ ਜਾਵੇ - 'ਵਾਹਿਗੁਰੂ', 'ਰਾਮ', 'ਅਲਹ', ਫਿਰ ਨਿਹਾਲ ਹੋ ਜਾਵੇਂਗਾ। ਕਿੱਥੇ ਨੂੰ ਲੈ ਗਈ ਸਾਨੂੰ ਬਾਣੀ? ਇੱਕ ਅੱਖਰ ਵੱਲ ਨੂੰ ਲੈ ਕੇ ਜਾਂਦੀ ਹੈ। ਸਾਰੇ ਗੁਰੂ ਗ੍ਰੰਥ ਸਾਹਿਬ ਦਾ ਸਿਧਾਂਤ, ਨਿਚੋੜ 'ਜਪੁਜੀ ਸਾਹਿਬ' ਹੈ। ਦਸ ਪਾਠ ਹਰ ਰੋਜ਼ ਜਪੁਜੀ ਸਾਹਿਬ ਦੇ ਕਰਨ ਵਾਲਾ ਮਹੀਨੇ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦਾ ਫਲ ਪ੍ਰਾਪਤ ਕਰ ਲੈਂਦਾ ਹੈ। ਜਪੁਜੀ ਸਾਹਿਬ ਦਾ ਨਿਚੋੜ ਹੈ -

***ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ***
***ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥***
***॥ ਜਪੁ ॥***
***ਆਦਿ ਸਚੁ ਜੁਗਾਦਿ ਸਚੁ ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥ ਅੰਗ - ੧***

ਹੁਣ ਇਹਦਾ ਤੱਤ ਕੀ ਹੈ? ਇਹਦਾ ਤੱਤ ਹੈ, 'ਵਾਹਿਗੁਰੂ' ਅੱਖਰ। ਹੁਣ ਵਾਹਿਗੁਰੂ ਅੱਖਰ ਦਾ ਵੀ ਤੱਤ ਅਗਾਹਾਂ ਚਾਹੀਦਾ ਹੈ, ਉਹ ਕਾਹਦੇ ਵਿੱਚ ਹੈ? ਕਹਿੰਦੇ, ਇਹ ਅਨੁਭਵ ਵਿਚ ਹੈ। ਉਥੇ ਅੱਖਰ ਨਹੀਂ ਹੈ, ਉੱਥੇ ਉਹ ਹੈ ਜਿਹਨੂੰ ਅੱਖਰ denote ਕਰ ਰਿਹਾ ਹੈ (ਪ੍ਰਗਟ ਕਰ ਰਿਹਾ ਹੈ), ਦੱਸ ਰਿਹਾ ਹੈ, ਜਿਸ ਦੇ ਬਾਰੇ ਇਸ਼ਾਰਾ ਕਰ ਰਿਹਾ ਹੈ ਇਹ ਪਰਮ ਜੋਤੀ ਹੈ -

***ਪੂਰਨ ਜੋਤ ਜਗੈ ਘਟ ਮੈ***
***ਤਬ ਖਾਲਸ ਤਾਹਿ ਨਖਾਲਸ ਜਾਨੈ॥***

ਸੋ ਇਹ ਸਾਰੇ ਇੱਕ ਅੱਖਰ ਵਿੱਚ ਆ ਗਏ - 'ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਯਰ॥ ਕੀਨੇ ਰਾਮ ਨਾਮ ਇਕ ਆਖ੍ਯਰ॥ ਕਿਨਕਾ ਏਕ ਜਿਸੁ ਜੀਅ ਬਸਾਵੈ॥' ਜੇ ਇਹਦੇ ਅੰਦਰ ਇੱਕ ਕਿਨਕਾ ਵੀ ਵਸ ਜਾਵੇ, ਪੂਰਾ ਤਾਂ impossible (ਅਸੰਭਵ) ਹੈ, ਕਿਸੇ ਕਿਸੇ ਦੇ ਪੂਰਾ ਵਸਦੈ, ਤੇ ਉਹ ਫਿਰ ਪੂਰਾ ਹੋ ਜਾਂਦਾ ਹੈ, ਅਧੂਰਾ ਨਹੀਂ ਰਿਹਾ ਕਰਦਾ; ਜੇ ਇੱਕ ਅੱਖਰ ਵੀ, ਇਕ ਕਿਣਕੇ ਜਿੰਨਾ ਵੀ ਅੰਦਰ ਵਸ ਜਾਵੇ - 'ਤਾ ਕੀ ਮਹਿਮਾ ਗਨੀ ਨ ਆਵੈ', ਫਿਰ ਉਹਦੀ ਮਹਿਮਾ ਨੂੰ ਕੋਈ ਕਹਿ ਨਹੀਂ ਸਕਦਾ -

***ਸਾਧ ਕੀ ਮਹਿਮਾ ਬੇਦ ਨ ਜਾਨਹਿ॥***
***ਜੇਤਾ ਸੁਨਹਿ ਤੇਤਾ ਬਖਿਆਨਹਿ॥ ਅੰਗ - ੨੭੨***

ਫੇਰ ਉਹਦੀ ਮਹਿਮਾ ਨੂੰ ਕੋਈ ਜਾਣ ਨਹੀਂ ਸਕਦਾ - 'ਕਾਂਖੀ ਏਕੈ ਦਰਸ ਤੁਹਾਰੋ॥' ਲੋਚਾ ਲੱਗੀ ਹੋਵੇ ਜਿਸਦੇ ਹਿਰਦੇ ਵਿੱਚ ਕਿ ਮੈਨੂੰ ਦਰਸ਼ਨ ਹੋ ਜਾਵੇ ਉਸ ਪ੍ਰੀਪੂਰਨ ਪ੍ਰਮੇਸ਼ਰ ਦਾ, ਜੇ ਉਨ੍ਹਾਂ ਦੀ ਸੰਗਤ ਮਿਲ ਜਾਵੇ - ਲੋਚਾ ਵਾਲਿਆਂ ਦੀ, ਫਿਰ ਉਹ ਸੰਗਤਿ ਕੀ ਅਸਰ ਕਰਦੀ ਹੈ? ਮਹਾਰਾਜ ਕਹਿੰਦੇ - 'ਨਾਨਕ ਉਨ ਸੰਗਿ ਮੋਹਿ ਉਧਾਰੋ॥' ਉਧਾਰ ਹੋ ਜਾਂਦੈ ਮੇਰਾ, ਸਾਡਾ। ਉਨ੍ਹਾਂ ਦੀ ਸੰਗਤਿ ਮਿਲ ਜਾਵੇ ਜਿਹੜੇ ਦਰਸ਼ਨ ਨੂੰ ਲੋਚਦੇ ਫਿਰਦੇ ਨੇ, ਜਿਨ੍ਹਾਂ ਦੇ ਅੰਦਰ ਹਰ ਵਕਤ ਇੱਕੋ ਲਗਨ ਹੈ -

***ਸੀਨੇ ਖਿੱਚ ਜਿਨ੍ਹਾਂ ਨੇ ਖਾਧੀ,***
***ਉਹ ਕਰ ਆਰਾਮ ਨਹੀਂ ਬਹਿੰਦੇ।***
***ਨਿਹੁੰ ਵਾਲੇ ਨੈਣਾਂ ਕੀ ਨੀਂਦਰ,***
***ਉਹ ਦਿਨੇ ਰਾਤ ਪਏ ਵਹਿੰਦੇ।***
***ਇਕੋ ਲਗਨ ਲਗੀ ਲਈ ਜਾਂਦੀ,***
***ਹੈ ਟੋਰ ਅਨੰਤ ਉਨਹਾਂ ਦੀ।***
***ਵਸਲੋਂ ਉਰੇ ਮੁਕਾਮ ਨ ਕੋਈ***
***ਸੋ ਚਾਲ ਪਏ ਨਿੱਤ ਰਹਿੰਦੇ॥***

***ਚਸ਼ਮਾ ਇੱਛਾਬਲ ਤੇ ਡੂੰਘੀਆਂ ਸ਼ਾਮਾਂ***
***(ਡਾ. ਭਾਈ ਵੀਰ ਸਿੰਘ ਜੀ)***

ਐਸਿਆਂ ਦੀ ਜੇ ਸੰਗਤ ਮਿਲ ਜਾਵੇ, ਉਧਾਰ ਹੋ ਜਾਂਦਾ ਹੈ। ਸੋ ਇਹ ਸਾਰੇ ਨੂੰ ਜੇ ਅਸੀਂ ਇੱਕ ਗੱਲ ਵਿੱਚ ਕਹੀਏ ਤਾਂ ਨਿਚੋੜ ਕੀ ਹੋਇਆ? ਤਾਂ ਅਸੀਂ ਕਹਿੰਦੇ ਹਾਂ - 'ਬੰਦਗੀ ਕਰਨੀ, ਨਾਮ ਜਪਣਾ।'

ਗੁਰੂ ਦਸ਼ਮੇਸ਼ ਪਿਤਾ ਮਹਾਰਾਜ, ਅਨੰਦਪੁਰ ਸਾਹਿਬ ਦੇ ਅੰਦਰ ਅਨੇਕਾਂ ਸੰਗਤਾਂ ਦਾ ਉਧਾਰ ਕਰ ਰਹੇ ਨੇ। ਮਾਤਾ ਜੀਤੋ ਜੀ ਬਚਪਨ ਤੋਂ ਹੀ ਬਹੁਤ ਸੋਝੀ ਵਾਲੇ ਸਨ - ਪਿਛੋਂ ਹੀ ਪੂਰੇ ਆਏ ਸੀ ਸੰਸਾਰ ਦੇ ਅੰਦਰ। ਬਹੁਤ ਵੱਡੀ ਹਸਤੀ ਸੀ ਤੇ ਵੱਡੀ ਦੇਣ ਹੈ ਉਨ੍ਹਾਂ ਦੀ ਸਾਨੂੰ। ਗੁਰੂ ਮਹਾਰਾਜ ਨੇ ਅੰਮ੍ਰਿਤ ਤਿਆਰ ਕੀਤਾ। ਚਿੜੀਆਂ ਲੈ ਗਈਆਂ ਇਕ-ਇਕ ਕਤਰਾ, ਆਪਸ ਵਿਚ ਲੜ-ਲੜ ਕੇ ਉਥੇ ਹੀ ਸ਼ਹੀਦ ਹੋ ਗਈਆਂ। ਮਾਤਾ ਜੀ ਕੋਲ ਗੱਲ ਪਹੁੰਚੀ ਕਿ ਬਹੁਤ ਸ਼ਕਤੀਸ਼ਾਲ ਅੰਮ੍ਰਿਤ ਤਿਆਰ ਹੋ ਰਿਹੈ ਮਾਤਾ ਜੀ! ਕਿਹਾ ਵੀ ਕਿਹਨੇ? ਜਿਨ੍ਹਾਂ ਨੇ ਤਿਲਕ ਦੇ ਨਾਲ ਗੁਰ-ਗੱਦੀ ਤੇ ਬੈਠਿਆਂ ਕਰਦੇ ਸੀ, ਬਾਬਾ ਬੁੱਢਾ ਜੀ ਦੀ ਔਲਾਦ, ਬਾਬਾ ਰਾਮ ਕੁਇਰ ਜੀ। ਆਪ ਬ੍ਰਹਮਗਿਆਨੀ ਸੀ, ਜਾਣ ਗਏ ਕਿ ਐਨੀ ਸ਼ਕਤੀ ਤਾਂ ਸਾਂਭ ਨਹੀਂ ਹੋਣੀ। ਇਹ ਤਾਂ ਅਜਰ ਨੂੰ ਜਰਨਾ ਹੈ। ਨਾਮ ਦੀ ਹੀ ਸ਼ਕਤੀ ਨਹੀਂ ਸਾਂਭੀ ਜਾਂਦੀ, ਕੋਈ ਵਿਰਲਾ ਹੈ ਜਿਹੜਾ ਨਾਮ ਦੀ ਸ਼ਕਤੀ ਨੂੰ ਸਹਿਨ ਕਰਦਾ ਹੈ, ਸਾਰਿਆਂ ਤੋਂ ਨਹੀਂ ਸਾਂਭ ਹੁੰਦੀ। ਸੋਚਿਆ ਕਿ ਨਾਲ ਅੰਮ੍ਰਿਤ ਵੀ ਆ ਗਿਆ, ਇਹਦੀ ਸ਼ਕਤੀ ਕਿਸੇਂ ਸਹੀ ਜਾਊ ਕਿਉਂਕਿ ਮਨੁੱਖ ਦੇ ਵਿੱਚ ਤਾਕਤ ਨਹੀਂ ਹੈ। ਜਿੰਨੇ ਵਾਟ ਦਾ ਬਲਬ ਹੋਵੇ, ਓਨੇ ਵਾਟ ਦੀ ਬਿਜਲੀ ਸਹਿ ਸਕਦਾ ਹੈ। 240 ਵਾਟ ਵਾਲਾ 240 ਦੀ, 220 ਵਾਲਾ 220 ਦੀ, 440 ਵਾਟ ਵਾਲਾ, 440 ਦੀ। ਪਰ ਜੇ 11000 ਵਾਟ ਦੀ ਬਿਜਲੀ ਲਾ ਦੇਈਏ, ਸਾਰੇ ਹੀ ਬਲਬ ਜਲ ਜਾਣਗੇ, ਟਿਊਬਾਂ ਫਟ ਜਾਣਗੀਆਂ, ਸਾਰੀਆਂ ਮੋਟਰਾਂ ਸੜ ਜਾਣਗੀਆਂ ਕਿਉਂਕਿ ਉਨ੍ਹਾਂ ਦੇ ਵਿੱਚ ਸ਼ਕਤੀ ਨਹੀਂ ਹੈ ਸਹਿਣ

ਦੀ, ਜਰ ਜਾਣ ਦੀ।

ਮਾਤਾ ਜੀ! ਕੁਝ ਕਰੋ। ਐਨਾ ਤੇਜ ਨਹੀਂ ਸਹਿਆ ਜਾਣਾ ਕਿਸੇ ਤੋਂ, ਐਨਾ ਕਰਾਰਾ ਤੇਜ ਭਰ ਦਿੱਤਾ ਹੈ। ਮਾਤਾ ਜੀ ਗਏ, ਪਤਾਸ਼ਿਆਂ ਦੀ ਝੋਲੀ ਭਰ ਕੇ ਲੈ ਗਏ, ਮਹਾਰਾਜ ਜੀ ਵੱਲ ਦੇਖਿਆ। ਮਹਾਰਾਜ ਜੀ ਨੇ ਪਤਾਸ਼ੇ ਦੇਖੇ ਤੇ ਕਹਿੰਦੇ, "ਇਹ ਕੀ?" ਮਾਤਾ ਜੀ ਕਹਿੰਦੇ, ਮਹਾਰਾਜ! ਮਾਂ ਦਾ ਪਿਆਰ ਵੀ ਇਹਦੇ ਵਿੱਚ ਚਾਹੀਦੈ, ਪਿਆਰ ਲੈ ਕੇ ਆਈ ਹਾਂ - ਮੈਂ।" ਮਹਾਰਾਜ ਕਹਿੰਦੇ, "ਤੈਂ ਬੜਾ ਚੰਗਾ ਕਰਿਆ ਕਿਉਂਕਿ ਬੀਰ ਰਸ ਦੇ ਨਾਲ ਸ਼ਾਂਤੀ ਵੀ ਚਾਹੀਦੀ ਹੈ। ਬੀਰ ਰਸ, ਸ਼ਾਂਤੀ ਤੋਂ ਬਗੈਰ ਬਹੁਤ ਭਿਆਨਕ ਬਣ ਜਾਇਆ ਕਰਦਾ ਹੈ। ਸੋ, ਚੰਗਾ ਕਰਿਆ, ਤੂੰ ਸ਼ਾਂਤੀ ਵਾਸਤੇ ਪਤਾਸ਼ੇ ਲੈ ਆਈ।

ਸੋ ਮਾਤਾ ਜੀ ਇਕ ਦਿਨ ਕਹਿਣ ਲੱਗੇ ਮਹਾਰਾਜ ਦਸਵੇਂ ਪਾਤਸ਼ਾਹ ਜੀ ਨੂੰ ਕਿ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਦੀ ਬਾਣੀ ਦੇ ਅੰਦਰ ਨਾਮ ਦੀ ਬੜੀ ਮਹਿਮਾ ਹੈ। ਨਾਮ ਹੀ ਨਾਮ ਹੈ ਤੇ ਇਸ ਗੱਲ ਦਾ ਪਤਾ ਲਗਦਾ ਹੈ ਕਿ ਨਾਮ ਇੱਕ ਪਰੀਪੂਰਨ ਸ਼ਕਤੀ ਹੈ ਜਿਸ ਨੇ ਸਾਰੇ ਸੰਸਾਰ ਨੂੰ ਰਚਿਆ ਹੋਇਆ ਹੈ -

***ਨਾਮ ਕੇ ਧਾਰੇ ਸਗਲੇ ਜੰਤ ॥***
***ਨਾਮ ਕੇ ਧਾਰੇ ਖੰਡ ਬ੍ਰਹਮੰਡ ॥***
***ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ ॥***
***ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥***
***ਨਾਮ ਕੇ ਧਾਰੇ ਆਗਾਸ ਪਾਤਾਲ ॥***
***ਨਾਮ ਕੇ ਧਾਰੇ ਸਗਲ ਆਕਾਰ ॥***
***ਨਾਮ ਕੇ ਧਾਰੇ ਪੁਰੀਆ ਸਭ ਭਵਨ ॥***
***ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ ॥***
***ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ ॥***
***ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ॥***

***ਅੰਗ - ੨੮੪***

ਨਾਮ ਦੇ ਹੀ ਧਾਰੇ ਹੋਏ ਨੇ ਸਾਰੇ, ਨਾਮ ਦੀ ਹੀ ਸ਼ਕਤੀ ਸਾਰੇ ਕੰਮ ਕਰ ਰਹੀ ਹੈ - ਸਾਡੇ ਵਿੱਚ ਅਤੇ ਹਰੇਕ ਵਿੱਚ। ਉਸ ਨਾਮ ਤੱਕ ਪਹੁੰਚਣ ਦੀ, ਕੋਈ ਵਿਧੀ ਤਾਂ ਕਿਰਪਾ ਕਰਕੇ ਦੱਸੋ ਅਤੇ ਨਾਮ ਦੇ ਮਾਰਗ ਦੀ ਸੋਝੀ ਪਾਉ ਕਿਉਂਕਿ ਪਹਿਲੇ ਜਿੰਨੇ ਮਾਰਗ ਨੇ, ਸਾਰੇ ਬੜੇ ਚੋਮਪਲਚਿਓਟਦ (ਗੁੰਝਲਦਾਰ) ਨੇ। ਜੇ ਅਸੀਂ ਹਠ-ਯੋਗ ਕਰਦੇ ਹਾਂ - ਨੇਤੀ ਧੋਤੀ, ਨਿਉਲੀ ਕਰਮ ਵਗੈਰਾ ਕਪਾਲੀ ਆਦਿ, ਇਹ ਬੜੇ ਔਖੇ ਸਾਧਨ ਨੇ - ਕਰਨੇ ਹੀ ਔਖੇ ਨੇ। ਗ੍ਰਿਹਸਤੀ ਬੰਦਾ ਕਰ ਨਹੀਂ ਸਕਦਾ।

ਪ੍ਰਾਣਾਯਾਮ ਕਰਨਾ ਸ਼ੁਰੂ ਕਰ ਦਿਉ ਅੱਜਕਲ੍ਹ। ਦੱਸ ਹਜ਼ਾਰ ਬੰਦਿਆਂ ਵਿੱਚੋਂ ਇੱਕ ਤਾਂ ਲੰਘ ਜਾਊਗਾ ਪਰ 9999 ਬੰਦੇ ਪਾਗਲਖਾਨੇ ਚਲੇ ਜਾਣਗੇ ਤਾਂ ਝੱਲੇ ਹੋ ਜਾਣਗੇ ਕਿਉਂਕਿ ਆਦਮੀ ਦੇ ਅੰਦਰ ਤਾਕਤ ਨਹੀਂ ਹੈ। ਨ ਕੋਈ ਫਾਲਤੂ ਸਮਾਂ ਹੈ, ਨਾ proper guidance (ਯੋਗ ਅਗਵਾਈ) ਹੈ। ਗਰਮੀ ਖੁਸ਼ਕੀ ਦਿਮਾਗ ਵਿੱਚ ਐਨੀ ਪੈ ਜਾਂਦੀ ਹੈ ਕਿ ਉਹਨੂੰ ਅੱਗਾ-ਪਿੱਛਾ ਸੁੱਝਣ ਤੋਂ ਹੀ ਹਟ ਜਾਂਦਾ ਹੈ। ਬਾਕੀ ਜਿਹੜੇ ਯੋਗ ਦੇ ਹੋਰ ਸਾਧਨ ਨੇ - ਗਿਆਨ ਆਦਿ, ਉਨ੍ਹਾਂ ਵਿੱਚੋਂ ਇਕੱਲਾ ਗਿਆਨ ਵੀ ਆਦਮੀ ਨੂੰ ਖੁਸਕ ਬਣਾ ਦਿੰਦਾ ਹੈ, ਨਾਸਤਕ ਜਿਹਾ ਹੋ ਜਾਂਦਾ ਹੈ, ਕੁਝ ਵੀ ਨਹੀਂ ਉਹਦੇ ਅੰਦਰ ਰਹਿੰਦਾ। ਇੱਕ ਜਾਨਣ ਵਾਲੀ ਚੀਜ਼ ਜਾਣ ਲਈ ਪਰ ਜਾਨਣ ਨਾਲ ਹੀ ਨਹੀਂ ਗੱਲ ਬਣਦੀ। ਜੇ ਅੰਬ ਦੇ ਬਾਰੇ ਅਸੀਂ ਜਾਣ ਲਿਆ ਕਿ ਲੰਗੜੇ ਬਨਾਰਸੀ ਅੰਬ ਦੇ ਅੰਦਰ ਐਨੀਆਂ calories (ਗਿਜ਼ਾ) ਹੁੰਦੀਆਂ ਨੇ, ਐਨੀ ਸ਼ੂਗਰ ਹੁੰਦੀ ਐ, ਐਨਾ ਇਹਦੇ ਵਿੱਚ ਏਸਿਡ ਹੁੰਦਾ ਹੈ, ਇਸ ਤਰ੍ਹਾਂ ਇਹ ਪੈਦਾ ਹੁੰਦਾ ਹੈ - ਵਗੈਰਾ ਵਗੈਰਾ। ਜੇ ਉਹਦਾ analyse (ਵਿਸ਼ਲੇਸ਼ਣ) ਕਰ ਲਿਆ ਤਾਂ ਉਹਦਾ ਮਤਲਬ ਇਹ ਨਹੀਂ ਕਿ ਅਸੀਂ ਅੰਬ ਚੂਪ ਲਿਆ। ਗਿਆਨ ਤੇ practical (ਅਭਿਆਸ) ਵਿੱਚ ਫਰਕ ਹੋਇਆ ਕਰਦਾ ਹੈ।

ਸੋ ਮਹਾਰਾਜ! ਜਿਹੜੇ ਗਿਆਨਵਾਨ ਸੀ, ਉਹ ਨਿਰੇ ਗਿਆਨੀ ਬਣ ਗਏ - ਫੋਕੇ ਗਿਆਨੀ। ਕ੍ਰਿਪਾ ਕਰਕੇ ਆਪ ਵਿਸਥਾਰ ਪੂਰਵਕ ਦੱਸੋ ਕਿ ਕਿਸ ਤਰ੍ਹਾਂ ਨਾਲ ਇੱਕ ਜਗਿਆਸੂ ਪਰਮ ਸੁੱਖ ਤੱਕ ਪਹੁੰਚ ਸਕਦਾ ਹੈ। ਮਹਾਰਾਜ ਸੁਣ ਕੇ ਗੰਭੀਰ ਹੋ ਗਏ ਤੇ ਕਹਿਣ ਲੱਗੇ, ਦੇਖੋ! ਇਹ ਛੋਟਾ ਜਿਹਾ ਵਿਸ਼ਾ ਨਹੀਂ ਹੈ। ਸਾਰੀ ਜ਼ਿੰਦਗੀ ਦੀ ਇੱਕ ਬੜੀ ਭਾਰੀ ਜੱਦੋ-ਜਹਿਦ ਹੈ। ਇਹਨੂੰ ਜੇ ਆਦਮੀ ਧਿਆਨ ਨਾਲ ਕਰੇ ਤਾਂ ਤੁਰ ਪੈਂਦੈ, ਨਹੀਂ ਤਾਂ ਉੱਪਰ ਚੜ੍ਹਦੈ ਹੇਠਾਂ ਗਿਰ ਜਾਂਦਾ ਹੈ ਉਪਰ ਚੜ੍ਹਦਾ ਹੈ ਹੇਠਾਂ ਗਿਰ ਜਾਂਦਾ ਹੈ। ਦਸ ਕਦਮ ਉੱਪਰ ਨੂੰ ਗਿਆ, ੫੦ ਕਦਮ ਹੇਠਾਂ ਨੂੰ ਆ ਗਿਆ। ਇਹਨੂੰ ਪਤਾ ਨਹੀਂ ਰਹਿੰਦਾ। ਉੱਥੇ ਦਾ ਉੱਥੇ ਹੀ ਰਹਿੰਦਾ ਹੈ ਕਿਉਂਕਿ ਸਾਵਧਾਨ ਨਹੀਂ ਹੈ। ਪੂਰੀ ਤਰ੍ਹਾਂ ਨਾਲ ਨਾਮ ਵਲ ਲੱਗਿਆ ਨਹੀਂ ਹੈ, ਐਵੇਂ ਹੀ ਅੱਧ-ਸੁੱਤਾ ਜਿਹਾ ਤੁਰਿਆ ਫਿਰਦਾ ਹੈ। ਜਿੰਨਾ ਚਿਰ ਸਾਵਧਾਨਤਾ ਨਹੀਂ ਆਉਂਦੀ, purpose (ਮੰਤਵ) ਪੂਰੀ ਤਰ੍ਹਾਂ ਸਮਝ 'ਚ ਨਹੀਂ ਆਉਂਦਾ, ਤੇ ਲਗਨ ਨਹੀਂ ਲਗਦੀ, ਦ੍ਰਿੜ੍ਹਤਾ ਨਹੀਂ ਆਉਂਦੀ, ਮਹਾਰਾਜ ਕਹਿੰਦੇ, ਇਸ ਰਸਤੇ ਤੇ ਚੱਲਣਾ ਬੜਾ ਔਖਾ ਹੈ।

ਬੜੀ ਮੁਸ਼ਕਿਲ ਦੇ ਨਾਲ, ਆਦਮੀ ਜਿਸ ਲਾਈਨ ਤੇ ਪੈਦਾ ਹੋਇਆ ਹੈ ਮਾਂ ਦੇ ਪੇਟ ਵਿੱਚੋਂ, ਇੱਥੇ ਵੀ ਜੇ ਖੜ੍ਹਾ ਰਹਿ ਜਾਵੇ ਤਾਂ ਭੀ ਬੜੇ ਭਾਗਾਂ ਵਾਲਾ ਹੈ। ਪਰ ਹੁੰਦਾ ਕੀ ਹੈ? ਅਸੀਂ ਐਸੀਆਂ ਚੀਜ਼ਾਂ ਬੀਜ ਦਿੰਦੇ ਹਾਂ ਕਿ ਪੈਦਾ ਹੋਣ ਨਾਲੋਂ ਬਹੁਤ ਭਾਰੇ ਹੋ ਕੇ ਜਾਂਦੇ ਹਾਂ ਕਿ ਜਦ ਭਾਰੇ ਹੋ ਕੇ ਜਾਂਦੇ ਹਾਂ, ਫਿਰ ਅਸੀਂ higher planets (ਉਚਿਆਂ ਖੰਡਾਂ) ਤੇ ਨਹੀਂ ਜਾ ਸਕਦੇ। ਅਸੀਂ ਫਿਰ ਪਾਤਾਲ ਵਿੱਚ ਜਾਵਾਂਗੇ - lower planets ਵਿੱਚ (ਹੇਠਲੇ ਮੰਡਲਾਂ ਵਿੱਚ) ਜਿਨ੍ਹਾਂ ਨੂੰ ਨਰਕ ਕਿਹਾ ਜਾਂਦਾ ਹੈ। ਛੋਟੀਆਂ ਜੂਨਾਂ ਵਿੱਚ ਜਾਵਾਂਗੇ ਕਿਉਂਕਿ ਅਸੀਂ ਆਪਣੇ ਆਪ ਨੂੰ ਨਰਕ ਦਾ ਅਧਿਕਾਰੀ ਬਣਾ ਲਿਆ। ਕਹਿੰਦੇ, ਇਸ ਪਾਸੇ ਵੱਲ ਪੂਰੀ ਸਾਵਧਾਨਤਾ ਹੋਵੇ, ਲਗਨ ਹੋਵੇ, ਸੋਝੀ ਹੋਵੇ ਤੇ ਫਿਰ ਕਦਮ-ਬ-ਕਦਮ ਤੁਰੇ, ਤਾਂ ਗੱਲ ਬਣਦੀ ਹੈ, ਨਹੀਂ ਤਾਂ ਚਲਦੀ ਹੀ ਨਹੀਂ।

ਮਹਾਰਾਜ ਕਹਿੰਦੇ, ਦੇਖੋ! ਮੋਟੀ ਜਿਹੀ ਗੱਲ ਦਸਦੇ ਹਾਂ ਕਿ ਸ਼ੇਰਨੀ ਦੇ ਦੁੱਧ ਅੰਦਰ ਐਨਾ ਤਿੱਖਾ ਤੇਜ਼ਾਬ ਹੁੰਦਾ ਹੈ, ਪਿੱਤਲ ਦੇ ਭਾਂਡੇ 'ਚ ਰੱਖ ਦਿਉ, ਗਲੀਆਂ ਕਰ ਦਊ, ਲੋਹੇ ਦੇ ਭਾਂਡੇ 'ਚ ਰੱਖ ਦਿਉ, ਗਲੀ ਕਰ ਦਊ। ਉਹਦਾ ਪਾਤਰ ਹੋਣਾ ਚਾਹੀਦਾ ਹੈ ਜਿਸ ਦੇ ਵਿੱਚ ਇਹ ਚੀਜ਼ ਰੱਖੀ ਜਾਵੇ। ਕਹਿੰਦੇ, ਸੋਨੇ ਦੇ ਭਾਂਡੇ 'ਚ ਸ਼ੇਰਨੀ ਦਾ ਦੁੱਧ ਟਿਕਦਾ ਹੈ, ਨਹੀਂ ਤਾਂ ਟਿਕਦਾ ਨਹੀਂ। ਇਸੇ ਤਰ੍ਹਾਂ ਜਿਹੜਾ ਨਾਮ ਹੈ, ਉਹਦੇ ਵਾਸਤੇ ਵੀ ਜ਼ਰੂਰੀ ਹੈ ਕਿ ਪਾਤਰ ਕਿਹੋ ਜਿਹਾ ਹੋਣਾ ਚਾਹੀਦਾ ਹੈ। ਪਹਿਲਾਂ ਭਾਂਡੇ ਦਾ ਪਤਾ ਹੋਵੇ ਸਾਨੂੰ ਕਿ ਭਾਂਡੇ 'ਚ ਨਾਮ ਨੇ ਟਿਕਣਾ ਹੈ। ਸੋ ਉਹਦੇ ਬਾਰੇ ਮਹਾਰਾਜ ਫੁਰਮਾਨ ਕਰਦੇ ਨੇ, ਜ਼ਰਾ ਸਮਝੋ –

***ਭਾਂਡਾ ਧੋਇ ਬੈਸਿ ਧੂਪੁ ਦੇਵਹੁ***
***ਤਉ ਦੂਧੈ ਕਉ ਜਾਵਹੁ॥ ਅੰਗ – ੭੨੮***

ਜੇ ਦੁੱਧ ਲੈਣ ਜਾਣਾ ਹੈ, ਕਹਿੰਦੇ ਕਿਤੇ ਖੱਟਾ ਨਾ ਹੋ ਜਾਵੇ, ਫਟ ਨਾ ਜਾਵੇ – ਭਾਂਡਾ ਪਹਿਲਾਂ ਧੋ ਲਓ। ਸਿਆਣੀਆਂ ਜਿਹੜੀਆ ਬੀਬੀਆਂ ਹੋਇਆ ਕਰਦੀਆਂ ਸੀ ਉਹ ਭਾਂਡੇ ਵਿੱਚ ਮਾੜੀ ਮੋਟੀ ਜਿਹੜੀ ਗੰਧ ਹੁੰਦੀ ਸੀ, ਉਹਨੂੰ ਦੂਰ ਕਰਨ ਵਾਸਤੇ ਭਾਂਡੇ ਧੁੱਪ ਵਿੱਚ ਰੱਖ ਦਿਆ ਕਰਦੀਆਂ ਸਨ। ਇਸੇ ਤਰ੍ਹਾਂ ਹੀ ਕਹਿੰਦੇ ਨੇ ਕਿ ਫੇਰ ਧੂਪ ਦਿਉ ਭਾਂਡੇ ਨੂੰ, ਫਿਰ ਦੁੱਧ ਲੈਣ ਜਾਉ।

***ਦੂਧੁ ਕਰਮ ਫੁਨਿ ਸੁਰਤਿ ਸਮਾਇਣੁ***
***ਹੋਇ ਨਿਰਾਸ ਜਮਾਵਹੁ॥ ਅੰਗ – ੭੨੮***

ਹੁਣ ਦੁੱਧ ਦੀ ਥਾਂ ਤੇ ਕਰਮ ਬਣਾ ਲਉ – ਸ਼ੁਭ ਕਰਮ ਤੇ ਜਿਹੜਾ ਜਾਗ ਲਾਉਣਾ ਹੈ ਦੁੱਧ ਨੂੰ, ਉਹਨੂੰ ਸੁਰਤਿ ਬਣਾ ਲਉ ਤੇ ਜਿਹੜੇ ਭਾਂਡੇ ਵਿੱਚ ਜਮਾਉਣਾ ਹੈ, ਉਹ ਆਸਾ ਨਿਰਾਸ਼ਾ ਤੋਂ ਬਾਹਰ ਹੋਵੇ। ਉਹਦੇ ਵਿੱਚ ਕੋਈ ਵੀ desire (ਵਾਸ਼ਨਾ) ਨਾ ਹੋਵੇ, ਕੇਵਲ ਇੱਕ ਲਗਨ ਹੋਵੇ। ਕਹਿੰਦੇ ਕਿ ਐਹੋ ਜਿਹਾ ਭਾਂਡਾ ਜਿੰਨੀ ਦੇਰ ਤੱਕ ਹਿਰਦੇ ਦਾ ਨਹੀਂ ਬਣਦਾ, ਓਨੀ ਦੇਰ ਤੱਕ ਨਾਮ ਨਹੀਂ ਠਹਿਰਿਆ ਕਰਦਾ। ਸੋ, ਨਾਮ ਦੇ ਵਾਸਤੇ ਕੁਛ ਰਹਿਤਾਂ ਨੇ ਸਾਧਸੰਗਤਿ ਜੀ।

ਪਹਿਲੀਆਂ ਰਹਿਤਾਂ ਤਾਂ ਸਾਨੂੰ ਪੰਜ ਪਿਆਰੇ ਦੱਸਦੇ ਨੇ, ਜਿਨ੍ਹਾਂ ਨੂੰ ਅਸੀਂ ਸਮਝਦੇ ਹਾਂ ਕਿ ਉਹ ਹੋ ਗਈਆਂ, ਬੱਸ ਹੁਣ ਅਸੀਂ ਲੰਘ ਜਾਣਾ ਹੈ। ਮਹਾਰਾਜ ਦੀਆਂ quotations (ਉਦਾਹਰਣਾਂ) ਦੇ ਦਿੰਦੇ ਹਾਂ ਅਸੀਂ ਰਹਿਤ ਨਾਮਿਆਂ 'ਚੋਂ –

***ਰਹਿਣੀ ਰਹੈ ਸੋਈ ਸਿਖ ਮੇਰਾ॥***
***ਓਹ ਸਾਹਿਬ ਮੈ ਉਸਕਾ ਚੇਰਾ॥***
***ਰਹਿਤਨਾਮਾ – ਭਾਈ ਦੇਸਾ ਸਿੰਘ***

ਜੇ ਵਿਚਾਰ ਦੀ ਕਸਵੱਟੀ ਤੇ ਅਸੀਂ ਲਾਈਏ, ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਾਲ ਇਹਨੂੰ ਤੋਲੀਏ, ਤਾਂ ਮਹਾਰਾਜ ਕਹਿੰਦੇ–

***ਭੇਖ ਦਿਖਾਏ ਜਗਤ ਕੌ ਲੋਗਨ ਕੋ ਬਸ ਕੀਨ॥***
***ਅੰਤਕਾਲ ਕਾਤੀ ਕਟਯੋ ਬਾਸ ਨਰਕ ਮੋ ਲੀਨ॥***
***ਬਚਿੱਤਰ ਨਾਟਕ***

ਕਹਿੰਦੇ, ਇਕੱਲੇ ਭੇਖ ਨਾਲ ਤਾਂ ਅਸੀਂ ਨਹੀਂ ਲੰਘਣਾ। ਐਨਾ ਹੀ ਹੋ ਗਿਆ ਕਿ ਸਕੂਲ ਦੀ ਇਨਟਰੇ (ਦਾਖਲਾ) ਲੈ ਕੇ ਤੂੰ ਕਹਿੰਦਾ ਹੈਂ ਕਿ ਮੈਂ ਪਾਸ ਹਾਂ। ਪੜ੍ਹਾਈ ਹੈ – ਪਹਿਲੀ ਜਮਾਤ ਹੈ, ਦੂਜੀ ਚੌਥੀ, ਮਿਡਲ ਹੈ, ਹਾਈ ਸਕੂਲ ਹੈ, ਫਿਰ ਐਫ.ਏ. ਹੈ, ਗਰੈਜੂਏਸ਼ਨ ਹੈ, ਪੇਰ ਐਮ.ਏ. ਦੀ ਡਿਗਰੀ ਹੈ, ਫੇਰ ਪੀ.ਐਚ.ਡੀ ਹੈ। ਸਕੂਲ ਦੀ ਵਰਦੀ ਪਾ ਕੇ ਤਾਂ ਤੂੰ ਉੱਥੇ ਨਹੀਂ ਜਾ ਸਕਦਾ। ਇਹ ਠੀਕ ਹੈ, insignia (ਛਾਪ) ਹੈ ਸਕੂਲ ਦਾ, ਪਛਾਣ ਹੋ ਜਾਂਦੀ ਹੈ ਕਿ ਫਲਾਣੇ ਸਕੂਲ ਦਾ student (ਵਿਦਿਆਰਥੀ) ਹੈ। ਉਹ ਸਟੂਡੈਂਟ ਜੇ ਕੋਈ ਗਲਤੀ ਕਰੇ ਤਾਂ ਉਸ ਸਕੂਲ ਦੀ ਬਦਨਾਮੀ ਹੋ ਜਾਂਦੀ ਹੈ ਤੇ ਬਦਨਾਮੀ ਦਾ ਡਰ ਉਸਨੂੰ ਠੀਕ ਰੱਖਦਾ ਹੈ। ਇਸੇ ਤਰ੍ਹਾਂ ਗੁਰੂ ਦਾ ਹੋ ਕੇ ਜੋ ਗਲਤੀਆਂ ਕਰਦਾ ਹੈ ਤਾਂ ਬਦਨਾਮ ਹੋ ਜਾਂਦਾ ਹੈ ਗੁਰੂ, ਨਾਰਾਜ਼ ਹੋ ਜਾਂਦਾ ਹੈ, ਪਤਾ ਲੱਗ ਜਾਂਦਾ ਹੈ ਕਿ ਗੁਰੂ ਦਾ ਹੈ। ਪਰ ਇਹੋ ਸਾਰੀ ਚੀਜ਼ ਤਾਂ ਨਹੀਂ ਹੈ।

ਸੋ ਮਹਾਰਾਜ ਕਹਿੰਦੇ, ਨਾਮ ਦੀਆਂ ਰਹਿਤਾਂ ਇਨ੍ਹਾਂ ਪੰਜ ਰਹਿਤਾਂ ਵਿੱਚ plus (ਜਮ੍ਹਾਂ) ਕਰੋ, ਏਥੇ ਹੀ ਨਾ ਅਟਕ ਜਾਇਓ। ਸਭ ਤੋਂ ਪਹਿਲੀ ਜੋ ਰਹਿਤ ਹੈ, ਉਹ ਇਹ ਹੈ ਕਿ ਵਾਹਿਗੁਰੂ ਤੇ ਪੂਰਨ ਵਿਸ਼ਵਾਸ਼ ਹੋਣਾ ਚਾਹੀਦਾ ਹੈ। ਰੱਬ ਕੀ ਚੀਜ਼ ਹੈ? ਮੇਰਾ ਤੇ ਉਹਦਾ ਕੀ ਸਬੰਧ ਹੈ? ਮੈਂ ਉਹਨੂੰ ਮਿਲਣਾ ਕਿਉਂ ਚਾਹੁੰਦਾ ਹਾਂ? ਇਹ ਤਿੰਨ ਚੀਜ਼ਾਂ ਜਿੰਨਾਂ ਚਿਰ ਮਨ ਦੇ ਅੰਦਰ ਨਹੀਂ ਆਉਂਦੀਆਂ, ਓਨਾਂ ਚਿਰ ਸਾਡੇ ਜਿੰਨੇ ਵੀ ਕਰਮ ਨੇ, ਉਹ ਨਿਸ਼ਾਨੇ ਤੋਂ ਬਗੈਰ ਚਲ ਰਹੇ ਨੇ।

Target (ਨਿਸ਼ਾਨਾ) ਸਾਮ੍ਹਣੇ ਹੈ, ਰਾਇਫਲ ਵੀ ਹੈ ਹੱਥ ਵਿੱਚ, ਮੋਢੇ ਨਾਲ ਵੀ ਰਾਇਫਲ ਲੱਗੀ ਹੋਈ ਹੈ ਤੇ ਟ੍ਰਾਇਗਰ (ਘੋੜੇ) ਤੇ ਵੀ ਹੱਥ ਰੱਖਿਆ ਹੋਇਆ ਹੈ, ਕੂਹਣੀ ਨੂੰ ਧਰਤੀ ਤੇ ਰੱਖ ਕੇ ਉਹਨੂੰ ਪਕੜਿਆ ਭੀ ਹੋਇਆ ਹੈ, ਦੇਖਦਾ ਵੀ ਹੈ ਸਾਮ੍ਹਣੇ ਪਰ ਨਿਸ਼ਾਨਾ ਨਹੀਂ ਲਾ ਰਿਹਾ। ਨਤੀਜਾ ਕੀ ਹੋਊ? ਚਾਹੇ 100 ਗੋਲੀਆਂ ਚਲਾ ਲਵੇ, Target (ਗੁਲਜ਼ਰੀ) ਵਿੱਚ ਨਹੀਂ ਜਾ ਕੇ ਲਗਦੀਆਂ। ਜੇ ਸਾਵਧਾਨ ਹੈ, ਸਾਹ ਰੋਕਿਆ ਹੋਇਆ ਹੈ ਤੇ Target ਸਾਮ੍ਹਣੇ ਹੈ, ਪੂਰੀ ਇਕਾਗਰਤਾ ਹੈ, ਸਰੀਰ ਦੇ ਵਿੱਚ ਕੋਈ ਹਰਕਤ ਨਹੀਂ ਹੈ, ਸਾਹ ਰੋਕ ਲਿਆ, ਹਰਕਤ ਖਤਮ ਕਰ ਲਈ। ਫੇਰ ਜਦੋਂ trigger (ਘੋੜਾ) ਦਬਦਾ ਹੈ ਤਾਂ ਗੁਲਜ਼ਰੀ ਵਿੱਚ ਜਾ ਕੇ ਗੋਲੀ ਲਗਦੀ ਹੈ। ਗੋਲੀ ਇੱਕ ਹੀ ਚਲਾਈ ਬਹੁਤ ਹੈ, ਸੈਂਕੜੇ ਹਜ਼ਾਰਾਂ ਦੀ ਲੋੜ ਨਹੀਂ।

ਸੋ ਪਹਿਲੀ ਚੀਜ਼ ਇਹ ਹੈ ਕਿ ਸਾਨੂੰ target (ਨਿਸ਼ਾਨੇ) ਦਾ ਪਤਾ ਹੋਣਾ ਚਾਹੀਦਾ ਹੈ ਕਿ ਸਾਡੇ ਸਾਮ੍ਹਣੇ ਕਿਹੜਾ ਟਰੱਸਟ ਹੈ। ਉਹ ਜੋ ਵਾਹਿਗੁਰੂ ਹੈ, ਉਹਨੂੰ ਮਿਲਣ ਦੀ ਸਾਨੂੰ ਕੀ ਲੋੜ ਪੈ ਗਈ? ਦੁਨੀਆਂ ਨੂੰ ਅਸੀਂ ਜਾਣਦੇ ਹਾਂ, ਕੋਠੀਆਂ ਦੀ ਸਾਨੂੰ ਲੋੜ ਹੈ, ਪੈਸੇ ਦੀ ਸਾਨੂੰ ਲੋੜ ਹੈ, ਸਿਹਤ ਦੀ ਲੋੜ ਹੈ, ਬੱਚਿਆਂ ਦੀ ਲੋੜ ਹੈ, ਕਾਰੋਬਾਰ ਦੀ ਲੋੜ ਹੈ, ਰਾਜਸੀ ਸ਼ਕਤੀ ਦੀ ਲੋੜ ਹੈ ਕਿਉਂਕਿ ਇਹਨੂੰ ਅਸੀਂ ਛੇਤੀ ਸਮਝ ਜਾਂਦੇ ਹਾਂ। ਪਰ ਜਿਸ ਦੀ ਅਸਲੀ ਲੋੜ ਹੈ, ਉਸ ਵਲ ਸਾਡਾ ਧਿਆਨ ਹੀ ਨਹੀਂ। ਜਿੰਨਾਂ

ਚਿਰ ਇਹ ਚੀਜ਼ ਨਹੀਂ ਆਉਂਦੀ ਤੇ ਵਾਹਿਗੁਰੂ ਦੇ ਬਾਰੇ ਸਮਝ ਨਹੀਂ ਪੈਂਦੀ, ਓਨਾਂ ਚਿਰ ਗੱਲ ਅੱਗੇ ਨਹੀਂ ਚਲਣੀ ਤੇ ਨਾ ਹੀ ਵਿਸ਼ਵਾਸ਼ ਆਉਣਾ ਹੈ। ਸੋ ਪਹਿਲੀ ਚੀਜ਼ ਹੈ ਵਾਹਿਗੁਰੂ ਤੇ ਵਿਸ਼ਵਾਸ਼ ਕਰਨਾ, ਉਹਦੇ ਬਾਰੇ ਸਮਝਣਾ।

ਗੁਰੂ ਗ੍ਰੰਥ ਸਾਹਿਬ ਤੋਂ ਪੁੱਛੋ ਕਿ ਸੱਚੇ ਪਾਤਸ਼ਾਹ ਮਹਾਰਾਜ! ਵਾਹਿਗੁਰੂ ਕਿੱਥੇ ਰਹਿੰਦਾ ਹੈ - ਸੱਤਵੇਂ ਆਸਮਾਨ ਵਿੱਚ ਹੈ ਜਾਂ ਅਰਸ਼ਾਂ ਕੁਰਸ਼ਾਂ ਤੇ ਰਹਿੰਦਾ ਹੈ? ਮਨੁੱਖ ਵਰਗਾ ਹੈ ਜਾਂ ਕੁਝ ਹੋਰ ਤਰ੍ਹਾਂ ਦਾ ਹੈ? ਚਾਰ ਬਾਹਾਂ ਵਾਲਾ ਹੈ ਜਾਂ ਨਿਰੀ ਹੀ light (ਰੋਸ਼ਨੀ) ਹੈ? ਕਿਉਂਕਿ ਆਪ ਆਪਣੇ ਖਿਆਲ ਨੇ। ਮੂਸਾ ਨੂੰ light (ਪ੍ਰਕਾਸ਼) ਹੋ ਕੇ ਦਿਸਿਆ, ਭਗਤਾਂ ਨੂੰ ਚਤੁਰਭੁਜ ਹੋ ਕੇ ਦਿਸਿਆ ਤੇ ਕਿਸੇ ਨੂੰ ਖੀਰ ਸਮੁੰਦਰ ਦੇ ਅੰਦਰ ਰਹਿੰਦਾ ਦਿਸਿਆ। ਅਨੇਕਾਂ ਤਰ੍ਹਾਂ ਦੇ ਖਿਆਲ ਨੇ - ਆਦਮੀ confuse ਹੋ ਜਾਂਦਾ ਹੈ (ਭੰਬਲ ਭੂਸਿਆਂ ਵਿੱਚ ਪੈ ਜਾਂਦਾ ਹੈ)। ਜਦ ਹੋਰਨਾਂ ਦੇ ਖਿਆਲ ਰੱਬ ਦੇ ਬਾਰੇ ਸੁਣਦਾ ਹੈ ਤਾਂ ਆਪਣੇ ਤੇ ਸ਼ੱਕ ਪੈ ਜਾਂਦਾ ਹੈ। ਇਸਲਾਮ ਦੇ ਅੰਦਰ ਸੱਤਵੇਂ ਅਰਸ਼ ਤੇ ਪ੍ਰਮੇਸ਼ਰ ਨਜ਼ਰ ਆਇਆ।

ਸੋ ਹੁਣ ਕਿਸ ਤਰ੍ਹਾਂ ਦਾ ਪ੍ਰਮੇਸ਼ਰ ਹੈ, ਜਦ ਅਸੀਂ ਜਾਣਦੇ ਹੀ ਨਹੀਂ ਤਾਂ ਫਿਰ ਉਹਦੇ ਨਾਲ ਸਾਡੀ ਲਿਵ ਕੀ ਲੱਗੇ। ਮਹਾਰਾਜ ਕਹਿੰਦੇ ਨੇ, ਦੇਖੋ! ਵਾਹਿਗੁਰੂ ਕਿਤੇ ਦੂਰ ਨਹੀਂ, ਤੁਹਾਡੇ ਅੰਦਰ ਰਹਿੰਦਾ ਹੈ, ਨਾਲ ਰਹਿੰਦਾ ਹੈ। ਇਸ ਸਰੀਰ ਦੇ ਵਿਚ ਭੀ ਰਹਿੰਦਾ ਹੈ, ਬਾਹਰ ਭੀ ਰਹਿੰਦਾ ਹੈ। ਉਹਨੂੰ ਟੋਲ੍ਹਣ ਵਾਸਤੇ ਐਧਰ ਓਧਰ ਸੁਰਤਾਂ ਨਾ ਘੁੰਮਾਓ, ਦੂਰ-ਦਰਾਜ਼ ਨਾ ਜਾਓ, ਥਕੇਵਾਂ ਪੱਲੇ ਪੈ ਜਾਵੇਗਾ ਤੁਹਾਡੇ।

***ਕਬੀਰ ਹਜ ਕਾਬੇ ਹਉ ਜਾਇ ਥਾ***
***ਆਗੈ ਮਿਲਿਆ ਖੁਦਾਇ ॥***
***ਸਾਂਈ ਮੁਝ ਸਿਉ ਲਰਿ ਪਰਿਆ***
***ਤੁਝੈ ਕਿਨਿ੍ ਫੁਰਮਾਈ ਗਾਇ ॥ ਅੰਗ - ੧੩੭੫***

ਕਬੀਰ ਜੀ ਕਹਿੰਦੇ ਕਿ ਮੈਂ ਸੁਣਿਆ ਹੈ ਕਿ ਰੱਬ ਕਾਹਬੇ ਰਹਿੰਦਾ ਹੈ। ਲੋਕ ਵੀ ਇਹ ਕਹਿੰਦੇ ਸੀ ਤੇ ਮੈਂ ਵੀ ਇਸ ਗੱਲ ਤੇ ਵਿਸ਼ਵਾਸ਼ ਕਰ ਲਿਆ ਤੇ ਮੈਂ ਕਿਹਾ ਕਿ ਹੱਜ ਕਰਕੇ ਆਈਏ। ਮੈਨੂੰ ਤੁਰਨ ਲੱਗੇ ਨੂੰ ਰੱਬ ਮਿਲ ਪਿਆ ਤੇ ਮੈਨੂੰ ਝਿੜਕ ਕੇ ਕਹਿਣ ਲੱਗਿਆ, "ਓ ਕਬੀਰਾ! ਤੂੰ ਕਿੱਧਰ ਨੂੰ ਤੁਰਿਆ ਜਾਨੈ, ਕਿੱਧਰ ਨੂੰ ਚਲਿਐਂ? ਕਹਿੰਦਾ, "ਮੈਂ ਤਾਂ ਤੇਰੇ ਦਰਸ਼ਨ ਕਰਨ ਚਲਿਆਂ।" ਰੱਬ ਕਹਿੰਦਾ, "ਐਨਾ ਅਨਜਾਣ।" ਕਬੀਰ ਜੀ ਕਹਿੰਦੇ, ਰੱਬ ਨੇ ਮੈਨੂੰ ਚੰਗਾ ਮੰਦਾ ਕਹਿਣਾ ਸ਼ੁਰੂ ਕਰ ਦਿਤਾ - 'ਸਾਂਈ ਮੁਝ ਸਿਉ ਲਰਿ ਪਰਿਆ' - ਮੇਰੇ ਨਾਲ ਲੜ ਪਿਆ। ਲੜੇ ਹੋਏ ਬੰਦਿਆਂ ਬਾਰੇ ਆਪਾਂ ਜਾਣਦੇ ਹੀ ਹਾਂ, ਕਿੰਨਾ ਕੁ ਬੋਲਦੇ ਹੁੰਦੇ ਨੇ। 'ਤੁਝੈ ਕਿਨਿ ਫੁਰਮਾਈ ਗਾਇ॥' ਰੱਬ ਕਹਿਣ ਲੱਗਾ, ਤੈਨੂੰ ਕੀਹਨੇ ਦਸਿਐ ਕਿ ਮੈਂ ਫਲਾਣੀ ਥਾਂ ਰਹਿੰਦਾ ਹਾਂ? ਕੋਈ ਥਾਂ ਹੈ ਮੇਰਾ? ਮੈਨੂੰ ਲਾ-ਮੁਕਾਮ ਕਹਿੰਦੇ ਨੇ - ਮੈਂ ਕਿਤੇ ਨਹੀਂ ਰਹਿੰਦਾ, ਫੇਰ ਮੈਂ ਸਾਰੇ ਹਾਂ -

***ਕਾਹੇ ਰੇ ਬਨ ਖੋਜਨ ਜਾਈ॥***
***ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥***
***ਅੰਗ - ੬੮੪***

ਤੇਰੇ ਨਾਲ ਰਹਿੰਦਾ ਹਾਂ ਹਰ ਵਕਤ, ਐਵੇਂ ਨ ਦੌੜਦਾ ਫਿਰ, ਏਥੇ ਜਾਂਦੈ, ਓਐ ਜਾਂਦੈ; ਓਥੇ ਦਰਸ਼ਨ ਹੁੰਦੇ ਨੇ, ਏਥੇ ਹੁੰਦੇ ਨੇ। ਅਨਜਾਣ ਗੱਲਾਂ ਸੁਣ ਕੇ ਤੇਰੇ ਮਨ ਅੰਦਰ ਅਨਜਾਣ ਨਿਹਚੇ ਪੈਦਾ ਹੋਣਗੇ, ਗੁਰੂ ਗ੍ਰੰਥ ਸਾਹਿਬ ਨੂੰ ਛੱਡ ਦੇਵੇਂਗਾ। ਇਹ ਚਾਨਣਾ ਹੈ, ਪ੍ਰਕਾਸ਼ ਹੈ। ਜੇ ਰੌਲਾ ਪੈ ਜਾਵੇ, ਨੱਠ ਕੇ ਚਾਨਣੇ ਵਿੱਚ ਆ ਜਾਉ, ਪੁੱਛ ਲਓ ਬਾਪੂ ਤੋਂ ਕਿ ਸੱਚੇ ਪਾਤਸ਼ਾਹ! ਐਂ ਕਹਿੰਦੇ ਨੇ। ਜਦੇ ਹੀ ਬੋਲ ਕੇ ਦੱਸ ਦੇਣਗੇ ਕਿ ਨਹੀਂ, ਇਹ ਇਉਂ ਹੈ। ਗਾਈਡ ਕਰਦੇ ਨੇ ਸਾਨੂੰ -

***ਪੁਹਪ ਮਧਿ ਜਿਉ ਬਾਸੁ ਬਸਤੁ ਹੈ***
***ਮੁਕਰ ਮਾਹਿ ਜੈਸੇ ਛਾਈ॥ ਅੰਗ - ੬੮੪***

ਜਿਵੇਂ ਸ਼ੀਸ਼ੇ ਵਿੱਚ ਪਰਛਾਵਾਂ ਰਹਿੰਦਾ ਹੈ ਪ੍ਰੇਮੀਆਂ! ਐਂ ਤੇਰੇ ਅੰਤਸ਼ਕਰਣ ਵਿੱਚ ਬੈਠਾ ਹਾਂ ਮੈਂ, ਜਿਵੇਂ ਵਾਸ਼ਨਾ ਰਹਿੰਦੀ ਹੈ ਫੁੱਲਾਂ ਵਿੱਚ - ਇਉਂ ਹਾਂ।

***ਬਾਹਰਿ ਭੀਤਰਿ ਏਕੋ ਜਾਨਹੁ***
***ਇਹੁ ਗੁਰ ਗਿਆਨ ਬਤਾਈ॥ ਅੰਗ - ੬੮੪***

ਕਹਿੰਦੇ, ਗੁਰੂ ਨੇ ਦੱਸ ਦਿੱਤਾ ਕਿ ਤੇਰੇ ਅੰਦਰ ਵੀ ਰਹਿੰਦਾ ਹੈ ਤੇ ਬਾਹਰ ਵੀ। ਕੋਈ ਥਾਂ ਐਸਾ ਨਹੀਂ, ਜਿੱਥੇ ਉਹ ਨਹੀਂ ਹੈ। ਸ਼ਪਓਚਏ (ਆਕਾਸ਼) ਸਾਰੇ ਪ੍ਰੀਪੂਰਨ ਹੈ। ਹਵਾ ਸਾਰੇ ਨਹੀਂ ਹੈ। ਅਰਿ (ਹਵਾ) ਕੁਛ ਉਚਾਈ ਤੱਕ ਹੀ ਹੈ, ਉਸ ਤੋਂ ਉਪਰ ਹਵਾ ਨਹੀਂ ਹੈ। ਤੀਹ ਕੁ ਮੀਲ ਲੰਘ ਜਾਉ, ਉਪਰ ਕੋਈ ਹਵਾ ਨਹੀਂ, ਸਾਹ ਵੀ ਨਹੀਂ ਲੈ ਸਕਦੇ - ਹਵਾ ਸਾਰੇ ਨਹੀ ਹੈ; ਨਾ ਉਥੇ ਆਕਸੀਜਨ, ਨਾ ਹਾਈਡਰੋਜਨ, ਨਾ ਕੋਈ ਕਾਰਬਨ - ਕੋਈ ਨਹੀਂ ਹੈ। ਓਥੇ ਪੁਲਾੜ ਹੈ ਸਾਰੇ ਤੇ ਪੁਲਾੜ ਹੀ ਤੁਰਿਆ ਜਾਂਦਾ ਹੈ - ਖਰਬਾਂ ਖਰਬਾਂ ਮੀਲਾਂ ਤੱਕ। ਜਿਵੇਂ ਇਹ ਸਮਾਇਆ ਹੋਇਆ ਹੈ ਸਾਰੇ, ਤਿਵੇਂ ਹੀ ਮੈਂ ਸਮਾਇਆ ਹੋਇਆ ਹਾਂ ਸਾਰੇ।" ਜਿਥੇ ਆਕਾਸ਼ ਨਹੀਂ ਭੀ ਹੈ, ਵਾਹਿਗੁਰੂ ਜੀ ਉਥੇ ਆਪੇ ਆਪ ਹਨ -

***ਜਨ ਨਾਨਕ ਬਿਨੁ ਆਪਾ ਚੀਨੈ***
***ਮਿਟੈ ਨ ਭ੍ਰਮ ਕੀ ਕਾਈ॥ ਅੰਗ - ੬੮੪***

ਤੂੰ ਜਿੰਨੀ ਦੇਰ ਤੱਕ ਆਪਣੇ ਅੰਦਰ ਓਨਓਲੇਸਏ (ਛਾਣ ਬੀਣ) ਨਹੀਂ ਕਰਦਾ, ਖੋਜ ਨਹੀਂ ਕਰਦਾ, ਓਨੀਂ ਦੇਰ ਤੱਕ ਪਿਆ ਹੋਇਆ ਭਰਮ ਦਾ ਪੜਦਾ ਲਹਿਣਾ ਨਹੀਂ ਭਾਈ।" ਫਿਰ ਤੁਹਾਡਾ ਸੁਭਾਉ ਕਿਹੋ ਜਿਹਾ ਹੈ, ਆਕਾਸ਼ ਤਾਂ ਸੁੰਨਮੁੰਨ ਹੈ। ਪ੍ਰਮੇਸ਼ਰ ਕਹਿੰਦਾ ਹੈ, ਮੈਂ ਸੁੰਨਮੁੰਨ ਨਹੀਂ ਹਾਂ - ਮੈਂ ਨਿਰਾ ਪ੍ਰੇਮ ਹਾਂ, ਪ੍ਰੇਮ ਵਿੱਚ ਹੀ ਸੰਸਾਰ ਨੂੰ ਸੰਭਾਲ ਰਿਹਾ ਹਾਂ।"

***ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥***
***ਜਾਪੁ ਸਾਹਿਬ, ਪਾ: ੧੦***

ਗੁਰੂ ਦਸਵੇਂ ਪਾਤਸ਼ਾਹ ਫੁਰਮਾਉਂਦੇ ਨੇ ਕਿ ਉਪਰ ਹੇਠਾਂ, ਏਧਰ, ਉਧਰ ਜਿਥੇ ਤਾਈਂ ਤੂੰ ਸੋਚ ਸਕਦਾ ਹੈਂ, ਉਹ ਪਿਆਰ ਦਾ ਸਰੂਪ ਧਾਰ ਕੇ ਫੈਲਿਆ ਹੋਇਆ ਹੈ - ਨਿਰਾ ਹੀ ਪਿਆਰ। ਕਹਿੰਦੇ ਨੇ ਕਿ ਮਾਂ ਦਾ ਪਿਆਰ limit (ਹੱਦ) ਵਿੱਚ ਹੈ, ਪਿਆਰ ਕਰਨ ਵਾਲਿਆ ਦਾ ਪਿਆਰ ਲਮਿਟਿ 'ਚ ਹੈ, ਪਰ ਵਾਹਿਗੁਰੂ ਦਾ ਪਿਆਰ unlimited (ਹੱਦਾਂ ਬੰਨ੍ਹਿਆਂ ਤੋਂ ਪਰ੍ਹੇ) ਹੈ, ਉਹ ਕੁਛ ਨਹੀਂ ਮੰਗਦਾ, qppreciation (ਸ਼ਲਾਘਾ) ਨਹੀਂ ਮੰਗਦਾ। ਮੰਨੋ, ਚਾਹੇ ਨਾ ਮੰਨੋ, ਆਸਤਕ ਰਹੋ, ਚਾਹੇ ਨਾਸਤਕ ਰਹੋ, ਉਹਦਾ ਪਿਆਰ ਦਾ ਸੁਭਾਉ ਹੈ, ਪਿਆਰ ਕਰੀਂ ਜਾਣਾ ਹੈ। ਹੁਕਮ ਦੀ ਉਲੰਘਣਾ ਨਾ ਕਰੋ, ਬੰਦਾ ਦੁਖੀ ਨਹੀਂ ਹੁੰਦਾ, ਬਿਮਾਰ ਨਹੀਂ ਹੁੰਦਾ ਕਿਉਂਕਿ ਉਹ ਨਿਰਾ ਪਿਆਰ ਦਾ ਸਰੂਪ ਹੈ, ਪਿਆਰ ਦਾ ਸਰੂਪ ਹੋ ਕੇ ਫੈਲਿਆ ਹੋਇਆ ਹੈ। ਫਿਟ ਅਨੰਦ ਹੈ, ਖੁਸੀਆਂ ਹੀ ਖੁਸ਼ੀਆਂ ਨੇ, peace (ਸ਼ਾਂਤੀ) ਹੈ, prime peace (ਪਰਮ ਸ਼ਾਂਤੀ) ਹੈ, ਜਿੱਥੋਂ ਅੱਗੇ peace ਹੁੰਦੀ ਹੀ ਨਹੀਂ। ਆਖਰੀ ਹੱਦ ਹੈ peace ਦੀ, ਜਿਹਨੂੰ 'ਅਨੰਦੁ' ਕਹਿੰਦੇ ਨੇ, full capacity (ਲਬਾਲਬ ਭਰਿਆ ਹੋਇਆ)

ਫੇਰ ਉਹ 'ਚਿਤ' ਹੈ, ਪੂਰਨ ਗਿਆਨ ਹੈ, ਪੂਰਨ ਅਨੁਭਵ ਹੈ, ਸਭ ਕੁਛ ਜਾਣਦਾ ਹੈ। ਕਰੋੜਾਂ ਬ੍ਰਹਿਮੰਡਾਂ ਨੂੰ ਇੱਕੋ ਵਕਤ ਜਾਣਦਾ ਹੈ। ਅਸੀਂ ਨਹੀਂ ਜਾਣਦੇ ਕਿ ਕੀ ਹੋ ਰਿਹਾ ਹੈ। ਸਾਨੂੰ ਨਹੀਂ ਪਤਾ ਕਿ ਸਾਡੇ ਪਿਛੇ ਪਰਦੇ ਦੇ ਓਹਲੇ ਕੀ ਹੋ ਰਿਹਾ ਹੈ। ਪ੍ਰਮੇਸ਼ਰ ਸਭ ਕੁਛ ਜਾਣਦਾ ਹੈ। ਸੋ ਇਹਦੇ ਨਾਲ ਜਿੰਨੀ ਦੇਰ ਤਕ ਸਾਡਾ ਨੁਕਤਾ ਨਹੀਂ ਰਲਦਾ, ਸਾਡੇ ਅੰਦਰ ਧਿਆਨ ਨਹੀਂ ਆਉਂਦਾ ਕਿ ਐਡੀ ਜਿਹੜੀ ਹਸਤੀ ਹੈ, ਸ਼ਕਤੀ ਹੈ, ਫਿਰ ਇਹਦੇ ਨਾਲ ਕਿਉਂ ਨਾ ਮਿਲੀਏ। ਇਹ ਚੀਜ਼ ਸਭ ਤੋਂ ਜ਼ਰੂਰੀ ਹੋਇਆ ਕਰਦੀ ਹੈ। ਦੂਸਰੇ, ਫਿਰ ਇਹਨੂੰ ਮਿਲਾਉਣ ਵਾਲਾ ਵਿਚੋਲਾ, ਜਿਹਨੂੰ ਗੁਰੂ ਕਹਿੰਦੇ ਨੇ, ਉਹਦੇ ਤੇ ਪੂਰਾ ਵਿਸ਼ਵਾਸ਼ ਹੋਣਾ ਚਾਹੀਦਾ ਹੈ। ਜਿੰਨੀ ਦੇਰ ਵਿਸ਼ਵਾਸ਼ ਨਹੀਂ ਆਉਂਦਾ, ਓਨਾਂ ਚਿਰ ਗੱਲ ਨਹੀਂ ਬਣਦੀ। ਐਸਾ ਫੁਰਮਾਨ ਕਰਦੇ ਨੇ -

***ਧਾਰਨਾ - ਗੁਰ ਕੀ ਪਰਤੀਤ ਜੀ,***
***ਜਿਸਦੇ ਮਨ ਵਿਚ ਹੈ ਭਾਈ -੨, ੨.***
***ਜਿਸ ਦੇ ਮਨ ਵਿਚ ਹੈ ਭਾਈ,***
***ਜਿਸ ਦੇ ਮਨ ਵਿਚ ਹੈ ਭਾਈ -੨***
***ਗੁਰ ਕੀ ਪ੍ਰਤੀਤ ਜੀ................-੨***

***ਜਾ ਕੈ ਮਨਿ ਗੁਰ ਕੀ ਪਰਤੀਤ॥***
***ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ॥ ਅੰਗ - ੨੮੩***

condition (ਸ਼ਰਤ) ਲਾ ਦਿਤੀ - ਜੇ ਆਹ ਗੱਲ ਹੈ ਤਾਂ ਇਹ ਗੱਲ ਹੋਵੇਗੀ। ਇਹ condition ਸਮਝਣ ਦਾ ਯਤਨ ਕਰੋ ਕਿ ਗੁਰੂ ਦੀ ਪਰਤੀਤ ਹੋਵੇ - ਪਰਤੀਤ, ਭਰੋਸਾ, ਯਕੀਨ, Faith, ਸ਼ਰਧਾ - ਇਹ ਸਭ ਇਕੋ ਚੀਜ਼ ਦੇ ਨਾਉਂ ਨੇ। ਜੇ ਪਰਤੀਤ ਹੀ ਨਹੀਂ ਹੈ - ਗੁਰੂ ਕੁਛ ਹੋਰ ਕਹੀ ਜਾਂਦਾ ਹੈ ਤੇ ਅਸੀਂ ਕੁਛ ਹੋਰ ਕਰੀ ਜਾਂਦੇ ਹਾਂ ਕਿਉਂਕਿ ਮਨ ਸਾਡਾ ਪਰਤੀਤ ਤੋਂ ਖਾਲੀ ਹੈ। ਮਹਾਰਾਜ ਕਹਿੰਦੇ ਨੇ ਕਿ ਜਿਹਦਾ ਮਨ ਪਰਤੀਤ ਤੋਂ ਖਾਲੀ ਹੈ, ਉਹ ਜਲਿਆ ਹੋਇਆ ਹੁੰਦਾ ਹੈ, ਉਹਦੇ ਵਿੱਚ ਕੀ ਹਰਾ ਹੋਣਾ ਹੈ - ਕੁਛ ਨਹੀਂ। ਸੋ ਪਰਤੀਤ ਜ਼ਰੂਰੀ ਹੁੰਦੀ ਹੈ, ਭਰੋਸਾ ਜ਼ਰੂਰੀ ਹੁੰਦਾ ਹੈ। ਭਰੋਸਾ ਹੋਵੇ, ਗਲ ਬਣ ਜਾਂਦੀ ਹੈ। ਐਸੀਆਂ ਮਿਸਾਲਾਂ ਨੇ ਕਿ ਬਹੁਤ ਸਾਰੇ ਪ੍ਰੇਮੀਆਂ ਨੂੰ ਕੇਵਲ ਪਰਤੀਤ ਦੇ ਨਾਲ ਹੀ ਸਭ ਕੁਛ ਪ੍ਰਾਪਤ ਹੋ ਗਿਆ। ਐਸੀ ਬਾਤ ਹੈ, ਮਹਾਂਪੁਰਸ਼ ਦੱਸਿਆ ਕਰਦੇ ਨੇ, ਉਨ੍ਹਾਂ ਦੇ ਅਨੁਭਵ ਹਨ।

ਇੱਕ ਕੋਈ ਰਾਜਾ ਸੀ। ਉਹਦੇ ਮਨ ਵਿਚ ਖਿਆਲ ਆਇਆ ਕਿ ਮੈਂ ਰਾਜ ਕਰ ਲਿਆ। ਮੇਰੀ ਉਮਰ ੫੦ ਸਾਲ ਦੀ ਹੋ ਗਈ, ਹੁਣ ਮੈਂ ਭਜਨ ਬੰਦਗੀ ਕਰਕੇ ਜੀਵਨ ਸਫਲਾ ਕਰਾਂ। ਜਿਸ ਕੰਮ ਨੂੰ ਮੈਂ ਕਰਨ ਵਾਸਤੇ ਆਇਆ ਹਾਂ - ਸੰਸਾਰ ਵਿੱਚ ਉਹ ਕੰਮ ਕਰਾਂ। ਇਹ ਗੱਲ ਸਮਝਣੀ ਬੜੀ ਜ਼ਰੂਰੀ ਹੈ ਕਿ ਮੈਂ ਕੀ ਕਰਨ ਆਇਆ ਹਾਂ। ਜੋ ਅਸੀਂ ਇਹ ਹੀ ਨਹੀਂ ਸਮਝ ਸਕੇ ਤਾਂ ਸਾਨੂੰ ਮਨੁੱਖ ਕੌਣ ਕਹੇਗਾ? ਮਹਾਰਾਜ ਕਹਿੰਦੇ, ਦੇਖਣ ਨੂੰ ਤਾਂ ਲਗਦਾ ਹੈ ਮਨੁੱਖ, ਪਰ ਹੈ ਕੀ - ਪਸ਼ੂ। ਐਸਾ ਫੁਰਮਾਨ ਹੈ -

***ਧਾਰਨਾ - ਆਵਣ ਨੂੰ ਜੱਗ ਵਿੱਚ ਆ ਗਏ ਨੇ -੨***
***ਬਿਨ ਬੂਝੇ ਪਸ਼ੂ ਢੋਰ,***
***ਆਵਣ ਨੂੰ ਜੱਗ ਵਿੱਚ ਆ ਗਏ ਨੇ -੨***
***ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥***
***ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ ॥***
***ਅੰਗ - ੨੫੧***

ਸੰਸਾਰ ਵਿਚ ਪੈਦਾ ਹੋ ਗਿਆ, ਮਨੁੱਖ ਦਾ ਰੂਪ ਧਾਰ ਲਿਆ, ਪੜ੍ਹ-ਲਿਖ ਗਿਆ। ਪੜ੍ਹਾਈ ਵੀ ਬੜੀ ਕਰ ਲਈ, ਪੀ.ਐਚ.ਡੀ. ਕਰ ਲਈ, ਸਪੈਸ਼ਲਿਸਟ ਹੋ ਗਿਆ, ਪੈਸਾ ਵੀ ਬੇਅੰਤ ਕਮਾ ਲਿਆ। ਪੂਰੇ ਅਨੰਦ ਲੈਂਦਾ ਹੈ, ਬਾਲ-ਬੱਚੇ ਵੀ ਹੋ ਗਏ, ਸਭ ਕੁਛ ਸੁਖ ਪ੍ਰਾਪਤ ਹੋ ਗਿਆ। ਪਰ ਮਹਾਰਾਜ ਕਹਿੰਦੇ ਨੇ ਕਿ ਜੇ ਤੂੰ ਉਹ ਗੱਲ ਨਹੀਂ ਬੁੱਝੀ ਤਾਂ ਕਿਉਂ ਸੰਸਾਰ 'ਤੇ ਆਇਆ ਹੈਂ? ਤੇ ਤੂੰ ਅਜੇ ਮਨੁੱਖ ਲੈਵਲ ਤੇ ਨਹੀਂ ਆਇਆ, ਪ੍ਰੇਤ ਲੈਵਲ ਤੇ ਹੈਂ ਜਾਂ ਭੂਤ, ਪਸ਼ੂ ਲੈਵਲ ਤੇ ਹੈਂ - 'ਆਵਨ ਆਏ ਸ੍ਰਿਸਟਿ ਮਹਿ ਬਿਨੁ ਬੁਝੈ ਪਸੁ ਢੋਰ॥' ਕਾਹਦੇ ਵਾਸਤੇ ਆਇਆ ਹੈਂ? ਕਹਿੰਦੇ, ਯਾਦ ਰੱਖ -

***ਭਈ ਪਰਾਪਤਿ ਮਾਨੁਖ ਦੇਹੁਰੀਆ ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥***
***ਅਵਰਿ ਕਾਜ ਤੇਰੈ ਕਿਤੈ ਨ ਕਾਮ ॥***
***ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥ ੧ ॥***
***ਸਰੰਜਾਮਿ ਲਾਗੁ ਭਵਜਲ ਤਰਨ ਕੈ ॥***
***ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥***
***ਅੰਗ - ੧੨***

ਪਿਆਰ ਮਾਇਆ ਦੇ ਨਾਲ ਪਾ ਕੇ ਤੇਰਾ ਜਨਮ ਰੋਜ਼ ਲੰਘਦਾ ਜਾ ਰਿਹਾ ਹੈ। ਤੂੰ ਇਹਦੀ ਮਹੱਤਤਾ ਨੂੰ ਜਾਣ ਪ੍ਰੇਮੀਆਂ! ਤੈਨੂੰ

ਮਾਣਸ ਦੇਹੀ ਕਿਉਂ ਪ੍ਰਾਪਤ ਹੋਈ ਹੈ? ਤੇਰੇ ਅਤੇ ਜਾਨਵਰਾਂ ਵਿੱਚ ਕੀ ਫਰਕ ਹੈ? ਹੈ ਤਾਂ ਉਹ ਵੀ ਬੜੇ ਸੁਹਣੇ। ਤੂੰ ਕਪੜੇ ਪਾਉਂਦਾ ਹੈਂ, ਉਨ੍ਹਾਂ ਨੂੰ ਰੱਬ ਨੇ ਕੱਪੜੇ ਪਾ ਕੇ ਭੇਜਿਆ ਹੈ, ਕਿੰਨੇ ਸੋਹਣੇ ਨੇ - ਨਾ ਉਨ੍ਹਾਂ ਦਾ ਰੰਗ ਕਦੇ ਮੱਧਮ ਹੁੰਦਾ ਹੈ, ਜਦ ਜੀਅ ਕਰਦਾ ਹੈ, ਜਿਥੇ ਜੀਅ ਕਰਦਾ ਹੈ, ਪੰਛੀ ਉਡਾਰੀ ਮਾਰ ਕੇ ਨੱਠ ਜਾਂਦਾ ਹੈ। ਤੂੰ ਤਾਂ ਕਾਰਾਂ ਭਾਲੇਂਗਾ, ਹਵਾਈ ਜਹਾਜ਼ ਦੇ ਟਿਕਟ ਲਵੇਂਗਾ। ਇਨ੍ਹਾਂ ਗੱਲਾਂ ਵਿੱਚ ਤਾਂ ਤੇਰੇ ਨਾਲੋਂ ਚੰਗੇ ਨੇ -

***ਨਰੂ ਮਰੈ ਨਰੁ ਕਾਮਿ ਨ ਆਵੈ ॥***
***ਪਸੂ ਮਰੈ ਦਸ ਕਾਜ ਸਵਾਰੈ ॥ ਅੰਗ - ੮੭੦***

ਤੇਰਾ ਤਾਂ ਕੁਖ ਵੀ ਨਹੀਂ ਕੰਮ ਆਉਂਦਾ, ਉਨ੍ਹਾਂ ਦੇ ਤਾਂ ਹੱਡ ਵੀ ਵਿਕਦੇ ਨੇ। ਤੇਰੀ ਜੇ ਵਿਸ਼ੇਸ਼ਤਾ ਹੈ ਤਾਂ ਕੇਵਲ ਇਹ ਹੈ ਕਿ ਤੇਰੇ ਅੰਦਰ ਨਾਮ-ਧੁਨਿ ਸੁਣਦੀ ਹੈ। ਉਹ ਪ੍ਰਮੇਸ਼ਰ ਤੇਰੇ ਅੰਦਰ ਆਵਾਜ਼ ਦੇ ਰਿਹਾ ਹੈ। ਉਨ੍ਹਾਂ ਦੇ ਅੰਦਰ ਵੀ ਦੇ ਰਿਹਾ ਹੈ ਪਰ ਉਨ੍ਹਾਂ ਨੂੰ ਇਸ ਗੱਲ ਦਾ ਅਨੁਭਵ ਨਹੀਂ। ਤੈਨੂੰ ਇਕ ਅਨੁਭਵ ਦਾ ਵਾਧੂ ਅੰਗ ਮਿਲਿਆ ਹੋਇਆ ਹੈ, tool (ਆਲਾ ਮਸ਼ੀਨ) ਮਿਲਿਆ ਹੈ ਜਿਸ ਦੇ ਨਾਲ ਤੂੰ ਰੱਬ ਨੂੰ ਦੇਖ ਸਕਦਾ ਹੈਂ ਪਰ ਤੂੰ ਉਹਦੀ ਵਰਤੋਂ ਨਹੀਂ ਕਰ ਰਿਹਾ ਜਿਸਨੂੰ third eye ਕਹਿੰਦੇ ਨੇ, ਤੀਜੀ ਅੱਖ, ਤੀਸਰਾ ਤਿਲ ਕਹਿੰਦੇ ਨੇ, ਬਿਅੰਨ ਅੱਖੜੀਆਂ ਕਹਿੰਦੇ ਨੇ। ਤੂੰ ਜੇ ਉਹਦੀ ਵਰਤੋਂ ਨਹੀਂ ਕਰ ਰਿਹਾ ਤਾਂ ਤੂੰ ਉਨ੍ਹਾਂ ਨਾਲੋਂ ਚੰਗਾ ਨਹੀਂ ਹੈਂ। ਤੂੰ ਖਾਂਦਾ ਪੀਂਦਾ ਉਵੇਂ ਜਿਵੇਂ ਹੈਂ ਜਿਵੇਂ ਪਸ਼ੂ ਖਾਂਦੇ ਪੀਂਦੇ ਨੇ। ਉਨ੍ਹਾਂ ਦੇ ਵੀ ਬੱਚੇ ਨੇ, ਤੇਰੇ ਵੀ ਹੁੰਦੇ ਨੇ। ਉਹ ਜੇ ਚੰਗੇ ਨੇ ਤੇਰੇ ਨਾਲੋਂ ਤਾਂ ਪਾਲ ਪਲੋਸ ਕੇ ਕਹਿੰਦੇ ਨੇ ਕਿ ਜਾਹ, ਆਪਣਾ ਕਮਾ ਤੇ ਖਾਹ। ਤੂੰ ਤਾਂ ਸਾਰੀ ਜ਼ਿੰਦਗੀ ਚਿੰਬੜਿਆ ਰਹਿੰਦਾ ਹੈਂ - ਫਿਰ ਚਿੰਬੜਦਾ ਵੀ ਐਨਾ ਹੈਂ ਕਿ ਥਾਂ ਨਹੀਂ ਛੱਡਦਾ ਪਰ ਉਹ ਤਾਂ ਆਲ੍ਹਣਾ ਛੱਡ ਕੇ ਔਹ ਜਾਂਦੇ ਨੇ, ਮੁੜ ਕੇ ਨਹੀਂ ਆਉਂਦੇ ਉਸ ਆਲ੍ਹਣੇ ਵਿੱਚ। ਤੂੰ ਤਾਂ ਘਰ ਨੇ ਫੜ ਲਿਆ, ਤੇ ਫੜ ਵੀ ਐਨਾ ਲਿਆ ਕਿ ਜਦ ਤੂੰ ਸੰਸਾਰ ਤੋਂ ਜਾਏਂਗਾ, ਤੇਰੀ ਯਾਦ 'ਚੋਂ ਇਹ ਕੋਠੀ ਨਹੀਂ ਨਿਕਲਣੀ, ਪ੍ਰਾਪਰਟੀ ਨਹੀਂ ਨਿਕਲਣੀ ਤੇ ਤੈਨੂੰ ਇਹਦੀ ਸਜ਼ਾ ਮਿਲੇਗੀ -

***ਅੰਤਿ ਕਾਲਿ ਜੋ ਮੰਦਰ ਸਿਮਰੈ***
***ਐਸੀ ਚਿੰਤਾ ਮਹਿ ਜੇ ਮਰੈ ॥***
***ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥ ਅੰਗ - ੫੨੬***

ਪ੍ਰੇਤ ਬਣ ਕੇ ਰਹਿ ਜਾਵੇਂਗਾ ਇੱਥੇ ਹੀ। ਜੇ 'ਮਾਇਆ ਮਾਇਆ' ਜ਼ਿੰਦਗੀ ਵਿੱਚ ਕਰਦੇ ਦਾ ਤੇਰਾ ਅੰਤਲਾ ਸੁਆਸ ਖਤਮ ਹੋ ਗਿਆ, ਤਾਂ ਮਾਇਆ ਨੇ ਪਤਾ ਹੈ ਕੀ ਕਰਨਾ ਹੈ?

***ਅੰਤਿ ਕਾਲਿ ਜੋ ਲਛਮੀ ਸਿਮਰੈ***
***ਐਸੀ ਚਿੰਤਾ ਮਹਿ ਜੇ ਮਰੈ ॥***
***ਸਰਪ ਜੋਨਿ ਵਲਿ ਵਲਿ ਅਉਤਰੈ ॥ ਅੰਗ - ੫੨੬***

ਸੱਪ ਬਣਾ ਦਊਗੀ ਮਾਇਆ।

ਇਨ੍ਹਾਂ ਗੱਲਾਂ ਵਿੱਚ ਤੇਰੇ ਨਾਲੋਂ ਪਸ਼ੂ ਚੰਗੇ ਨੇ, ਪੰਛੀ ਚੰਗੇ ਨੇ, ਉਨ੍ਹਾਂ ਨੂੰ ਪਕੜ ਕੋਈ ਨਹੀਂ ਹੈ। ਫਿਰ ਉਨ੍ਹਾਂ ਨੂੰ ਭਰੋਸਾ ਹੈ ਪ੍ਰਮੇਸ਼ਰ 'ਤੇ, ਕਦੇ ਕੋਈ ਚੀਜ਼ ਜਮ੍ਹਾਂ ਨਹੀਂ ਕਰਦਾ ਹੈਂ, ਦੁਨੀਆਂ ਦੀ ਦੌਲਤ ਨੂੰ ਲੁਕੋਂਦਾ ਹੈਂ। ਐਨਾ ਅਨਾਜ ਹੁੰਦਾ ਹੈ, ਉਸਨੂੰ ਰੋਕ ਕੇ ਦੂਜਿਆਂ ਨੂੰ ਭੁੱਖਾ ਮਾਰਦਾ ਹੈ ਕਿ ਮਹਿੰਗਾ ਕਰਕੇ ਵੇਚਾਂਗੇ। ਪਸ਼ੂਆਂ ਵਿੱਚ ਤਾਂ ਇਹ ਆਦਤਾਂ ਨਹੀਂ - ਉਹ ਆਪਣਾ ਖਾਂਦੇ ਨੇ, ਤੁਰ ਜਾਂਦੇ ਨੇ। ਉਨ੍ਹਾਂ ਤਾਂ ਸੰਤਾਂ ਨੇ ਦੇਖ ਕੇ appreciate ਕਰਿਆ, ਸਲਾਹਿਆ। ਉਨ੍ਹਾਂ ਨੂੰ appreciate ਕਰਿਆ ਆਪਣੇ ਨਾਲ ਤੁਲਣਾ ਦੇ ਕੇ। ਬਲਿਹਾਰ ਜਾਂਦੇ ਹਾਂ ਭਾਈ, ਤੁਹਾਡੇ ਵਿੱਚ, ਇਹ ਸਾਡੇ ਵਾਲੀ ਲਾਲਸਾ ਨਹੀਂ ਹੈ ਜੋੜਨ ਦੀ, ਤੁਸੀਂ free (ਆਜ਼ਾਦ) ਹੋ ਲੇਕਿਨ ਪ੍ਰਮੇਸ਼ਰ ਤੁਹਾਨੂੰ ਫੇਰ ਦਿੰਦਾ ਹੈ, ਅੱਜ ਖਾ ਕੇ ਗਏ ਹੋ, ਕੱਲ ਨੂੰ ਪਤਾ ਨਹੀਂ ਕਿੱਥੇ ਰਿਜ਼ਕ ਪਿਆ ਹੋਣਾ ਹੈ ਕਿਉਂਕਿ ਉਹ ਰਾਜ਼ਕ ਹੈ, ਤੇ ਅਸੀਂ ਬਲਿਹਾਰ ਜਾਂਦੇ ਹਾਂ ਤੁਹਾਡੇ ਤੋਂ। ਇਸ ਤਰ੍ਹਾਂ ਫੁਰਮਾਨ ਕਰਦੇ ਨੇ -

***ਧਾਰਨਾ - ਕੰਕਰ ਚੁਗਦੇ,***
***ਥਲਾਂ ਦੇ ਵਿਚ ਵਸਦੇ, ਕੰਕਰ ਚੁਗਦੇ,***
***ਕੰਕਰ ਚੁਗਦੇ, ਥਲਾਂ ਦੇ ਵਿੱਚ ਵਸਦੇ,***
***ਰੱਬ ਦੀ ਨ ਆਸ ਛੱਡਦੇ, ਪੰਛੀ ਪੰਛੀ,***
***ਰੱਬ ਦੀ ਆਸ ਛੱਡਦੇ, ਕੰਕਰ ਚੁਗਦੇ-੨***
***ਕੰਕਰ ਚੁਗਦੇ ਥਲਾਂ ਦੇ ਵਿੱਚ ਵਸਦੇ,***
***ਕੰਕਰ ਚੁਗਦੇ - ੨, ੨.***

***ਫਰੀਦਾ ਹਉ ਬਲਿਹਾਰੀ ਤਿਨ੍***
***ਪੰਖੀਆ ਜੰਗਲਿ ਜਿੰਨ੍ਾ ਵਾਸੁ ॥***
***ਕਕਰੁ ਚੁਗਨਿ ਥਲਿ ਵਸਨਿ***
***ਰਬ ਨ ਛੋਡਨਿ ਪਾਸੁ ॥ ਅੰਗ - ੧੩੮੩***

'ਬਲਿਹਾਰ-ਬਲਿਹਾਰ' ਉਨ੍ਹਾਂ ਪੰਛੀਆਂ ਤੋਂ, ਜੋ ਜੰਗਲਾਂ 'ਚ ਰਹਿੰਦੇ ਨੇ। ਕੀ ਚੁਗਦੇ ਨੇ? ਕਹਿੰਦੇ, ਕੰਕਰ ਵਗੈਰਾ ਚੁਗ ਕੇ ਪੇਟ ਭਰਦੇ ਨੇ ਤੇ ਥਲਾਂ ਵਿਚ ਵਸਦੇ ਨੇ ਤੇ ਰੱਬ ਤੇ ਭਰੋਸਾ ਨਹੀਂ ਛੱਡਦੇ। ਮਨੁੱਖ ਨੂੰ ਤਾਂ ਰੱਬ 'ਤੇ ਭਰੋਸਾ ਨਹੀਂ। ਇਹ ਤਾਂ ਕਹਿੰਦਾ ਹੈ - ਇਹ ਭੀ ਜੋੜ ਲਵਾਂ, ਉਹ ਭੀ ਜੋੜ ਲਵਾਂ। ਜੇ ਬੈਂਕ 'ਚ ਹੋ ਗਿਆ ਪੰਜਾਹ ਹਜ਼ਾਰ ਰੁਪਿਆ ਤਾਂ ਕਹਿੰਦਾ ਹੈ, ਥੋੜ੍ਹਾ ਹੀ ਹੈ, ਲੱਖ ਚਾਹੀਦਾ ਹੈ। ਲੱਖ ਹੋ ਗਿਆ, ਕਹਿੰਦਾ ਹੈ ਥੋੜ੍ਹਾ ਹੈ, ਦਸ ਲੱਖ ਚਾਹੀਦਾ ਹੈ। ਫੇਰ ਕਹਿੰਦਾ ਹੈ ਕਿ ਦਸ ਲੱਖ ਤਾਂ ਕੁਝ ਵੀ ਨਹੀਂ ਹੈ, ਕਰੋੜ ਚਾਹੀਦਾ ਹੈ। ਇਹ ਪੰਛੀ ਨੂੰ ਸਮਝ ਹੈ ਹੈ ਕਿ ਮੈਂ ਤਾਂ ਇੱਥੋਂ ਉਡ ਜਾਣਾ ਹੈ, ਨਾਲ ਤਾਂ ਮੇਰੇ ਕੁਛ ਵੀ ਨਹੀਂ ਜਾਣਾ ਪਰ ਮਨੁੱਖ ਨੂੰ ਸਮਝ ਨਹੀਂ ਹੈ।

ਫਿਰ ਮਹਾਰਾਜ ਸਵਾਲ ਕਰਦੇ ਨੇ ਕਿ ਇਹ ਪਸ਼ੂ ਹੋਇਆ ਕਿ ਮਨੁੱਖ? ਕਹਿੰਦੇ, ਆਪੇ ਫੈਸਲਾ ਕਰੋ। ਇਹ ਮਨੁੱਖ ਤਾਂ ਹੀ ਹੈ ਜੇ ਇਹ ਨਾਮ ਦੀ ਗੱਲ ਸਮਝੇ, ਨਹੀਂ ਤਾਂ ਪਸ਼ੂਆਂ ਤੋਂ ਵੀ ਬਦਤਰ ਹੈ। ਪਸ਼ੂ ਕਿਸੇ ਦਾ ਨੁਕਸਾਨ ਤਾਂ ਨਹੀਂ ਕਰਦੇ। ਇਹ ਇਨਸਾਨ ਆਪਣੀ ਜਾਤ ਨੂੰ ਹੀ ਮਾਰਨ ਤੇ ਤੁਲਿਆ ਹੋਇਆ ਹੈ। ਮਨੁੱਖ ਦੀ ਇੱਕੋ ਜਾਤ ਹੈ -

***ਮਾਨਸ ਕੀ ਜਾਤਿ ਸਬੈ ਏਕੈ ਪਹਚਾਨਬੋ॥***
***ਅਕਾਲ ਉਸਤਤਿ***

ਵੰਡ ਲਿਆ ਇਹਨੇ ਆਪਣੇ ਆਪ ਨੂੰ। ਐਹ ਕਬੂਤਰ ਕਦੇ ਨਹੀਂ ਵੰਡਦੇ ਕਿ ਅਸੀਂ ਚੰਡੀਗੜ੍ਹ ਦੇ ਹਾਂ, ਅਸੀਂ ਮੋਹਾਲੀ ਦੇ ਹਾਂ ਪਰ ਇੱਕ ਮਨੁੱਖ ਹੀ ਹੈ ਜੋ ਕਹਿੰਦਾ ਹੈ ਕਿ ਮੈਂ ਪੰਜਾਬ ਦਾ ਹਾਂ, ਇਹ ਪਾਕਿਸਤਾਨ ਦਾ, ਉਹ ਅਫਗਾਨਿਸਤਾਨ ਦਾ, ਇਹ ਇੰਗਲੈਂਡ ਦਾ, ਇਹ ਅਮਰੀਕਾ ਦਾ। ਫੇਰ ਓਦੂੰ ਵੀ ਆਗਾਹਾਂ ਵੰਡ ਲੈਂਦੇ ਨੇ - ਜੀ ਮੈਂ ਸਿੱਖ ਹਾਂ, ਉਹ ਹਿੰਦੂ ਹੈ, ਇਹ ਮੁਸਲਮਾਨ ਹੈ, ਇਹ ਈਸਾਈ ਹੈ। ਮਹਾਰਾਜ ਤਾਂ ਕਹੀ ਜਾਂਦੇ ਨੇ ਕਿ ਤੁਸੀਂ ਇਵੇਂ ਕਿਉਂ ਸਮਝਦੇ ਹੋ - ਮਾਨਸ ਕੀ ਜਾਤਿ, ਸਬੈ ਏਕੈ ਪਹਚਾਨਬੋ॥ ਦਸ਼ਮੇਸ਼ ਪਿਤਾ ਹੋਕਾ ਦੇਈ ਜਾਂਦੇ ਨੇ ਕਿ ਇੱਕੋ ਹੈ ਸਾਰੇ, ਦੋ ਕਿਉਂ ਬਣਾਉਂਦੇ ਹੋ। ਕਹਿੰਦੇ, ਇਨ੍ਹਾਂ ਗੱਲਾਂ ਵਿੱਚ ਪੰਛੀ ਤੇਰੇ ਨਾਲੋਂ ਚੰਗੇ ਨੇ ਭਾਈ, ਮਾੜੇ ਨਹੀਂ। ਉਨ੍ਹਾਂ ਨੂੰ ਭਰੋਸਾ ਰਹਿੰਦਾ ਰੱਬ ਤੇ, ਤੇਰੇ ਮਨ 'ਚ ਭਰੋਸਾ ਨਹੀਂ ਹੈ।

ਸੋ ਇਸ ਤਰ੍ਹਾਂ ਮਨੁੱਖ ਨੂੰ ਇਹ ਸੋਝੀ ਨਹੀਂ ਆਉਂਦੀ ਕਿ ਮੈਂ ਸੰਸਾਰ ਦੇ ਅੰਦਰ ਕੀ ਕਰਨ ਆਇਆ ਹਾਂ। ਬਾਰ-ਬਾਰ ਬਾਣੀ ਸਮਝਾਉਂਦੀ ਹੈ ਕਿ ਪ੍ਰੇਮੀਆਂ!

***ਗੁਰ ਸੇਵਾ ਤੇ ਭਗਤਿ ਕਮਾਈ॥***
***ਤਬ ਇਹ ਮਾਨਸ ਦੇਹੀ ਪਾਈ॥ ਅੰਗ - ੧੧੫੯***

ਕਹਿੰਦਾ, ਜੀ ਇਹ ਤਾਂ ਮੇਰੇ ਯਾਦ ਹੈ, ਬੜੀ ਬਾਰੀ ਸੁਣਿਆ ਹੈ ਮੈਂ। ਕਹਿੰਦੇ, ਯਾਦ ਤਾਂ ਹੈ, ਅੰਦਰ ਵੀ ਗਿਆ ਹੈ ਕਿ ਉਤੋਂ-ਉਤੋਂ ਹੀ ਯਾਦ ਹੈ? ਕਹਿੰਦਾ, ਜਦ ਤੁਸੀਂ ਪੜ੍ਹਦੇ ਹੋ, ਫਿਰ ਸਾਡੇ ਯਾਦ ਆ ਜਾਂਦਾ ਹੈ। ਧਾਰਨਾ ਵੀ ਸਾਡੇ ਯਾਦ ਆ ਜਾਂਦੀ ਹੈ, ਜਿਹੜੀ ਇਉਂ ਕਹੀ ਹੈ -

***ਧਾਰਨਾ - ਜਿਹਵੀ ਦੇਹੀ ਨੂੰ ਲੋਚਦੇ ਦੇਵਤੇ,***
***ਜਿਹੜੀ ਦੇਹੀ ਨੂੰ,***
***ਜਿਹੜੀ ਦੇਹੀ ਨੂੰ ਲੋਚਦੇ ਦੇਵਤੇ,***
***ਉਹ ਦੇਹੀ ਤੈਨੂੰ ਮਿਲ ਗਈ ਬੰਦਿਆ,***
***ਬੰਦਿਆ,***
***ਉਹ ਦੇਹੀ ਤੈਨੂੰ ਮਿਲ ਗਈ,***
***ਜਿਹੜੀ ਦੇਹੀ ਨੂੰ.......-੨***
***ਜਿਹੜੀ ਦੇਹੀ ਨੂੰ ਲੋਚਦੇ ਦੇਵਤੇ,***
***ਜਿਹੜੀ ਦੇਹੀ ਨੂੰ......੨***

***ਇਸ ਦੇਹੀ ਕਉ ਸਿਮਰਹਿ ਦੇਵ ॥***
***ਸੋ ਦੇਹੀ ਭਜੁ ਹਰਿ ਕੀ ਸੇਵ ॥ ਅੰਗ - ੧੧੫੯***

ਦੇਵਤੇ ਮਨੁੱਖ ਨਾਲੋਂ ਕ੍ਰੋੜਾਂ ਗੁਣਾਂ ਚੰਗੇ ਨੇ, ਕ੍ਰੋੜਾਂ ਸ਼ਕਤੀਆਂ ਦੇ ਮਾਲਕ ਨੇ, ਕ੍ਰੋੜ-ਕ੍ਰੋੜ ਗੁਣਾਂ ਯਾਨੀ ਖਰਬਾਂ ਗੁਣਾਂ ਸੁਖਾਂ ਦੇ ਮਾਲਕ ਨੇ, ਫੇਰ ਕਿਉਂ ਮਨੁੱਖ ਦੀ ਦੇਹੀ ਨੂੰ ਲੋਚਦੇ ਨੇ? ਕਿੰਨਾ ਸੁਖ ਹੈ ਸਾਧ ਸੰਗਤ! ਸਮਝਣ ਦਾ ਯਤਨ ਕਰੋ।

ਸਭ ਤੋਂ ਸਾਡੇ nearest (ਨੇੜੇ) ਜਿਹੜਾ upper sphere (ਉਪਰਲਾ ਮੰਡਲ) ਹੈ, ਉਹਦਾ ਨਾਉਂ ਗੰਧਰਬ ਲੋਕ ਹੈ। ਸੰਸਾਰ ਤੇ ਪੁੰਨ ਕਰਮ ਕਰਨ ਵਾਲੇ ਬੰਦੇ ਓਥੇ ਚਲੇ ਜਾਇਆ ਕਰਦੇ ਨੇ। ਉਹਨੂੰ ਸੌ ਗੁਣਾਂ, ਏਥੇ ਦੇ ਬਾਦਸ਼ਾਹ ਨਾਲੋਂ ਜ਼ਿਆਦਾ ਸੁੱਖ ਨੇ। ਬਾਦਸ਼ਾਹ ਵੀ ਉਹ ਜਿਹੜਾ ਸਾਰੀ ਦੁਨੀਆਂ ਦਾ ਹੋਵੇ ਤੇ ਜਿਹਨੂੰ ਸਾਰੀ ਦੁਨੀਆਂ ਰੱਬ ਕਰਕੇ ਮੰਨਦੀ ਹੋਵੇ, ਕੋਈ ਬਿਮਾਰ ਨਹੀਂ ਹੁੰਦਾ, ਬੁੱਢਾ ਨਹੀਂ ਹੁੰਦਾ, ਸਾਰੇ ਵਫਾਦਾਰ ਹੀ ਵਫਾਦਾਰ ਮਿਲਦੇ ਹੋਣ, ਕੋਈ ਵੀ ਉਹਦੀ ਵਿਰੋਧਤਾ ਕਰਨ ਵਾਲਾ ਨਾ ਹੋਵੇ। ਇਹਨੂੰ ਇਕ ਯੂਨਿਟ ਸੁਖ ਦੀ ਕਹਿੰਦੇ ਨੇ। ਇਹਦੇ ਨਾਲੋਂ ਸੌ ਗੁਣਾਂ ਵੱਧ ਸੁਖ ਗੰਧਰਬ ਲੋਕ 'ਚ ਹੈ।

ਗੰਧਰਬ ਲੋਕ ਤੋਂ ਸੌ ਗੁਣਾਂ ਜ਼ਿਆਦਾ ਸੁਖ ਦੇਵ ਗੰਧਰਬ ਲੋਕ 'ਚ ਹੈ, ਯਾਨੀ ਦਸ ਹਜ਼ਾਰ ਗੁਣਾਂ ਏਥੇ ਨਾਲੋਂ।

ਉਹਦੇ ਨਾਲੋਂ ਸੌ ਗੁਣਾਂ ਸੁਖ ਪਿਤਰ ਲੋਕ 'ਚ ਜ਼ਿਆਦਾ ਹੈ, ਯਾਨੀ ਦਸ ਲੱਖ ਗੁਣਾਂ ਏਥੇ ਨਾਲੋਂ।

ਉਹਦੇ ਨਾਲੋਂ ਸੌ ਗੁਣਾਂ ਜ਼ਿਆਦਾ ਸੁਖ ਸਵਰਗ ਲੋਕ ਵਿੱਚ ਹੈ। ਯਾਨੀ ਏਥੇ ਨਾਲੋਂ ਦਸ ਕ੍ਰੋੜ ਗੁਣਾਂ ਸੁਖ ਸਵਰਗ ਦੇ ਦੇਵਤੇ ਨੂੰ ਹੈ। ਉਹਦੇ ਨਾਲੋਂ ਸੌ ਗੁਣਾਂ ਸੁਖ ਇੰਦਰ ਲੋਕ 'ਚ ਹੈ। ਜਿਹੜੇ ਇੰਦਰ ਲੋਕ 'ਚ ਰਹਿੰਦੇ ਨੇ, ਸਾਡੇ ਨਾਲੋਂ ਦਸ ਅਰਬ ਗੁਣਾਂ ਜ਼ਿਆਦਾ ਸੁਖੀ ਨੇ ਪਰ ਫਿਰ ਭੀ ਭਟਕਦੇ ਨੇ।

ਉਹਦੇ ਨਾਲੋਂ ਸੌ ਗੁਣਾਂ ਸੁਖ ਕਰਮ ਦੇਵ ਲੋਕ 'ਚ ਹੈ। ਫਿਰ ਇਸੇ ਤਰ੍ਹਾਂ ਦੇ ਨਾਲ ਅਜਾਨ ਦੇਵ ਲੋਕ ਹੈ, ਪਰਜਾਪੱਤ ਲੋਕ ਹੈ, ਫਿਰ ਬ੍ਰਹਮ ਲੋਕ ਹੈ, ਫੇਰ ਸ਼ਿਵ ਲੋਕ ਹੈ, ਫੇਰ ਬੈਕੁੰਠ ਧਾਮ ਹੈ। ਬੈਕੁੰਠ ਧਾਮ ਦੇ ਵਿੱਚ ਕ੍ਰੋੜ ਖਰਬ ਗੁਣਾਂ ਜ਼ਿਆਦਾ ਸੁਖ ਹੈ ਪਰ ਉਹ ਵੀ ਕਹਿੰਦੇ ਨੇ ਕਿ ਕਦ ਸਾਡਾ ਪੂਰਾ ਹੋਵੇ ਸਵਰਗ, ਤੇ ਅਸੀਂ ਮਨੁੱਖ ਬਣੀਏ।

ਮਹਾਰਾਜ ਕਹਿੰਦੇ, ਅਸੀਂ ਐਵੇਂ ਨਹੀਂ ਇਹ ਕਵਿਤਾ ਲਿਖ ਦਿਤੀ ਅਤੇ ਨਾ ਟੱਪੇ ਹੀ ਜੋੜੇ ਨੇ - ਇਹ 'ਸਤਿ' ਹੈ। ਜਿੰਨੀ ਵੀ ਬਾਣੀ ਹੈ, ਸਾਧ ਸੰਗਤ! ਇਹਨੂੰ ਕੋਈ challenge (ਚਣੌਤੀ) ਨਹੀਂ ਕਰ ਸਕਦਾ ਸਾਰੇ ਬ੍ਰਹਿਮੰਡਾਂ 'ਚ, ਕ੍ਰੋੜਾਂ ਬ੍ਰਹਿਮੰਡਾਂ 'ਚ, ਕਿਉਂਕਿ ਇਹ ਅਕਾਲ ਪੁਰਖ ਦੀ ਬਾਣੀ ਹੈ -

***ਜੈਸੀ ਮੈ ਆਵੈ ਖਸਮ ਕੀ ਬਾਣੀ***
***ਤੈਸੜਾ ਕਰੀ ਗਿਆਨੁ ਵੇ ਲਾਲੋ ॥***
***ਪਾਪ ਕੀ ਜੰਞ ਲੈ ਕਾਬਲਹੁ ਧਾਇਆ***
***ਜੋਰੀ ਮੰਗੈ ਦਾਨੁ ਵੇ ਲਾਲੋ ॥ ਅੰਗ - ੭੨੨***

ਗੁਰੂ ਮਹਾਰਾਜ ਕਹਿੰਦੇ ਨੇ ਕਿ ਇਹ ਮੈਂ ਉਹੀ ਗਿਆਨ ਦਿੰਦਾ ਹਾਂ ਜਿਹੜਾ ਮੈਨੂੰ ਉਪਰੋਂ ਦਰਗਾਹ 'ਚੋਂ ਆ ਰਿਹਾ ਹੈ। ਇਹ ਬਾਣੀ ਅਕਾਲ ਪੁਰਖ ਦੀ ਆ ਰਹੀ ਹੈ। ਉਹ ਬਾਣੀ ਇਹ ਕਹਿੰਦੀ ਹੈ - 'ਗੁਰ ਸੇਵਾ ਤੇ ਭਗਤਿ ਕਮਾਈ॥ ਤਬ ਇਹ ਮਾਨਸ ਦੇਹੀ ਪਾਈ॥' ਗੁਰੂ ਦੀ ਸੇਵਾ ਅਤੇ ਭਗਤੀ ਕਰਨ ਵਾਸਤੇ ਤੈਨੂੰ ਇਹ ਦੇਹੀ ਪ੍ਰਾਪਤ ਹੋਈ ਹੈ - 'ਇਸ ਦੇਹੀ ਕਉ ਸਿਮਰਹਿ

ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥' ਇਸਨੂੰ ਤਾਂ ਦੇਵਤੇ ਵੀ ਚਾਹੁੰਦੇ ਨੇ, ਤੇ ਤੂੰ ਪ੍ਰਮੇਸ਼ਰ ਦੇ ਭਜਨ ਵਿੱਚ ਲਾ ਇਸਨੂੰ -

***ਭਜਹੁ ਗੋਬਿੰਦ ਭੂਲਿ ਮਤ ਜਾਹੁ॥ ਅੰਗ - ੧੧੫੯***

ਏਹੀ ਲਾਹਾ ਹੈ ਤੇਰਾ। ਬਾਕੀ ਜਿਹੜੀਆ ਗੱਲਾਂ ਵਿੱਚ ਤੂੰ ਪਿਆ ਹੋਇਆ ਹੈਂ -

***ਅਵਰਿ ਕਾਜ ਤੇਰੈ ਕਿਤੈ ਨ ਕਾਮ॥ ਅੰਗ - ੧੨***

ਉਹ ਤੇਰੇ ਕਿਸੇ ਕੰਮ ਨਹੀਂ -

***ਜਬ ਲਗੁ ਬਿਕਲ ਭਈ ਨਹੀ ਬਾਨੀ ॥***
***ਭਜਿ ਲੇਹਿ ਰੇ ਮਨ ਸਾਰਿਗਪਾਨੀ ॥***
***ਅੰਗ - ੧੧੫੯***

ਭਜਿ ਲੈ ਜਿਵੇਂ ਬਬੀਹਾ 'ਪ੍ਰਿਉ ਪ੍ਰਿਉ' ਕਰਦਾ ਹੈ, ਤੂੰ ਵੀ 'ਵਾਹਿਗੁਰੂ ਵਾਹਿਗੁਰੂ', 'ਅਲਹ ਅਲਹ', 'ਰਾਮ ਰਾਮ' ਕਰੀ ਜਾਹ, ਹਟ ਨਾ, ਉਹਦਾ ਭਜਨ ਕਰ।

***ਅਬ ਨ ਭਜਸਿ ਭਜਸਿ ਕਬ ਭਾਈ ॥***
***ਆਵੈ ਅੰਤੁ ਨ ਭਜਿਆ ਜਾਈ ॥ ਅੰਗ - ੧੧੫੯***

ਕਹਿੰਦਾ ਜੀ, ਜੀ ਮੈਂ ਜਪੂੰਗਾ ਨਾਮ। ਕਦ ਜਪੇਂਗਾ? ਕਹਿੰਦਾ ਮੈਂ ਮੁੰਡੇ ਦਾ ਵਿਆਹ ਕਰਕੇ, ਮੈਂ ਜੀ ਪੈਨਸ਼ਨ ਲੈ ਕੇ, ਰਿਟਾਇਰ ਹੋ ਕੇ ਫੇਰ ਜਪੂੰ। ਭਾਈ! ਨਹੀਂ ਜਪ ਹੁੰਦਾ ਫੇਰ, ਜ਼ੋਰ ਲਾ ਲਵੇ ਜਿਹਦਾ ਜੀਅ ਕਰਦਾ ਹੈ। ਇਹ ਤਾਂ ਇੱਕ ਤੀਰ ਹੈ, ਜਿਹਦੇ ਹਿਰਦੇ ਵਿੱਚ ਲਗ ਗਿਆ, ਲਗ ਗਿਆ। ਉਹ ਤਾਂ ਫੇਰ ਬੇਸੁੱਧ ਹੋ ਜਾਂਦਾ ਹੈ। ਜਿਹੜਾ ਸਲਾਹਾਂ ਵਿੱਚ ਪੈਂਦਾ ਹੈ, ਉਹਨੂੰ ਅਜੇ ਬਾਣ ਹੀ ਨਹੀਂ ਲੱਗਿਆ। ਜਦ ਬਾਣ ਲਗ ਜਾਣੈ, ਫੇਰ ਨਹੀਂ ਦੇਰ ਲਗਿਆ ਕਰਦੀ।

***ਆਵੈ ਅੰਤੁ ਨ ਭਜਿਆ ਜਾਈ ॥***
***ਜੋ ਕਿਛੁ ਕਰਹਿ ਸੋਈ ਅਬ ਸਾਰੁ ॥***
***ਫਿਰਿ ਪਛੁਤਾਹੁ ਨ ਪਾਵਹੁ ਪਾਰੁ ॥ ਅੰਗ - ੧੧੫੯***
***ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ ॥***
***ਨਾਨਕ ਸਮਿਓ ਰਮਿ ਗਇਓ***
***ਅਬ ਕਿਉ ਰੋਵਤ ਅੰਧ॥ ਅੰਗ - ੧੪੨੮***

ਹੁਣ ਕਿਉਂ ਰੋਂਦਾ ਹੈਂ, ਹੁਣ ਤਾਂ ਕਾਲ ਨੇ ਆ ਕੇ ਗਲ ਵਿੱਚ ਫਾਂਸੀ ਪਾ ਲਈ, ਹੁਣ ਤਾਂ ਰੋਣ ਦਾ ਕੋਈ ਫਾਇਦਾ ਨਹੀਂ। ਇਹ ਕਾਲ ਅਜਿਹਾ ਲੁਕਵਾਂ ਦੁਸ਼ਮਣ ਹੈ, ਇਹਦਾ ਕੋਈ ਨੀ ਪਤਾ -

***ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ ॥***
***ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥***
***ਅੰਗ - ੨੫੪***

ਪਤਾ ਨਹੀਂ ਕਿਹੜੇ ਵੇਲੇ ਜਮਾਂ ਦਾ ਫੰਧਾ ਪੈ ਜਾਵੇ।

ਸੋ ਇਸ ਤਰ੍ਹਾਂ ਉਸ ਰਾਜੇ ਨੇ ਰਾਜ ਭਾਗ ਛੱਡ ਦਿੱਤਾ। ਬੜਾ ਚੰਗਾ ਸੀ - ਸਾਡੇ ਨਾਲੋਂ ਕਰੋੜਾਂ ਗੁਣਾਂ ਚੰਗਾ ਸੀ। ਐਡਾ ਸੁਖ ਛੱਡ ਕੇ, ਪ੍ਰਮੇਸ਼ਰ ਦੇ ਮਿਲਾਪ ਵਾਸਤੇ ਰਾਜ-ਰੂਜ ਨੂੰ ਛੱਡ ਕੇ ਪਾਸੇ ਹੋ ਗਿਆ, ਇਸ ਖਿਆਲ ਨਾਲ ਆਇਆ ਜੰਗਲ ਦੇ ਅੰਦਰ।

ਮਹਾਤਮਾ ਰਿਹਾ ਕਰਦੇ ਸੀ ਉਨ੍ਹਾਂ ਦਿਨਾਂ ਦੇ ਅੰਦਰ ਜੰਗਲਾਂ ਵਿੱਚ। ਸਾਰਾ ਇੰਤਜ਼ਾਮ ਹੁੰਦਾ ਸੀ। ਐਨਾ ਫਲ ਫਰੂਟ ਹੁੰਦਾ ਸੀ ਕਿ ਹੋਰ ਕਾਸੇ ਦੀ ਲੋੜ ਹੀ ਨਹੀਂ ਸੀ ਰਹਿੰਦੀ। ਕੰਦ ਮੂਲ ਹੀ ਐਨੇ ਹੁੰਦੇ ਸੀ - ਜੜ੍ਹਾਂ ਵਾਲੇ ਜਿਹੜੇ ਧਰਤੀ ਦੇ ਅੰਦਰ ਹੁੰਦੇ ਨੇ ਅਤੇ ਉਪਰਲੇ ਫਲ।

ਸੋ ਰਾਜਾ ਉੱਥੇ ਗਿਆ। ਪਹਿਲਾਂ ਖਿਆਲ ਆਇਆ ਮਨ ਦੇ ਅੰਦਰ ਕਿ ਫੇਰ ਵੀ ਮੈਂ ਰਾਜਾ ਹਾਂ, ਕਿਤੇ ਲੋੜ ਪੈ ਜਾਂਦੀ ਐ - ਤਿੰਨ ਲਾਲ ਲੈ ਗਿਆ ਆਪਣੇ ਨਾਲ ਕਰੋੜਾਂ ਰੁਪਏ ਦੇ। ਇੱਕ ਚੋਰ ਨੂੰ ਪਤਾ ਲੱਗ ਗਿਆ ਜੋ ਪਾਖੰਡੀ ਸੀ। ਉਸਨੇ ਕਿਹਾ ਕਿ ਰਾਜਾ ਜਾ ਰਿਹਾ ਹੈ, ਇਹਦੇ ਕੋਲੋਂ ਲਾਲ ਲਈਏ ਕਿਸੇ ਤਰੀਕੇ ਦੇ ਨਾਲ। ਉਹ ਰਾਜਾ ਚਲਿਆ ਗਿਆ ਜੰਗਲ 'ਚ, ਲੇਕਿਨ ਉਹਨੂੰ ਮਹਾਤਮਾ ਮਿਲ ਨਹੀਂ ਰਿਹਾ। ਜਿਥੇ ਵੀ ਜਾਂਦਾ ਹੈ ਸੰਗਤ ਵਿੱਚ, ਉਹ ਕਹਿੰਦੇ ਨੇ ਕਿ ਜਦ ਤਾਈਂ ਤੂੰ ਗੁਰੂ ਧਾਰਨ ਨਹੀਂ ਕਰਦਾ, ਤੇਰਾ ਨਾਮ ਨਹੀਂ ਚੱਲਣਾ ਤੇ ਨਿਗੁਰੇ ਦੀ ਭਗਤੀ ਕਿਸੇ ਲੇਖੇ ਵਿੱਚ ਨਹੀਂ ਪੈਂਦੀਪ ਅੱਜ ਖਿਆਲ ਕਰ ਲਿਆ ਕਿ ਜਦ ਅੱਜ ਮੈਂ ਤੜਕੇ-ਤੜਕੇ ਦੋ ਵਜੇ ਇਸ਼ਨਾਨ ਕਰਕੇ ਮੁੜੂੰਗਾ ਦਰਿਆ 'ਚੋਂ, ਜਿਹੜਾ ਅੱਨ ਪਹਿਲਾਂ ਮਿਲ ਜਾਏਗਾ, ਉਸੇ ਨੂੰ ਮੈਂ ਗੁਰੂ ਧਾਰਨ ਕਰ ਲੈਣਾ ਹੈ, ਭਾਵੇਂ ਕੋਈ ਹੋਵੇ। ਉਸ ਵੇਲੇ ਉਹ ਜਿਹੜਾ ਮਗਰ ਰਹਿੰਦਾ ਸੀ ਪਖੰਡੀ ਹਰ ਵੇਲੇ, ਸੋਚਦਾ ਹੈ ਕਿ ਇਹ ਕੱਪੜੇ ਲਾਹ ਕੇ ਰੱਖੇ ਤੇ ਮੈਂ ਚੁੱਕ ਕੇ ਲੈ ਜਾਵਾਂ, ਲਾਲ ਲੈ ਜਾਵਾਂ। ਰਸਤੇ ਵਿੱਚ ਉਹਨੇ ਹੀ ਮਿਲਣਾ ਸੀ। ਸੋ ਉਹ ਖੜ੍ਹਾ ਹੈ ਅੱਗੇ। ਰਾਜੇ ਨੇ ਜਾ ਕੇ ਨਮਸ਼ਕਾਰ ਕਰ ਦਿੱਤੀ ਤੇ ਉਹ ਅਸ਼ੀਰਵਾਦ ਦੇਣ ਲੱਗਿਆ। ਰਾਜਾ ਕਹਿਣ ਲੱਗਿਆ, ਮਹਾਰਾਜ! ਮੈਨੂੰ ਦੀਖਸ਼ਤ ਕਰੋ।" ਸੁਣਿਆ ਸੁਣਾਇਆ ਸੀ, ਕਹਿੰਦਾ, "ਦੇਖੋ ਬੇਟਾ ਇਸ ਤਰ੍ਹਾਂ ਕਰੋ, ਪਹਿਲਾਂ ਗੁਰੂ ਦਖਸ਼ਣਾ ਦਿਉ।" ਰਾਜਾ ਕਹਿੰਦਾ, "ਮੇਰੇ ਕੋਲ ਤਾਂ ਕੁਛ ਨਹੀਂ।" ਉਹ ਚੋਰ ਕਹਿੰਦਾ, "ਜਿਹੜੇ ਤਿੰਨ ਲਾਲ ਲੈ ਕੇ ਆਇਆ ਹੈਂ, ਉਹ ਦਖਸ਼ਣਾ ਦੇਹ।" ਰਾਜਾ ਜਾਣ ਗਿਆ ਕਿ ਇਹ ਤਾਂ ਅੰਤਰਜਾਮੀ ਨੇ। ਭਰੋਸਾ ਬੱਝ ਗਿਆ ਉਹਦਾ ਪੂਰਾ। ਚੋਰ ਨੇ ਲਾਲ ਲੈ ਲਏ ਤੇ ਕਹਿੰਦਾ, "ਏਥੇ ਹੀ ਖੜ੍ਹੀਂ, ਜਦ ਤਾਂਈਂ ਮੈਂ ਮੁੜ ਕੇ ਨਹੀਂ ਆਉਂਦਾ।

ਹੁਣ ਰਾਜੇ ਦਾ ਦ੍ਰਿੜ੍ਹ ਇਰਾਦਾ ਸੀ, ਉੱਤੇ ਹੀ ਖੜ੍ਹਾ ਰਿਹਾ। ਦਿਨ ਲੰਘਦੇ ਗਏ, ਮਹੀਨੇ ਲੰਘ ਗਏ। ਸ਼ਰਧਾ ਭਾਵਨਾ ਐਸੀ ਚੀਜ਼ ਹੈ ਕਿ ਜੇ ਗੁਰੂ ਅਧੂਰਾ ਵੀ ਹੋਵੇ ਤਾਂ ਵੀ ਪ੍ਰਮੇਸ਼ਰ ਬੇ-ਇਨਸਾਫੀ ਨਹੀਂ ਕਰਦਾ। ਪ੍ਰਮੇਸ਼ਰ ਨੇ ਉਸ ਵੇਲੇ ਆ ਕੇ ਮਨੁੱਖ ਵਾਲਾ ਰੂਪ ਬਣਾ ਲਿਆ ਤੇ ਕਹਿਣ ਲੱਗੇ, "ਪ੍ਰੇਮੀਆਂ! ਤੂੰ ਏਥੇ ਖੜ੍ਹਾਂ ਹੈਂ?" ਕਹਿੰਦਾ, " ਮੇਰੇ ਗੁਰੂ ਮਹਾਰਾਜ ਕਹਿ ਗਏ।" ਪ੍ਰਮੇਸ਼ਰ ਕਹਿੰਦਾ, "ਉਹ ਤਾਂ ਠੱਗ ਸੀ।" ਰਾਜਾ ਕਹਿਣ ਲੱਗਾ, " ਨਾ, ਮੇਰੇ ਕੋਲ ਮੇਰੇ ਗੁਰੂ ਦੀ ਨਿੰਦਿਆ ਨਾ ਕਰ, ਉਹ ਤਾਂ ਪੂਰੇ ਨੇ।" ਬਥੇਰਾ

ਬਹਿਕਾਇਆ, ਪਰ ਬਹਿਕਾਵੇ ਵਿੱਚ ਨਾ ਆਇਆ। ਅਸੀਂ ਤਾਂ ਜਦੇ ਹੀ ਆ ਜਾਂਦੇ ਹਾਂ। ਮਾੜੀ ਜਿਹੀ ਨਿੰਦਿਆ ਕਰ ਦਿਓ, ਔਹ ਜਾਂਦੇ ਹਾਂ ਛੱਡ ਕੇ।

ਸੋ ਜਦ ਐਨਾ ਦੇਖਿਆ ਕਿ ਦ੍ਰਿੜ੍ਹ ਇਰਾਦਾ ਹੈ ਇਹਦਾ, ਕਹਿਣ ਲੱਗੇ, "ਮੈਂ ਤੇਰੇ ਗੁਰੂ ਨੂੰ ਲਿਆਉਂਦਾ ਹਾਂ।" ਗੁਰੂ ਕੋਲ ਪਹੁੰਚ ਗਏ ਤੇ ਕਹਿੰਦੇ, "ਓ ਪਖੰਡੀ! ਓਥੇ ਤੂੰ ਉਹਨੂੰ ਖੜ੍ਹਾ ਕਰ ਆਇਆ ਹੈਂ ਲਾਲ ਲੈ ਕੇ। ਤੈਨੂੰ ਪਤਾ ਹੈ ਨਰਕਾਂ ਦਾ ਡਰ?" ਦਿਖਾ ਦਿੱਤਾ ਕਿ ਆਹ ਨਰਕ ਨੇ ਤੇਰੇ ਵਾਸਤੇ। "ਜਾਹ, ਰਾਜੇ ਨੂੰ ਜਾ ਕੇ ਕਹਿ'॥ ਉਹ ਉਥੇ ਚਲਿਆ ਗਿਆ ਰਾਜੇ ਦੇ ਕੋਲ ਤੇ ਕਹਿਣ ਲੱਗਿਆ, "ਤੂੰ ਹੁਣ ਕਿਤੇ ਵੀ ਜਾ ਕੇ ਬੈਠ ਸਕਦਾ ਹੈਂ, ਭਜਨ ਕਰ ਸਕਦਾ ਹੈਂ।" ਰਾਜਾ ਕਹਿੰਦਾ, "ਗੁਰੂ ਜੀ! ਮੈਂ ਤੁਹਾਡਾ ਸੰਗ ਨਹੀਂ ਛੱਡਣਾ।" ਉਹ ਕਹਿੰਦੇ, "ਮੈਂ ਤਾਂ ਚੋਰ ਹਾਂ, ਠੱਗ ਹਾਂ।" ਬਥੇਰਾ ਕਹੀ ਜਾਂਦਾ ਹੈ ਪਰ ਉਹ ਨਹੀਂ ਮੰਨਦਾ। ਅਖੀਰ ਪ੍ਰਮੇਸ਼ਰ ਪ੍ਰਗਟ ਹੋ ਕੇ ਕਹਿਣ ਲੱਗੇ, "ਇਹ ਠੱਗ ਹੈ।" ਰਾਜਾ ਕਹਿੰਦਾ, "ਨਾ, ਹੇ ਪ੍ਰਭੂ! ਇਹੀ ਹੈ ਜਿਹਨੇ ਤੈਨੂੰ ਮਿਲਾ ਦਿੱਤਾ ਹੈ। ਮੈਂ ਤਾਂ ਇਹਦੇ ਚਰਨਾਂ ਤੇ ਹੀ ਪੈਣਾ ਹੈ ਤੇ ਇਹਦੇ ਵਿੱਚ ਜੇ ਕੋਈ ਘਾਟ ਤੁਸੀਂ ਦਸਦੇ ਹੋ - ਤੁਸੀਂ ਜਾਣੋ, ਇਹ ਜਾਣੇ।"

ਸੋ ਇਸ ਤਰ੍ਹਾਂ ਗੁਰੂ ਤੇ ਭਰੋਸਾ ਜਦ ਤਾਂਈਂ ਨਹੀਂ ਹੁੰਦਾ ਮਨ ਦੇ ਅੰਦਰ, ਓਨੀਂ ਦੇਰ ਤੱਕ ਨਹੀਂ ਗੱਲ ਬਣਦੀ।

***ਜਾ ਕੈ ਮਨਿ ਗੁਰ ਕੀ ਪਰਤੀਤਿ ॥***
***ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥ ਅੰਗ - ੨੮੩***

ਪਰ ਜੇ ਪੂਰਾ ਗੁਰੂ ਮਿਲ ਜਾਵੇ, ਫਿਰ ਤਾਂ ਭਰੋਸਾ ਹੋ ਜਾਣਾ ਚਾਹੀਦਾ ਹੈ। ਸਾਧ ਸੰਗਤ ਜੀ! ਕਿੰਨਾ ਭਰੋਸਾ ਹੋਣਾ ਚਾਹੀਦਾ ਹੈ? ਚਾਰ ਭਰੋਸੇ ਹੁੰਦੇ ਨੇ -

ਪਹਿਲਾ ਇਹ ਹੈ ਕਿ ਮੇਰਾ ਗੁਰੂ ਇੱਕ ਬਹੁਤ ਚੰਗਾ ਸੰਤ ਹੈ। ਦੂਸਰਾ ਹੁੰਦਾ ਹੈ ਕਿ ਮੇਰਾ ਗੁਰੂ ਸਾਰੇ ਸੰਤਾਂ ਨਾਲੋਂ ਚੰਗਾ ਸੰਤ ਹੈ। ਤੀਸਰਾ ਹੁੰਦਾ ਹੈ ਕਿ ਜਿਹੜਾ ਮੇਰਾ ਗੁਰੂ ਹੈ, ਉਹ ਰੱਬ ਵਰਗਾ ਹੈ। ਚੌਥਾ ਹੁੰਦਾ ਹੈ ਕਿ ਮੇਰਾ ਗੁਰੂ ਆਹ ਹੀ ਪ੍ਰਮੇਸ਼ਰ ਹੈ, ਇਹਦੇ ਵਿੱਚ ਤਾਂ ਗੁੰਜਾਇਸ਼ ਹੀ ਨਹੀਂ ਕੋਈ।

ਗੁਰੂ ਅੰਗਦ ਸਾਹਿਬ ਮਹਾਰਾਜ ਜੀ ਸੰਗਤ ਵਿੱਚ ਬਿਰਾਜਮਾਨ ਨੇ। ਪੁੱਛਣ ਲੱਗੇ, "ਕਿਉਂ ਭਾਈ ਬਾਲਾ! ਤੁਸੀਂ ਗੁਰੂ ਨਾਨਕ ਪਾਤਸ਼ਾਹ ਦੇ ਨਾਲ ਨੌਂ ਖੰਡਾਂ, ਸੱਤਾਂ ਦੀਪਾਂ, ਜਿਥੋਂ ਤੱਕ ਵੀ ਪ੍ਰਿਥਵੀ ਸੀ, ਸਾਰੇ ਰਹੇ ਹੋ ਤੇ ਸਾਰੇ ਕੌਤਕ ਤੁਸੀਂ ਦੇਖੇ ਨੇ। ਤੁਸੀਂ ਗੁਰੂ ਨਾਨਕ ਪਾਤਸ਼ਾਹ ਨੂੰ ਕੀ ਸਮਝਦੇ ਰਹੇ?" ਕਹਿਣ ਲੱਗੇ, "ਮਹਾਰਾਜ! ਉਹ ਤਾਂ ਪੂਰਨ ਸੰਤ ਸਨ।" ਮਹਾਰਾਜ ਚੁੱਪ ਕਰ ਗਏ, ਕਹਿੰਦੇ ਹੌਲੀ ਦੇ ਕੇ, "ਅੱਛਾ ਭਾਈ, ਤੂੰ ਸੰਤ ਹੋਇਆ।" ਬਾਬਾ ਬੁੱਢਾ ਜੀ ਨੂੰ ਪੁੱਛਿਆ, "ਤੁਸੀਂ ਵੀ ਅੱਠ ਸਾਲ ਦੇ ਸੀ ਜਦੋਂ ਆ ਗਏ ਸੀ ਮਹਾਰਾਜ ਜੀ ਦੀ ਸੰਗਤ ਵਿੱਚ। ਬੜੇ ਕੌਤਕ ਤੁਸੀਂ ਸੁਣੇ ਤੇ ਬਹੁਤ ਦੇਖੇ ਤੇ ਕਰਤਾਰਪੁਰ ਜਦੋਂ ਆਪ ਰਹੇ, ਤੁਸੀਂ ਉਨ੍ਹਾਂ ਦੀ ਪੂਰੀ ਸੰਗਤ ਕਰੀ, ੨੦ ਸਾਲ ਰਹੇ ਤੇ ਤੁਸੀਂ ਗੁਰੂ ਨਾਨਕ ਪਾਤਸ਼ਾਹ ਨੂੰ ਕੀ ਸਮਝਿਆ?" "ਮਹਾਰਾਜ! ਮੈਂ ਤਾਂ ਬਹੁਤ ਪਰਖ-ਪਰਖ ਕੇ ਦੇਖਿਆ, ਉਹ ਤਾਂ ਪੂਰਨ ਬ੍ਰਹਮਗਿਆਨੀ ਸਨ।" ਹੋਰ ਸਾਰਿਆਂ ਨੂੰ ਪੁੱਛਿਆ, ਸਾਰਿਆਂ ਨੇ ਆਪੋ ਆਪਣਾ ਅਕੀਦਾ ਦੱਸ ਦਿੱਤਾ। ਅਖੀਰ ਸਾਰੀ ਸੰਗਤ ਨੇ ਪੁੱਛਿਆਂ, "ਮਹਾਰਾਜ! ਸੱਚੇ ਪਾਤਸ਼ਾਹ! ਤੁਸੀਂ ਵੀ ਦੱਸੋ, ਤੁਸੀਂ ਗੁਰੂ ਨਾਨਕ ਪਾਤਸ਼ਾਹ ਨੂੰ ਕੀ ਸਮਝਦੇ ਰਹੇ?" ਉਸ ਵੇਲੇ ਮਹਾਰਾਜ ਦੇ ਨੇਤਰਾਂ ਵਿੱਚ ਜਲ ਆ ਗਿਆ, ਕੋਏ ਕੋਲੋਂ ਦੋ ਹੰਝੂ ਹੇਠਾਂ ਨੂੰ ਗਿਰੇ, ਭਾਵ ਬਦਲ ਗਿਆ, ਨੇਤਰ ਖੋਲ੍ਹੇ - ਰਸ ਦੇ ਭਰੇ ਹੋਏ, ਹੱਥ ਬੰਨ੍ਹੇ ਹੋਏ ਨੇ, ਕਹਿੰਦੇ, "ਸਾਧਸੰਗਤ ਜੀ! ਗੁਰੂ ਨਾਨਕ ਪਾਤਸ਼ਾਹ ਬਾਰੇ ਤੁਸੀਂ ਪੁੱਛਦੇ ਹੋ। ਉਹ ਤਾਂ ਕ੍ਰੋੜਾਂ ਬ੍ਰਹਿਮੰਡਾਂ ਦੇ ਮਾਲਕ ਆਪ ਪਰਮੇਸ਼ਰ ਸਨ -

***ਆਪਿ ਨਰਾਇਣੁ ਕਲਾ ਧਾਰਿ***
***ਜਗ ਮਹਿ ਪਰਵਰਿਯਉ ॥ ਅੰਗ - ੧੩੯੫***

ਉਹ ਤਾਂ ਆਪ ਪਰਮੇਸ਼ਰਹੀ ਆਏ ਸੀ ਗੁਰੂ ਰੂਪ ਹੋ ਕੇ।" ਸਾਰਿਆਂ ਨੇ ਨਮਸਕਾਰ ਕਰ ਦਿੱਤੀ ਕਿ ਪਾਤਸ਼ਾਹ! ਸਾਨੂੰ ਇਹ ਸੋਝੀ ਨ ਹੋਈ। ਕੋਈ ਕਹਿੰਦਾ ਹੈ - ਅਸੀਂ ਤਲਵੰਡੀ ਵਾਲੇ ਸਮਝਦੇ ਰਹੇ, ਕੋਈ ਕਹਿੰਦਾ ਹੈ - ਅਸੀਂ ਕਾਲੂ ਜੀ ਦੇ ਲੜਕੇ ਹੀ ਸਮਝਦੇ ਰਹੇ, ਕੋਈ ਕਹਿੰਦਾ ਹੈ - ਅਸੀਂ ਕਰਤਾਰਪੁਰ ਵਾਲਾ ਮਹਾਤਮਾ ਸਮਝਦੇ ਰਹੇ। ਸਾਨੂੰ ਨਹੀਂ ਸੀ ਪਤਾ, ਇਹ ਨਿਸ਼ਚਾ ਸਾਨੂੰ ਨਹੀਂ ਸੀ ਆਇਆ। ਇਸੇ ਕਰਕੇ ਅਸੀਂ ਭਟਕਦੇ ਫਿਰਦੇ ਹਾਂ। ਪਾਤਸ਼ਾਹ! ਤੁਸੀਂ ਇਹ ਨਿਸ਼ਚਾ ਧਾਰਨ ਕਰਕੇ ਆਪ ਹੀ ਪਰਮੇਸ਼ਰ ਬਣ ਗਏ। ਸੋ ਬਾਣੀ ਕੀ ਕਹਿੰਦੀ ਐ? ਬਾਣੀ ਕਹਿੰਦੀ ਐ ਕਿ ਗੁਰੂ ਜੋਤੀ ਜੋ ਹੋਇਆ ਕਰਦੀ ਐ, ਉਹਦੇ ਵਿੱਚ ਤੇ ਵਾਹਿਗੁਰੂ ਵਿੱਚ ਕੋਈ ਭੇਦ ਨਹੀਂ ਹੋਇਆ ਕਰਦਾ -

***ਧਾਰਨਾ - ਗੁਰ ਗੋਬਿੰਦ, ਗੋਬਿੰਦ ਗੁਰੂ ਹੈ***
***ਨਾਨਕ ਭੇਦ ਨ ਭਾਈ - ੨, ੨.***
***ਨਾਨਕ ਭੇਦ ਨ ਭਾਈ,***
***ਨਾਨਕ ਭੇਦ ਨ ਭਾਈ - ੨, ੨.***
***ਗੁਰ ਗੋਬਿੰਦ, ਗੋਬਿੰਦ ਗੁਰੂ ਹੈ,.....-੨***

***ਬੀਸ ਬਿਸਵੇ ਗੁਰ ਕਾ ਮਨੁ ਮਾਨੈ ॥***
***ਸੋ ਸੇਵਕੁ ਪਰਮੇਸੁਰ ਕੀ ਗਤਿ ਜਾਨੈ ॥***
***ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ ॥***
***ਅਨਿਕ ਬਾਰ ਗੁਰ ਕਉ ਬਲਿ ਜਾਉ ॥***
***ਸਰਬ ਨਿਧਾਨ ਜੀਅ ਕਾ ਦਾਤਾ ॥***
***ਆਠ ਪਹਰ ਪਾਰਬ੍ਰਹਮ ਰੰਗਿ ਰਾਤਾ ॥***
***ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ ॥***
***ਏਕਹਿ ਆਪਿ ਨਹੀ ਕਛੁ ਭਰਮੁ ॥***
***ਸਹਸ ਸਿਆਨਪ ਲਇਆ ਨ ਜਾਈਐ ॥***
***ਨਾਨਕ ਐਸਾ ਗੁਰੁ ਬਡਭਾਗੀ ਪਾਈਐ ॥***
***ਅੰਗ - ੨੮੭***

ਵਾਹਿਗੁਰੂ ਗੁਰੂ ਵਿੱਚ ਰਹਿੰਦਾ ਹੈ ਤੇ ਗੁਰੂ ਵਾਹਿਗੁਰੂ ਵਿੱਚ ਰਹਿੰਦਾ ਹੈ -

***ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ***
***ਇਕ ਵਸਤੁ ਅਨੂਪ ਦਿਖਾਈ ॥***
***ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ***

# ਬਿਜੈ ਸਿੰਘ

***ਭਾਈ ਵੀਰ ਸਿੰਘ ਜੀ***

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ

ਹੁਣ ਉਧਰ ਦਾ ਹਾਲ ਸੁਣੋ। ਖਾਲਸੇ ਜੀ ਨੂੰ ਜ਼ਮੀਨ ਦੇ ਹੇਠੋਂ ਹੇਠ ਇੱਕ ਬੜੀ ਪੁਰਾਣੀ ਸੁਰੰਗ ਥਾਣੀਂ ਲੰਘਣਾ ਪਿਆ, ਰਸਤਾ ਤੰਗ, ਪੁਰਾਣੀ ਹਵਾ ਅਰ ਦੋਹੀਂ ਪਾਸੀਂ ਬੰਦ, ਜੀ ਘਬਰਾਣ ਲੱਗ ਗਏ, ਪਰ ਜਿੰਦ ਪਿਆਰੀ ਨੇ ਕਾਹਲੀ ਕਾਹਲੀ ਦੂਜੇ ਸਿਰੇ ਪੁਚਾਇਆ ਅਰ ਲੀਲਾ ਦੇ ਕਹੇ ਅਨੁਸਾਰ ਕੰਮ ਕਰਨ ਨਾਲ ਰਸਤਾ ਖੁਲ੍ਹ ਗਿਆ। ਸਾਰੇ ਜਣੇ ਇਕ ਸੁੰਞ ਉਜਾੜ ਜਿਹੀ ਵਿੱਚ ਪਹੁੰਚ ਪਏ। ਪੱਥਰ ਟਿਕਾ ਕੇ ਸੁਰੰਗ ਦਾ ਰਸਤਾ ਤਾਂ ਬੰਦ ਕਰ ਲਿਆ, ਹੁਣ ਇਹ ਫਿਕਰ ਪਿਆ ਕਿ ਕਿੱਧਰ ਦਾ ਰੁਖ ਕਰੀਏ। ਥੋੜ੍ਹੇ ਕਦਮ ਤੇ ਜਾ ਕੇ ਇੱਕ ਥਾਂ ਤੇ ਬੈਠ ਗਏ ਅਰ ਸੋਚਣ ਲੱਗੇ। ਕਿਸੇ ਨੂੰ ਰਸਤੇ ਦੀ ਕੁਝ ਖਬਰ ਨਹੀਂ ਸੀ ਅਰ ਨਾ ਇਹ ਪਤਾ ਸੀ ਕਿ ਅਸੀਂ ਕਿੱਥੇ ਹਾਂ, ਛੇਕੜ ਗੁਰੂ ਤੇ ਭਰੋਸਾ ਰੱਖ ਕੇ ਇੱਕ ਪਾਸੇ ਤੁਰ ਪਏ। ਓਥੋਂ ਕੁਝ ਕੁ ਵਾਟ ਗਏ ਹੋਣਗੇ ਤਾਂ ਚੰਦ ਦਾ ਚਾਨਣਾ ਹੋ ਗਿਆ ਅਰ ਸਾਮ੍ਹਣੇ ਪਾਸੇ ਇੱਕ ਕੱਚੀ ਜਿਹੀ ਹਵੇਲੀ ਦਿੱਸੀ। ਇਸ ਅੱਗੇ ਪਹਿਰਾ ਲੱਗਾ ਹੋਇਆ ਸੀ, ਪਹਿਰੇ ਵਾਲੇ ਆਹਟ ਪਾ ਕੇ ਹਾਕ ਲਾਈ। ਹਵੇਲੀ ਵਿਚੋਂ ਤੇ ਉਸ ਦੇ ਮਗਰਲੇ ਪਾਸਿਓਂ ਦੇਖਦੇ-ਦੇਖਦੇ ਬਹੁਤ ਸਾਰੇ ਸਿਪਾਹੀ ਸਨੱਧਬੱਧ ਨਿਕਲ ਪਏ ਅਰ ਸਿੱਖ ਆ ਪਏ, ਸਿੱਖ ਆ ਪਏ ਕਹਿੰਦੇ ਹੋਏ ਖਾਲਸੇ ਦੇ ਵੱਲ ਉਲਟ ਪਏ। ਸਿੱਖ ਵਿਚਾਰੇ ਅਚਾਨਕ ਬਲਾ ਦੇ ਮੂੰਹ ਫਸ ਗਏ, ਪਰ ਹੌਸਲਾ ਇਨ੍ਹਾਂ ਪਾਸ ਇੱਕ ਐਸੀ ਦਾਤ ਹੈ ਜੋ ਇਸ ਬਹਾਦੁਰ ਕੌਮ ਨੂੰ ਕਦੀ ਹਾਰ ਨਹੀਂ ਦਿੰਦਾ, ਝੱਟਪੱਟ ਤਲਵਾਰਾਂ ਧੂਹ ਕੇ ਡਟ ਪਏ। ਹੁਣ ਇੱਕ ਘਮਸਾਨ ਮਚ ਗਿਆ, ਦਾਉ ਬਾਜ਼ੀ ਤੇ ਹੱਥ ਪਲੱਥਾ ਆਰੰਭ ਹੋ ਗਿਆ। ਕਿੱਥੇ ਪੰਜਾਹ ਤੇ ਕਿੱਥੇ ਦੋ ਸੌ, ਪਰ ਤਦ ਵੀ ਟਾਕਰਾ ਕਰਨੋਂ ਕਦੀ ਨਾ ਮੁੜਨ ਵਾਲੇ ਸਿੱਖਾਂ ਨੂੰ ਕਰਾਰੇ ਹੱਥ ਦਿਖਾਏ, ਅਨੇਕ ਸਿਪਾਹੀ ਤਲਵਾਰ ਦੇ ਘਾਟ ਉਤਾਰੇ, ਛੇਕੜ ਸਿਪਾਹੀ ਕੁਛ ਠਿਠੰਬਰੇ ਤੇ ਇੱਕ ਪਾਸੇ ਵੱਲ ਟਲੇ। ਸਿੱਖ ਲੜਦੇ ਘੁਲਦੇ ਆਪਣੇ ਰਾਹ ਵਲ ਬੀ ਵਧ ਰਹੇ ਸਨ, ਸੋ ਇਨ੍ਹਾਂ ਨੇ ਹੋਰ ਕਦਮ ਅਗੇਰੇ ਕੀਤੇ, ਇਧਰ ਸਿਪਾਹੀਆਂ ਨੇ ਪਿਛਲੇ ਪਾਸੇ ਰੁਖ ਕੀਤਾ। ਐਉਂ ਦੋਵੇਂ ਧਿਰਾਂ ਪਿੱਛਾ ਛੁਡਾਉਂਦੀਆਂ ਨੇ, ਦੂਜੀ ਧਿਰ ਭੱਜੀ ਸਮਝ ਕੇ ਮੈਦਾਨ ਖਾਲੀ ਛੱਡ ਕੇ ਨੱਸਣ ਦੀ ਕੀਤੀ, ਪਰ ਸਾਡੇ ਬਿਜੈ ਸਿੰਘ ਹੁਰੀਂ ਨਾਲ ਨਾ ਦੌੜ ਸਕੇ, ਕਿਉਂਕਿ ਉਨ੍ਹਾਂ ਦੀ ਸਿੰਘਣੀ ਨੂੰ ਪੇਟ ਵਿੱਚ ਸੱਟ ਲੱਗਣ ਕਰਕੇ ਗਸ਼ ਆ ਗਈ ਸੀ, ਅਰ ਸਿੰਘ ਜੀ ਇਕਲਵਾਂਜੇ ਲਿਜਾ ਕੇ ਉਸ ਦੀ ਸੇਵਾ ਕਰ ਰਹੇ ਸਨ। ਰਾਜ ਭਾਗ ਵਿੱਚ ਪਲੀ ਸੁਹਲਤਾ ਤੇ ਕੋਮਲਤਾ ਦੀ ਪੁਤਲੀ, ਸ਼ੀਲ ਕੌਰ ਲਈ ਇਹ ਦਿਨ ਸਾਰੀ ਅਵਸਥਾ ਵਿੱਚ ਪਹਿਲਾ ਦੁੱਖਾਂ ਦਾ ਦਿਨ ਸੀ ਅਰ ਅਡੋਲ ਸਮੁੰਦਰ ਵਿੱਚ ਭਾਰੇ ਤੁਫਾਨ ਦੇ ਅਚਾਨਕ ਆ ਜਾਣ ਵਾਂਗ ਬਿਪਤਾ ਦਾ ਦਿਹਾੜਾ ਸੀ। ਪਹਿਲੇ ਸਫਰ ਦਾ ਥਕੇਵਾਂ, ਫੇਰ ਘਰਦਿਆਂ ਦੇ ਦਿਲ ਹਿਲਾ ਦੇਣ ਵਾਲੇ ਸਲੂਕ ਤੋਂ ਘਰੋਂ ਨਿਕਾਲਾ, ਫੇਰ ਰਾਤ ਦੀ ਬਿਪਤਾ ਅਰ ਹੁਣ ਵੈਰੀਆਂ ਦੇ ਵਹ ਚੜ੍ਹ ਕੇ ਮਸਾਂ ਜਿਹੇ ਬਚਣਾ ਕੋਈ ਮਾਮੂਲੀ ਗੱਲਾਂ ਨਹੀਂ ਸਨ। ਇੱਕ ਸੁਹਲ ਇਸਤ੍ਰੀ ਲਈ ਇਸ ਤੋਂ ਵੱਧ ਹੋਰ ਕੀ ਬਿਪਤਾ ਹੋ ਸਕਦੀ ਹੈ? ਪਰ ਇੱਕ ਧਰਮ ਦੀ ਟੇਕ ਸੀ ਜੋ ਇਨ੍ਹਾਂ ਦੇ ਦਿਲ ਨੂੰ ਤਾਕਤ ਦਿੰਦੀ ਸੀ। ਹੁਣ ਪਤੀ ਜੀ ਦੇ ਯਤਨਾਂ ਨਾਲ ਬੀਬੀ ਨੂੰ ਹੋਸ਼ ਆ ਗਈ। ਜ਼ਖਮ ਤਾਂ ਐਵੇਂ ਮਾਮੂਲੀ ਸੀ, ਪਰ ਇੱਕ ਬੰਦੂਕ ਦੀ ਹੁੱਜ ਨਾਲ ਧਬੱਕ ਖਾ ਕੇ ਵਿਚਾਰੀ ਬਉਰਾਨੀ ਹੋ ਕੇ ਢੱਠੀ ਹੋਈ ਸੀ। ਹੋਸ਼ ਸੰਭਾਲੀ ਤਦ ਦੰਪਤੀ ਨੇ ਕੀ ਡਿੱਠਾ ਕਿ ਮੈਦਾਨ ਖਾਲੀ ਪਿਆ ਹੈ, ਕਈ ਸਿੰਘ ਤੇ ਤੁਰਕ ਮਾਰੇ ਗਏ ਹਨ। ਇਸ ਵਿਹਲ ਨੂੰ ਵੇਖ ਕੇ ਅਕਲ ਦੇ ਪੁਤਲੇ ਬਿਜੈ ਸਿੰਘ ਨੇ ਇੱਕ ਦੋ ਤਲਵਾਰਾਂ ਤੇ ਇੱਕ ਦੋ ਖੰਜਰ ਅਰ ਇੱਕ ਬੰਦੂਕ ਤੇ ਕੁਝ ਥੋੜ੍ਹਾ ਗੋਲੀ ਸਿੱਕਾ ਉਥੋਂ ਲੈ ਲਿਆ ਅਰ ਉਪਰ ਪੱਛੋਂ ਦੀ ਦਿਸ਼ਾ ਨੂੰ ਝਬਦੇ ਤੁਰ ਪਿਆ। ਭਾਂਵੇਂ ਵਹੁਟੀ ਅੱਛੀ ਤਰ੍ਹਾਂ ਤੁਰ ਨਹੀਂ ਸਕਦੀ ਸੀ, ਪਰ ਜਿੰਦ ਰੱਖਣ ਦੀ ਇੱਛਾ ਉਨ੍ਹਾਂ ਦੇ ਥੱਕੇ ਸਰੀਰਾਂ ਵਿੱਚ ਮੁਮਿਆਈ ਦਾ ਕੰਮ ਕਰ ਰਹੀ ਸੀ। ਤੜਕਸਾਰ ਦੇ ਵੇਲੇ ਤੱਕ ਕੋਈ ਸੱਤ ਕੋਹ ਪੈਂਡਾ ਲੰਘ ਗਏ। ਪਿੰਡ ਰਾਹ ਵਿੱਚ ਦਿੱਸੇ, ਪਰ ਸਭ ਤੋਂ ਲਾਂਭ ਰਹਿ ਰਹਿ ਕੇ ਨਿਕਲ ਜਾਂਦੇ ਰਹੇ। ਹੁਣ ਸੂਰਜ ਚੜ੍ਹ ਪਿਆ ਤੇ ਇੱਕ ਘਣਾ ਜੰਗਲ ਆ ਗਿਆ, ਉਸ ਨੂੰ ਕਿਲ੍ਹਾ ਸਮਝ ਕੇ ਬਨ ਵਿੱਚ ਆ ਵੜ ਅਰ ਇੱਕ ਘਣੀ ਛਾਏਂ ਵਾਲੀ ਥਾਂ ਪੁਰ ਜਾ ਕੇ ਹਰੇ ਹਰੇ ਘਾਹ ਪਰ ਲੇਟ ਗਏ। ਲੇਟੇ ਐਸੇ ਕਿ ਸੱਤੇ ਤੇ ਸੁੱਧਾਂ ਭੁੱਲ ਗਈਆਂ, ਜਿਵੇਂ ਕੋਈ ਸੌਦਾਗਰ ਘੋੜੇ ਵੇਚ ਕੇ ਜਾਂ ਕੋਈ ਪਿਉ ਧੀ ਦਾ ਡੋਲਾ ਤੋਰ ਕੇ ਸੌਂਦਾ ਹੈ। ਥਕਾਨ ਭਾਵੇਂ ਅੱਚਵੀਂ ਤਕ ਪਹੁੰਚ ਗਿਆ ਸੀ ਅਰ ਇਹ ਉਮੈਦ ਨਹੀਂ ਸੀ ਕਿ ਨੀਂਦ ਇਨ੍ਹਾਂ ਦੀਆਂ ਹੁੱਟੀਆਂ ਹੋਈਆਂ ਅੱਖਾਂ ਵਿੱਚ ਬਿਸਰਾਮ ਕਰੇਗੀ, ਪਰ ਸ਼ਬਦ ਦੇ ਪ੍ਰੇਮੀ ਹੋਣ ਕਰਕੇ ਸੁਰਤ ਇਨ੍ਹਾਂ ਦੇ ਵੱਸ ਸੀ, ਸੁਰਤ ਨੂੰ ਟਿਕਾਉ ਦੇ ਰਸਤੇ ਪਾਉਂਦੇ ਨਿੰਦਰਾ ਵਿੱਚ ਲੈ ਗਏ ਅਰ ਘਾਹ ਪੁਰ ਸੌਂ ਗਏ, ਜਿਵੇਂ ਇੰਦ੍ਰ ਤਖਤ ਤੇ ਸੌਂ ਜਾਵੇ। ਇਸ ਵੇਲੇ ਠੰਡਕ ਇਨ੍ਹਾਂ ਨੂੰ ਮੁੱਠੀਆਂ ਭਰਨ ਲੱਗ ਗਈ ਅਰ ਪਿਆਰੀ ਪੌਣ ਪੱਖਾ ਕਰਨ ਲਗ ਗਈ।

ਮੁਨੇਰੇ ਦੇ ਸੁੱਤੇ ਲੌਢੇ ਪਹਿਰ ਉਠੇ। ਬਨ ਦੇ ਵਿਚ ਇੱਕ ਛੰਭ

ਜਿਹਾ ਲੱਭ ਕੇ ਇਸ਼ਨਾਨ ਪਾਣੀ ਕੀਤਾ ਅਰ ਇੱਕ ਬੇਰੀ ਦੇ ਬੇਰ ਖਾ ਕੇ ਇਸ ਮੁੱਢ ਕਦੀਮਾਂ ਦੇ ਵੈਰੀ ਢਿੱਡ ਦਾ ਲਾਂਘਾ ਲੰਘਾਇਆ। ਬਿਜੈ ਸਿੰਘ ਦਾ ਸੰਕਲਪ ਇਸ ਬਨ ਵਿੱਚ ਕੁਝ ਦਿਨ ਕੱਟਣੇ ਦਾ ਸੀ, ਤਰ ਬਨ ਵਿਚੋਂ ਕਈ ਵੇਰੀ ਤੁਰਕ ਸਿਪਾਹੀ ਦੂਰ ਸੜਕ ਪੁਰ ਤੁਰੇ ਜਾਂਦੇ ਵੇਖ ਕੇ ਇਹ ਥਾਂ ਸਲਾਮਤ ਨਾ ਜਾਣੀ ਤੇ ਘੁਸਮੁਸੇ ਹੋਣੇ ਤੋਂ ਰਤਾ ਕੁ ਪਹਿਲੋਂ ਕੂਚ ਕਰ ਦਿੱਤਾ। ਸੰਝ ਹੋਣੇ ਦੇ ਵੇਲੇ ਕੀ ਦੇਖਦੇ ਹਨ ਕਿ ਦਰਿਆ ਦੇ ਕੰਢੇ ਆ ਨਿਕਲੇ ਹਾਂ। ਸੂਰਜ ਦਾ ਡੁਬਾਉ, ਨਦੀ ਦਾ ਚੜ੍ਹਾਉ, ਰਾਤ ਦਾ ਉਤਰਾਉ, ਇੱਕ ਐਸਾ ਭੈ-ਭੀਤ ਸਮੇਂ ਦਾ ਕਾਰਨ ਹੋ ਰਿਹਾ ਸੀ ਕਿ ਜਿਸ ਵਿੱਚ ਮਨ ਸਹਿਮਦਾ, ਦੇਹਿ ਸੰਕੁਚਦੀ ਤੇ ਨਿਰਾਸਤਾ ਵਧਦੀ ਚਲੀ ਗਈ ਸੀ। ਪਾਰ ਹੋ ਸਕਣ ਦੀ ਉਹ ਆਸਾ ਤੋਂ ਹੱਥ ਧੋ ਬੈਠੀ ਸੀ, ਜਿਵੇਂ ਗਿਆਨਵਾਨ ਦੇ ਕਰਮ ਪ੍ਰੰਗਰਮ ਦੀ ਆਸ ਛੱਡ ਬੈਠਦੇ ਹਨ। ਪਰ ਥੋੜ੍ਹਾ ਚਿਰ ਹੋਰ ਉੱਤਰ ਰੁਖ ਕਦਮ ਮਾਰਨ ਤੇ ਹੋ ਚੁੱਕੀ ਨਿਰਾਸਾ ਫੇਰ ਆਸਾ ਵਿੱਚ ਪਲਟ ਖਲੋਤੀ ਕਿ ਇੱਕ ਪੱਤਣ ਨਜ਼ਰੀਂ ਆ ਗਿਆ ਤੇ ਇੱਕ ਬੇੜੀ ਦਿੱਸ ਪਈ, ਜਿਸ ਦਾ ਪੂਰ ਕੁਝ ਊਣਾ ਸੀ, ਪਰ ਉਹ ਬੇੜੀ ਨੂੰ ਊਣਿਆਂ ਹੀ ਠੇਲ੍ਹਣ ਲੱਗੇ ਸੀ। ਬਿਜੈ ਸਿੰਘ ਦੀ ਅਵਾਜ਼ ਸੁਣ ਕੇ ਮਲਾਹਾਂ ਨੇ ਉਡੀਕ ਕੀਤੀ ਅਰ ਤਿੰਨਾਂ ਨੂੰ ਚੜ੍ਹਾ ਕੇ ਪਾਰ ਲੈ ਗਏ, ਪੈਸੇ ਦੇਣ ਵਾਸਤੇ ਤਾਂ ਉਨ੍ਹਾਂ ਦੇ ਪਾਸ ਕੋਈ ਦਮੜਾ ਸੀ ਹੀ ਨਹੀਂ ਮਲਾਹਾਂ ਨੂੰ ਇਕਲਵੰਜੇ ਲਿਜਾ ਕੇ ਇਕ ਮੋਹਰ ਦੇ ਦਿੱਤੀ ਜੋ ਸ਼ੀਲ ਕੌਰ ਦੇ ਪਾਸ ਕੁਝ ਕੁਵਾਂਸਲੀ ਵਿੱਚ ਪਈਆਂ ਲੱਕ ਨਾਲ ਬੱਧੀਆਂ ਸਨ। ਜਾਂ ਕੁਝ ਕਦਮ ਤੁਰੇ ਤਦ ਕੀ ਦੇਖਦੇ ਹਨ ਕਿ ਪੱਤਣ ਜਗਾਤੀਆਂ ਨੇ ਆ ਘੇਰਿਆ ਅਰ ਪਲੋਪਲੀ ਵਿੱਚ ਸਦ ਪੰਜ ਸਿਪਾਹੀ ਬੀ ਗਿਰਦੇ ਆ ਗਏ। ''ਮਰਦੂਦ ਸਿੱਖ, ਮਰਦੂਦ ਸਿੱਖ'' ਆਖਦੇ, ਮੂੰਹ ਬਣਾਉਂਦੇ ਉਨ੍ਹਾਂ ਨੂੰ ਫੜ ਕੇ ਲੈ ਗਏ, ਅਰ ਤਲਾਸ਼ੀ ਲੈ ਕੇ ਮੋਹਰਾਂ ਗਹਿਣੇ ਜੋ ਕੁਝ ਉਨ੍ਹਾਂ ਪਾਸ ਸੀ, ਖੋਹ ਲਿਆ। ਕੋਈ ਦੋ ਕੁ ਸੋਨੇ ਦੀਆਂ ਛਾਪਾਂ ਉਨ੍ਹਾਂ ਦੀਆਂ ਚੋਰ ਨਜ਼ਰਾਂ ਤੋਂ ਬਚ ਗਈਆਂ, ਯਾ ਕ੍ਰਿਪਾਨਾਂ ਕਿਸੇ ਨੇ ਨਾ ਖੋਹੀਆਂ। ਪਰੇ ਲਿਜਾ ਕੇ ਇੱਕ ਕੋਠੇ ਵਿੱਚ ਦੇ ਕੇ ਕੁੰਡਾ ਮਾਰ ਦਿੱਤਾ। ਉਸ ਡਰਾਉਣੀ ਕੁਟੀਆ ਵਿੱਚ ਕਾਲੀ ਬੋਲੀ ਰਾਤ ਆਪਣੇ ਭਿਅੰਕਰ ਅਸਰ ਨੂੰ ਲੈ ਕੇ ਆ ਪਹੁੰਚੀ। ਸਾਰੇ ਸੰਸਾਰ ਵਿੱਚ ਚੁੱਪ ਤਾਂ ਵਰਤ ਗਈ, ਪਾਪਾਂ ਦੇ ਕਰਨੇ ਵਾਲੀ ਅਰ ਅਪਰਾਧਾਂ ਦੇ ਫੈਲਾਣੇ ਵਾਲੀ ਸ੍ਰਿਸ਼ਟੀ ਅਨੰਦ ਦੀ ਨੀਂਦਰੇ ਸੁੱਤੀ ਘੁਰਾੜੇ ਮਾਰ ਰਹੀ ਹੈ, ਜ਼ਾਲਮਾਂ ਤੇ ਜਰਵਾਣਿਆਂ ਦੇ ਘਰੀਂ ਸੰਸਾਰ ਦੀ ਸਾਰੀ ਖੁਸ਼ੀ ਕੱਠੀ ਹੋ ਰਹੀ ਹੈ, ਪਰ ਹਾਏ! ਧਰਮ ਦੇ, ਸੱਚ ਦੇ ਪੁਤਲੇ! ਦੁਖੀਆਂ ਦੀਨਾਂ ਦੇ ਰੱਖਿਅਕ ਕਿਸ ਤਰ੍ਹਾਂ ਮੁਸੀਬਤਾਂ ਵਿੱਚ ਰਾਤਾਂ ਕੱਟ ਰਹੇ ਹਨ। ਮੁਸੀਬਤ ਦੀ ਰਾਤ ਕਿਸ ਤਰ੍ਹਾਂ ਬੀਤੇ? ਦੁਖੀ ਲੋਕ ਤਾਰੇ ਗਿਣਦਿਆਂ ਹੀ ਕੱਟ ਲੈਂਦੇ ਹਨ, ਪਰ ਹੇ ਗੁਰੂ ਗੋਬਿੰਦ ਸਿੰਘ ਜੀ! ਤੇਰੇ ਸ਼ੇਰਾਂ ਤੇ ਬਿਪਤਾ ਵੀ ਐਸੀਆਂ ਕਾਲੀਆਂ ਕੁਟੀਆਂ ਵਿਚ ਆਉਂਦੀਆਂ ਹਨ ਕਿ ਜਿੱਥੇ ਤਾਰੇ ਗਿਣ ਸਕਣ ਦਾ ਸਮਾਂ ਕੱਟਣੇ ਵਾਲਾ ਪਰਛਾਵਾਂ ਵੀ ਨਸੀਬ ਨਹੀਂ ਹੁੰਦਾ। ਪਰ ਨਹੀਂ ਤੇਰੀ ਸਦਾ ਜਗਾਣੇ ਵਾਲੀ ਬਾਣੀ ਭਗਤਾਂ ਦਾ ਆਸਰਾ ਹੈ ਅਰ ਸਹਾਰਾ ਦੇਣ ਲਈ ਸੱਚੀ ਮਦਦਗਾਰ ਤੇ ਜ਼ਖਮੀਂ ਦਿਲਾਂ ਦੀ ਮਲ੍ਹਮ ਹੈ। ਭਾਵੇਂ ਬਿਜੈ ਸਿੰਘ ਜੀ ਕੈਦ ਹੋ ਗਏ ਹਨ। ਪਰ ਅੰਦਰ ਬੈਠ ਕੇ ਬਾਣੀ ਦੇ ਪਾਠ ਵਿੱਚ ਲਗ ਕੇ ਸਮਾਂ ਸਫਲ ਕਰ ਰਹੇ ਹਨ। ਕੋਈ ਅੱਧੀ ਰਾਤ ਦਾ ਵੇਲਾ ਹੋਇਆ ਤਾਂ ਖਬਰ ਨਹੀਂ ਬਾਣੀ ਦੇ ਪਾਠ ਨੇ ਕੀ ਅਸਰ ਕੀਤਾ ਕਿ ਉਸ ਕਮਰੇ ਵਿੱਚ ਗੁਰੂ ਗੁਰੂ ਦੀ ਦਰਦਨਾਕ ਅਵਾਜ਼ ਹਾਹੁਕਿਆਂ ਨਾਲ ਭਰੀ ਹੋਈ ਆਉਣ ਲੱਗ ਪਈ। ਦੰਪਤੀ ਨੇ ਤ੍ਰਬ੍ਹਕ ਕੇ ਅੱਖਾਂ ਖੋਲ੍ਹੀਆਂ ਪਰ ਹਨ੍ਹੇਰੇ ਵਿੱਚ ਕੀ ਦਿਸੇ? ਇੰਨੇ ਨੂੰ ਪਿੱਠ ਫੇਰ ਕੇ ਵੇਖਣ ਤੋਂ ਮਲੂਮ ਹੋਇਆ ਕਿ ਬੂਹਾ ਖੁਲ੍ਹਾ ਹੈ ਅਰ ਦੀਵਾ ਆ ਰਿਹਾ ਹੈ। ਦੀਵੇ ਵਾਲਾ ਕੌਣ ਹੈ? ਸਾਡਾ ਭੁਜੰਗੀ ਵਰਿਆਮ ਸਿੰਘ ਹੈ। ਜਦ ਦੰਪਤੀ ਪਾਠ ਵਿੱਚ ਮਗਨ ਸਨ, ਤਦ ਇਹ ਮਹਾਤਮਾਂ ਆਪਣੀਆਂ ਪਤਲੀਆਂ ਵੀਣੀਆਂ ਬੂਹਿਆਂ ਦੀ ਵਿੱਥ ਵਿੱਚ ਦੇ ਕੇ ਕੁੰਡਾ ਖੋਲ੍ਹਣ ਦਾ ਜਤਨ ਕਰ ਰਿਹਾ ਸੀ। ਭਾਵੇਂ ਬਾਂਹ ਛਿਲੀ ਗਈ ਸੀ ਪਰ ਓਸ ਨੇ ਕੁੰਡਾ ਖੋਲ੍ਹ ਬੂਹਾ ਚੁਪੱਟ ਕਰ ਲਿਆ ਸੀ। ਦੰਪਤੀ ਨੂੰ ਇਸ ਕਾਰ ਦੀ ਕੁਝ ਖਬਰ ਨਾ ਸੀ ਅਰ ਨਾ 'ਗੁਰੂ ਗੁਰੂ' ਦਾ ਸ਼ਬਦ ਇਨ੍ਹਾਂ ਨੇ ਪਹਿਲੇ ਸੁਣਿਆਂ ਸੀ। ਭੁਜੰਗੀ ਇਹ ਅਵਾਜ਼ ਸੁਣ ਕੇ ਅਰ ਬੂਹੇ ਦੇ ਬਾਹਰਲੇ ਪਹਿਰੇਦਾਰਾਂ ਨੂੰ, ਜੋ ਸ਼ਰਾਬ ਵਿੱਚ ਬੇਹੋਸ਼ ਸੁੱਤੇ ਪਏ ਸਨ, ਬਖਬਰ ਪਾ ਕੇ ਉਨ੍ਹਾਂ ਦੇ ਪਿੱਤਲ ਦੇ ਸ਼ਮਾਦਾਨ ਪਾਸ ਜਾ ਪੁੱਜਾ ਸੀ ਤੇ ਓਸ ਤੋਂ ਜਗਦੇ ਦੀਵੇ ਨੂੰ ਚੱਕ ਲਿਆਇਆ ਸੀ। ਇਹ ਸਿੰਘਾਂ ਵਾਲੀ ਦਲੇਰੀ ਦਾ ਲੱਛਣ ਦੇਖ ਕੇ ਪਿਤਾ ਨੇ ਮੱਥਾ ਚੁੰਮਿਆਂ ਅਰ ਦੀਵੇ ਨਾਲ ਕੀ ਡਿੱਠਾ ਕਿ ਕੋਲਵਾਰ ਇੱਕ ਬਾਲਕ ਮੋਇਆ ਪਿਆ ਹੈ ਅਰ ਪਾਸ ਇੱਕ ਜ਼ਖਮੀਂ ਤੀਵੀਂ ਦਮ ਤੋੜ ਰਹੀ ਹੈ, ਅਰ ਅੱਧਾ ਕੋਠਾ ਲਹੂ ਲੁਹਾਨ ਹੋ ਰਿਹਾ ਹੈ। ਉਹ ਸਹਿਕਦੀ ਲੋਥ ਕਿਸੇ ਵੇਲੇ ਤਾਂ ਬੁਝਦੇ ਦੀਵੇ ਵਾਂਗੂੰ ਟਹਿਕ ਜਾਂਦੀ ਤੇ 'ਧੰਨ ਗੁਰੂ, ਧੰਨ ਗੁਰੂ' ਕਰ ਉਠਦੀ, ਪਰ ਫੇਰ ਇਸ ਤਰ੍ਹਾਂ ਨਿਢਾਲ ਹੋ ਜਾਂਦੀ ਕਿ ਮਾਨੋਂ ਮਰ ਗਈ ਹੈ। ਭੁਜੰਗੀ ਨੇ ਹੁਣ ਇੱਕ ਕਟੋਰੇ ਵਿੱਚ ਪਾਣੀ ਲਿਆ ਕੇ ਪਿਤਾ ਦੇ ਹੱਥ ਦਿੱਤਾ। ਉਨ੍ਹਾਂ ਨੇ ਜਪੁ ਸਾਹਿਬ ਦਾ ਪਹਿਲਾ ਪੌੜਾ ਪੜ੍ਹ ਕਰਦ ਭੇਟ ਕਰ ਸਤਿਨਾਮ ਕਹਿ ਕੇ ਉਸ ਕੂਚ ਕਰਨੇ ਵਾਲੀ ਸਹਿਕਦੀ ਲੋਥ ਦੇ ਮੂੰਹ ਵਿੱਚ ਪਾਇਆ। ਜਿਉਂ-ਜਿਉਂ ਪਾਣੀ ਹੇਠ ਉਤਰਿਆ, ਹੋਸ਼ ਨੇ ਮੋੜਾ ਖਾਧਾ ਅਰ ਇੱਕ ਵੇਰੀ ਅੱਖਾਂ ਖੋਲ੍ਹ ਕੇ ਐਸੀ ਸ਼ੁਕਰ-ਗੁਜ਼ਾਰੀ ਨਾਲ ਸਿੰਘ ਜੀ ਵੱਲ ਦੇਖਿਆ ਕਿ ਮਾਨੋਂ ਜੀਭ ਨਾਲ ਵਖਿਆਨ ਦਿੱਤਾ ਹੈ। ਦੂਜੀ ਵੇਰ ਖਬਰ ਨਹੀਂ ਕੀ ਹੋਇਆ, ਸਿੰਘਾ ਵਾਲਾ ਹੌਸਲਾ ਆ ਕੇ ਉਸ ਮਰਦੀ ਸਿੰਘਣੀ ਨੂੰ ਮਾਨੋਂ ਜੀਉਂਦਿਆਂ ਕਰ ਗਿਆ ਅਰ ਡਾਢੀ ਨਿੰਮ੍ਹੀ, ਪਰ ਹੋਸ਼ ਵਾਲੀ ਆਵਾਜ਼ ਵਿੱਚ ਬੋਲੀ। - ''ਧੰਨ ਗੁਰੂ ਗੋਬਿੰਦ ਸਿੰਘ ਜੋ ਅੰਤ ਵੇਲੇ ਆਪਣੇ ਪਿਆਰੇ ਮੇਰੇ ਵਰਗੇ ਭੁੱਲੇ ਹੋਇਆਂ ਦਾ ਅੰਤ ਸਵਾਰਨ

ਲਈ ਘੱਲਦਾ ਹੈ।" ਸ਼ੀਲਾ, ਜੋ ਕਲੇਜਾ ਮੁੱਠ ਵਿੱਚ ਲਈ ਇਸ ਦਰਦਨਾਕ ਸਮੇਂ ਨੂੰ ਦੇਖ ਰਹੀ, ਪੁੱਛਣ ਲੱਗੀ, "ਮਾਤਾ! ਇਹ ਕੀ ਹੋਇਆ?"

ਇਸਤ੍ਰੀ - ਬੱਚੀ! ਸਿੰਘ ਜੀ ਤੇ ਮੈਂ ਦਰਿਆਓਂ ਪਾਰ ਉਤਰੇ ਸਾਂ, ਤੁਰਕਾਂ ਆ ਘੇਰਿਆ, ਪਤੀ ਜੀ ਨੇ ਜੁੱਧ ਕੀਤਾ, ਪੰਜ ਤੁਰਕ ਮਾਰੇ, ਏਹ ਬਹੁਤ ਸਨ, ਇਨ੍ਹਾਂ ਨੇ ਉਨ੍ਹਾਂ ਨੂੰ ਚੁੱਕ ਕੇ ਨਦੀ ਵਿੱਚ ਸਿੱਟ ਦਿਤਾ, ਮੈਂ ਬੀ ਦੋ ਇਕ ਤੁਰਕ ਮਾਰੇ ਸਨ, ਮਰੇ ਪੁੱਤਰ ਨੇ ਵੀ ਇੱਕ ਨੂੰ ਕਾਰੀ ਵਾਰ ਲਾਇਆ ਸੀ। ਇਨ੍ਹਾਂ ਨਿਰਦੀਆਂ ਨੇ ਮੇਰਾ ਗਹਿਣਾ ਲਾਹ ਪੁੱਤਰ ਮਾਰ ਸਿੱਟਿਆ ਤੇ ਮੈਨੂੰ ਘਾਉ ਖਾਧੀ ਹੋਈ ਨੂੰ ਇਥੇ ਸਿੱਟ ਗਏ। ਘੜੀ ਦਿਨ ਰਹਿੰਦੇ ਤੋਂ ਜਿੰਦ ਤੋੜ ਰਹੀ ਹਾਂ, ਨਾ ਮਰਦੀ ਹਾਂ, ਨਾ ਜੀਉਂਦੀ ਹਾਂ, ਕਦੇ ਬੇਹੋਸ਼ ਹੋ ਜਾਂਦੀ ਹਾਂ ਕਦੇ ਹੋਸ਼ ਪਰਤਦੀ ਹੈ, ਪਰ ਗੁਰੂ ਧੰਨ ਗੁਰੂ! ਗੁਰੂ ਅੰਗ ਸੰਗ ਹੈ, ਵਾਹਿਗੁਰੂ ਬੜਾ ਦਿਆਲ ਹੈ। ਮੈਂ ਤ੍ਰਿਖਾ ਨਾਲ ਭੁੱਜ ਗਈ ਸਾਂ, ਉਸ ਨੇ ਤੁਹਾਨੂੰ ਘੱਲਿਆ। ਬੱਚਿਓ! ਮੈਂ ਚੱਲੀ, ਔਹ ਸੱਚਾ ਸੱਦਾ ਆਇਆ, ਔਹ ਕੂਚ ਦੀ ਤੁਰੀ ਵੱਜੀ, ਔਹ, ਔਹ ਪ੍ਰਕਾਸ਼, ਸੱਚਾ ਪ੍ਰਕਾਸ਼ ਦਿੱਸਦਾ ਹੈ। ਬੱਚਿਓ! ਮਰ ਜਾਈਓ, ਪਰ ਧਰਮ ਨਾ ਹਾਰੀਓ, ਨਾ ਹਾਰੀਓ, ਧੰਨ ਗੁਰੂ! ਧੰਨ ਗੁਰੂ!!

ਇਉਂ ਕਹਿੰਦੀ ਉਹ ਸਿੰਘਣੀ ਸੱਚੇ ਵਿਸ਼ਵਾਸ਼ ਵਿੱਚ ਚੜ੍ਹ ਗਈ, ਜਿੰਦ ਦਾ ਟਿਮ-ਟਿਮਾਉਂਦਾ ਦੀਵਾ ਇੱਕੋ ਵਾਰੀ ਟਿਮਕ ਕੇ ਬੁਝ ਗਿਆ। ਬੋਲਣ ਦੇ ਜ਼ੋਰ ਨਾਲ ਵੱਖੀ ਦੇ ਘਾਉ ਵਿਚੋਂ ਲਹੂ ਦੀ ਧਾਰ ਹੋਰ ਵਹਿ ਤੁਰੀ ਸੀ, ਜਿਸ ਨੇ ਪਿੰਜਰੇ ਵਿਚੋਂ ਪੰਛੀ ਨੂੰ ਉਡਾ ਦਿੱਤਾ। ਸਿੰਘ ਜੀ ਨੂੰ ਆਪਣੀ ਬਿਪਤਾ ਭੁੱਲ ਚੁੱਕੀ ਸੀ, ਇਸ ਗੱਲ ਦੀ ਪਰਵਾਹ ਹੀ ਨਹੀਂ ਸੀ ਕਿ ਬੂਹਾ ਖੁਲ੍ਹਾ ਹੈ ਅਰ ਭੱਜ ਜਾਣ ਦਾ ਵੇਲਾ ਹੈ, ਪਰ ਇੱਕ ਸਿੰਘਣੀ ਦਾ ਅੰਤ ਸੁਆਰਨ ਦਾ ਖਿਆਲ ਸੀ। ਹੁਣ ਤਾਂ ਉਹ ਚੜ੍ਹ ਗਈ ਸੀ, ਪਰ ਬਿਜੈ ਸਿੰਘ ਇਸ ਫਿਕਰ ਵਿੱਚ ਹੈ ਕਿ ਕਿਸੇ ਪ੍ਰਕਾਰ ਇਸ ਦਾ ਦਾਹ ਹੋ ਜਾਏ, ਐਸਾ ਨਾ ਹੋਵੇ ਕਿ ਲੋਥ ਪਈ ਰੁਲੇ। ਇਸ ਕਮਰੇ ਦਾ ਅੰਦਰਲਾ ਕੁਝ ਬਾਲਣ ਅਰ ਕੋਠੇ ਦੇ ਨਾਲ ਪਏ ਤਿੰਨ ਚਾਰ ਮੰਜੇ ਤੇ ਕੱਖ ਕਨ ਕੱਠਾ ਕਰ ਕੇ ਲੋਥਾਂ ਦੇ ਦੁਆਲੇ ਪਾ ਕੇ ਦੀਵੇ ਨਾਲ ਅੱਗ ਲਾ ਦਿੱਤੀ ਅਰ ਤਿੰਨੇ ਜਣੇ ਹੌਲੇ ਜਿਹੇ ਫਤੇ ਗਜਾ ਕੇ ਦਬੇ ਪੂਰ ਤੁਰਦੇ, ਮੱਖਣ ਵਿਚੋਂ ਵਾਲ ਵਾਂਗ, ਤਿਲਕ ਗਏ। ਪਹਿਰੇ ਦੇ ਸਿਪਾਹੀ ਤਾਂ ਮਸਤੀ ਵਿੱਚ ਪਏ ਸਨ, ਤੜਕਸਾਰ ਜਦ ਅੱਖ ਖੁਲ੍ਹੀ ਤਾਂ ਕੀ ਦੇਖਦੇ ਹਨ ਕਿ ਸਾਰਾ ਕੋਠਾ ਬਲ ਰਿਹਾ ਹੈ। ਅਰ ਦੂਰ ਦੇ ਸੇਕ ਨੇ ਇਨ੍ਹਾਂ ਦੇ ਮੰਜੇ ਨੂੰ ਤਪਾਉਣਾ ਸ਼ੁਰੂ ਕਰ ਦਿੱਤਾ ਹੈ। ਘਾਬਰ ਕੇ ਉਠੇ। ਸਾਰੇ ਦੂਰ ਖੜੋ ਕੇ ਬਿਤਰ ਬਿਤਰ ਦੇਖਣ ਅਰ ਸਿੱਖਾਂ ਨੂੰ ਗਾਲਾਂ ਕੱਢਣ ਲੱਗ ਗਏ। ਅੱਗ ਬੁਝਾਉਣ ਦੀ ਕਿਸੇ ਨਾ ਕੀਤੀ ਅਰ ਕਰਦੇ ਭੀ ਕੀ? ਸਰਕਾਰੀ ਅਸਬਾਬ ਸੀ, ਸੜ ਗਿਆ ਤਾਂ ਸੜ ਗਿਆ। ਅੱਜ ਦੀ ਲੁੱਟ ਕੁਝ ਥੋੜ੍ਹੀ ਨਹੀਂ ਸੀ ਜੋ ਆਪਣੇ ਖੀਸੇ ਭਰ ਕੇ ਫੇਰ ਐਤਨੀ ਸੀ ਕਿ ਆਪਣੇ ਜਮਾਂਦਾਰ ਨੂੰ ਵੱਢੀ ਦੇ ਕੇ ਖੁਸ਼ ਕਰ ਲਵੇ। ਇੰਨੇ ਨੂੰ ਲਾਗੇ ਦੀ ਗੜ੍ਹੀ ਦੇ ਕੁਛ ਸਿਪਾਹੀ ਆ ਗਏ ਅਰ ਸਾਰੇ ਜਣੇ ਸਿੱਖ ਦੀ ਕਾਰ ਨੂੰ ਦੇਖ ਦੇਖ ਅਚੰਭਾ ਹੁੰਦੇ ਸਨ ਤੇ ਕਹਿੰਦੇ ਸਨ ਵਾਹ ਸਿੱਖੋ ਵਾਹ! ਤੁਹਾਡੀ ਮਰਦਾਨਗੀ ਨੂੰ ਸ਼ਾਬਾਸ਼ ਹੈ।

ਕਾਂਡ ਛੇਵਾਂ

ਜਦ ਬਿਜੈ ਸਿੰਘ ਘਰੋਂ ਨਿਕਲਿਆ ਸੀ, ਤਦ ਉਸ ਦੀ ਮਾਂ ਛੁਰੀ ਖਾ ਕੇ ਡਿੱਗ ਪਈ ਸੀ। ਘਾਉ ਲੱਗਾ ਤਾਂ ਪੇਟ ਵਿੱਚ ਸੀ, ਪਰ ਉਹ ਕਾਰੀ ਨਹੀਂ ਸੀ। ਚੂਹੜ ਮੱਲ ਵਹੁਟੀ ਤੇ ਗੁੱਸੇ ਤਾਂ ਬਹੁਤ ਸੀ, ਪਰ ਉਸ ਦੀ ਅਕਲ ਦੇ ਕਾਰਨ ਉਹ ਇੱਕ ਤਰ੍ਹਾਂ ਉਸ ਦੇ ਹੇਠ ਵੱਗਦਾ ਸੀ, ਉਂਞ ਕਈ ਭਬਕਾਂ ਬੜ੍ਹਕਾਂ ਭਾਵੇਂ ਮਾਰ ਲੈਂਦਾ ਸੀ ਤੇ ਉਸ ਨੂੰ ਗੁੱਸੇ ਵੀ ਹੋ ਲੈਂਦਾ ਸੀ ਪਰ ਇਹ ਤ੍ਰੀਮਤ ਐਸੀ ਦਾਨੀ ਸੀ ਕਿ ਰਾਜਸੀ ਮਾਮਲਿਆਂ ਵਿੱਚ ਬੀ ਪਤੀ ਨੂੰ ਕਈ ਵੇਰ ਸਿਖਿਆ ਦਿੰਦੀ ਹੁੰਦੀ ਸੀ ਅਰ ਇਸ ਦੀ ਵਡਿਆਈ ਬਨਾਉਣ ਦਾ ਕਾਰਨ ਹੁੰਦੀ ਸੀ, ਇਸ ਕਰਕੇ ਘਰ ਵਿੱਚ ਬੜੀ ਲੋੜੀਂਦੀ ਦਾਨੀ ਤ੍ਰੀਮਤ ਸਮਝੀ ਜਾਂਦੀ ਸੀ। ਇਸ ਦੇ ਘਾਇਲ ਹੋਣ ਪੁਰ ਬੜੇ ਬੜੇ ਹਕੀਮ ਸੱਦੇ ਗਏ। ਮਹੀਨੇ ਕੁ ਵਿੱਚ ਜ਼ਖਮ ਠੀਕ ਹੋ ਕੇ ਰਾਜ਼ੀ ਹੋ ਗਏ, ਪਰ ਪਿਆਰੇ ਪੁਤਰ ਦਾ ਵਿਛੋੜਾ ਮਾਂ ਨੂੰ ਇਕ ਨਿੱਤ ਦਾ ਸੱਲ ਦੇ ਗਿਆ, ਮਾਨੋਂ ਇਸ ਦੇ ਦਿਲ ਵਿੱਚ ਇਕ ਸਦਾ ਬਲਣੇ ਵਾਲੀ ਚਿਖਾ ਬਾਲ ਗਿਆ। ਮਾਈ ਘਰ ਦੇ ਕੰਮ ਕਾਜ ਕਰਦੀ, ਪਰ ਪੁੱਤਰ ਨੂੰ ਯਾਦ ਕਰਕੇ ਹਾਉਕੇ ਲੈਂਦੀ ਰਹਿੰਦੀ। ਉਸ ਦੇ ਪਾਠ ਕਰਨੇ ਦੀ ਵੈਰਾਗ ਮਈ ਧਾਰਨਾ ਉਸ ਦੇ ਕੰਨਾਂ ਵਿੱਚ ਹਰ ਵੇਲੇ ਗੂੰਜਦੀ ਜਾਪਦੀ। ਗੁਆਂਢ ਵਿੱਚ ਇੱਕ ਬਾਲਕ ਜਪੁਜੀ ਦਾ ਪਾਠ ਠੀਕ ਬਿਜੈ ਸਿੰਘ ਵਾਂਗੂੰ ਕਰਦਾ ਹੁੰਦਾ ਸੀ ਉਸ ਦੀ ਅਵਾਜ਼ ਐਸੀ ਪਿਆਰੀ ਲੱਗੀ ਕਿ ਇਸ ਨੇ ਚੋਰੀ ਚੋਰੀ ਲਿਖਤ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਲਿਖਾਰੀ ਨੂੰ ਚਖੀ ਮਾਯਾ ਭੇਟਾ ਦੇ ਕੇ ਆਪਣੇ ਘਰ ਲੁਕਵੇਂ ਥਾਂ ਸਥਾਪਨ ਕੀਤਾ ਅਰ ਉਸ ਬਾਲਕ ਦੀ ਪਾਲਨਾ ਆਪਣੇ ਜ਼ਿੰਮੇ ਲੈ ਕੇ ਉਸ ਤੋਂ ਪਾਠ ਸੁਣਨੇ ਨੇ ਇਸ ਦੇ ਮਨ ਨੂੰ ਸੰਸਾਰਕ ਬੁੱਧੀ ਤੋਂ ਪ੍ਰੇਰ ਕੇ ਧਾਰਮਿਕ ਚੱਕਰ ਫੇਰਿਆ, ਅਰ ਬਿਜੈ ਸਿੰਘ ਅੱਗੇ ਤੋਂ ਬੀ ਵਧੀਕ ਪਿਆਰਾ ਲੱਗਣ ਲੱਗਾ, ਅਰ ਉਸ ਦੇ ਕੇਸ ਰੱਖਣ, ਜਿਨ੍ਹਾਂ ਨੂੰ ਪਹਿਲੇ ਇਸ ਨੇ ਮੂਰਖਤਾ ਜਾਤਾ ਸੀ, ਹੁਣ ਚੰਗੇ ਲੱਗਣ ਲੱਗ ਪਏ। ਆਪਣੇ ਮਨ ਦੀ ਸਫਾਈ ਨੇ ਰੰਗ ਦਿਖਾਇਆ। ਹੁਣ ਦਿਨ ਰਾਤ ਇਹ ਸੋਚਾਂ ਰਹਿਣ ਲੱਗੀਆਂ ਕਿ ਕਿਵੇਂ ਪੁੱਤਰ ਦੀ ਖਬਰ ਮਿਲੇ? ਬਹੁਤ ਸੋਚ ਫਿਕਰ ਦੇ ਮਗਰੋਂ ਘਰ ਦਾ ਪ੍ਰੋਹਤ ਹੀ ਇਸ ਨੂੰ ਯੋਗ ਪੁਰਖ ਮਲੂਮ ਹੋਇਆ। ਭਾਵੇਂ ਉਸਦੀਆਂ ਚਲਾਕੀਆਂ ਜਾਣਦੀ ਸੀ, ਪਰ ਇਸ ਐਨ ਨੂੰ ਧਨ ਦੇ ਲਾਲਚ ਨਾਲ ਜਿੱਤ ਲੈਣਾ ਉਸ ਦੇ ਨਿਸ਼ਚੇ ਵਿੱਚ ਸੀ, ਸੋ ਪੁਰੋਹਤ ਸੀ ਨੂੰ ਸਦ ਕੇ ਆਨੇ ਬਹਾਨੇ ਬਹੁਤ ਸਾਰਾ

ਧਨ ਦਿੱਤਾ। ਛੇਕੜ ਇਹ ਗੱਲ ਸੁਣਾਈ ਕਿ ਤੁਸੀਂ ਮੇਰੇ ਪੁੱਤਰ ਦਾ ਪਤਾ ਕੱਢ ਦਿਓ ਅਰ ਉਸ ਨੂੰ ਕੁਝ ਧਨ, ਜੋ ਮੈਂ ਦੇਵਾਂ ਪੁਚਾ ਦੇਵੋ, ਅਰ ਕਹੋ ਕਿ ਕਿਸੇ ਪਹਾੜ ਵਿੱਚ ਬੈਠ ਕੇ ਗੁਜ਼ਾਰਾ ਕਰ ਲਵੇ, ਜਦ ਇਹ ਤੁਫਾਨ ਹਟ ਜਾਣਗੇ ਤਾਂ ਫੇਰ ਮੈਂ ਦੇਸ਼ ਸਦਵਾ ਲਵਾਂਗੀ।

ਪੰਡਤ ਜੀ ਨੇ ਪਹਿਲੇ ਬੜੇ ਲੰਮੇ ਚੌੜੇ ਵਖਿਆਨ ਦੇ ਕੇ ਉਸ ਦੇ ਪਤੇ ਕੱਢਣ ਦੀਆਂ ਔਕੜਾਂ ਦੱਸੀਆਂ, ਪਰ ਛੇਕੜ ਕਰਾਰ ਕੀਤਾ ਕਿ ਮੈਂ ਸਿਰੋਂ ਪਰ੍ਹੇ ਯਤਨ ਕਰਾਂਗਾ ਅਰ ਆਸ਼ਾ ਹੈ ਕਿ ਪਤਾ ਲਾ ਲਵਾਂਗਾ। ਸੁਆਣੀ ਨੇ ਕੋਈ ਦੋ ਹਜ਼ਾਰ ਰੁਪਏ ਪੰਡਤ ਜੀ ਨੂੰ ਇਸ ਸੇਵਾ ਲਈ ਪੇਸ਼ਗੀ ਦਿੱਤਾ। ਕੋਈ ਪੰਦਰਾਂ ਕੁ ਦਿਨ ਮਗਰੋਂ ਪੰਡਤ ਜੀ ਨੇ ਸੁਆਣੀ ਜੀ ਨੂੰ ਕਿਹਾ ਕਿ ਮੈਂ ਬਿਜੈ ਸਿੰਘ ਦਾ ਪਤਾ ਕੱਢ ਲਿਆ ਹੈ। ਮਮਤਾ ਦੀ ਮਾਰੀ ਮਾਂ ਨੇ ਕੁਝ ਜਵਾਹਰ ਤੇ ਹਜ਼ਾਰ ਕੁ ਮੋਹਰ ਪੰਡਤ ਹੁਰਾਂ ਦੇ ਹਵਾਲੇ ਕੀਤੀ ਅਰ ਪੈਰਾਂ ਪੁਰ ਸਿਰ ਧਰ ਕੇ ਵਾਸਤਾ ਪਾ ਕੇ ਕਿਹਾ ਕਿ ਭਗਵਾਨ ਦਾ ਵਾਸਤਾ ਹੇ ਕਿਇਹ ਪਦਾਰਥ ਮੇਰੇ ਪੁੱਤਰ ਨੂੰ ਪੁਚਾ ਦਿਓ। ਪੰਡਤ ਜੀ ਨੇ ਉਸ ਦੀ ਚੰਗੀ ਤਰ੍ਹਾਂ ਤਸੱਲੀ ਬਨ੍ਹਾਈ। ਗਊ ਮਾਤਾ ਜ਼ਾਮਨ ਦਿੱਤੀ, ਸ਼ਾਸਤਰ ਵੇਦ ਦੀ ਸਹੁੰ ਖਾਧੀ ਤੇ ਗੱਫਾ ਲੈ ਕੇ ਘਰ ਪਹੁੰਚੇ। ਇੱਕ ਡੂੰਘਾ ਜਿਹਾ ਟੋਆ ਪੁੱਟ ਕੇ ਧਨ ਦੱਬ ਦਿਤਾ ਅਰ ਦੂਸਰੇ ਦਿਨ ਢੂੰਡ ਵਿੱਚ ਟੁਰ ਪਏ।

ਦੇਸ਼ ਵਿੱਚ ਸਿੱਖਾਂ ਨੇ ਸਿਰ ਹਿਲਾਇਆ ਸੀ, ਖਾਸ ਕਰ ਬਾਰੀ ਦੁਆਬ ਵਿੱਚ ਪਾ ਪਰ ਮੰਨੂੰ ਵਲੋਂ ਬੀ ਬੜੀ ਸਖਤੀ ਤੇ ਕਤਲ ਹੋ ਰਹੀ ਸੀ। ਲਾਹੌਰ ਵਿੱਚ ਆਏ ਦਿਨ ਸਿੱਖ ਮਾਰੇ ਜਾਂਦੇ ਸਨ। ਘਰ-ਘਰ ਇਨ੍ਹਾਂ ਗੱਲਾਂ ਦਾ ਚਰਚਾ ਸੀ। ਮੰਨੂੰ ਨੂੰ ਆਦੀਨਾ ਬੇਗ ਤੇ ਸ਼ੱਕ ਸੀ ਕਿ ਉਹ ਸਿੱਖਾਂ ਨੂੰ ਚੁਕਦਾ ਹੈ ਸੋ ਉਸ ਨੂੰ ਹੁਕਮ ਗਿਆ ਸੀ ਕਿ ਤੂੰ ਇਨ੍ਹਾਂ ਦਾ ਖੁਰਾ ਖੋਜ ਮਿਟਾ ਦੇ। ਬਿਜੈ ਸਿੰਘ ਦੀ ਮਾਂ ਇਨ੍ਹਾਂ ਗੱਲਾਂ ਨੂੰ ਬੜੇ ਗਹੁ ਨਾਲ ਸੁਣਦੀ ਹੁੰਦੀ ਸੀ। ਕਿਉਂਕਿ ਪਿਆਰੇ ਪੁੱਤਰ ਦੀ ਲਿਵ ਉਸ ਦੇ ਜੀ ਵਿੱਚ ਹਰ ਵੇਲੇ ਲੱਗੀ ਰਹਿੰਦੀ ਸੀ, ਇਸ ਦੀ ਇਹ ਦਸ਼ਾ ਵੇਖ ਕੇ ਗੋਲੀਆਂ ਬਾਂਦੀਆਂ ਇਸ ਨੂੰ ਤਰ੍ਹਾਂ ਤਰ੍ਹਾਂ ਦੀਆਂ ਖਬਰਾਂ ਲਿਆ ਲਿਆ ਕੇ ਸੁਣਾਉਂਦੀਆਂ ਸਨ। ਉਹ ਖਬਰਾਂ ਫੇਰ ਸੁਆਣੀ ਦੀਵਾਨ ਨੂੰ ਸੁਣਾ ਕੇ ਪੱਕਾ ਪਤਾ ਲੈ ਲੈਂਦੀ ਸੀ ਕਿ ਇਹ ਸੱਚ ਹਨ ਕਿ ਨਹੀਂ? ਕੁਝ ਕੁ ਸਮਾਚਾਰ ਜੋ ਰੇਤ ਥੱਲੇ ਵਿਚੋਂ ਕਿਣਕਾ ਮਾਤ੍ਰ ਹਨ, ਇੱਥੇ ਲਿਖਦੇ ਹਾਂ -

ਗੋਲੀ - ਸੁਆਣੀ ਜੀ! ਅੱਜ ਬੜਾ ਉਪੱਦ੍ਰ ਹੋਇਆ।

ਸੁਆਣੀ - ਹੈਂ! ਕੀ ਹੋਇਆ?

ਗੋਲੀ - ਸ਼ਾਲਾਮਾਰ ਬਾਗ ਦੇ ਧੁਰ ਹੇਠਲੇ ਤਖਤੇ ਪਰ ਦੋ ਭੁੱਖੇ ਬਾਘ ਛੱਡੇ ਗਏ, ਅਰ ਦੋ ਸਿੱਖ, ਜੋ ਨਵੇਂ-ਨਵੇਂ ਫੜੇ ਆਏ ਸਨ, ਮੁਸ਼ਕਾਂ ਬੰਨ੍ਹ ਕੇ ਖੜ੍ਹੇ ਕੀਤੇ ਗਏ ਬਾਂਘਿਆਂ ਨੇ ਐਉਂ ਹਾਬੜ ਹਾਬੜ ਕੇ ਉਨ੍ਹਾਂ ਦੀ ਬੋਟੀ ਬੋਟੀ ਉਡਾਈ ਕਿ ਸੁਣੇ ਵੇਖੇ ਦਾ ਫਰਕ ਹੈ, ਪਰ ਬੇਬੇ ਜੀ! ਆਖਦੇ ਹਨ ਕਿ ਕਿਸੇ ਨੇ ਹਾਇ ਤੀਕ ਨਹੀਂ ਕੀਤੀ, ਸ੍ਰੀ ਵਾਹਿਗੁਰੂ ਹੀ ਉਚਾਰਦੇ ਚਲ ਬਸੇ।

ਸੁਆਣੀ - ਤੇ ਓਥੇ ਹੋਰ ਕੋਈ ਨਹੀਂ ਸੀ?

ਗੋਲੀ - ਨਵਾਬ ਸਾਹਿਬ ਆਪ, ਸਾਰੇ ਦਰਬਾਰੀ ਤੇ ਆਪਣੇ ਦੀਵਾਨ ਸਾਹਿਬ ਭੀ ਸਨ। ਸਾਰੇ ਉਪਰਲੇ ਤਖਤੇ ਪੁਰ ਬੈਠ ਕੇ ਤਮਾਸ਼ਾ ਵੇਖਦੇ ਤੇ ਖਿੜ ਖਿੜ ਹੱਸਦੇ ਸਨ।

ਸੁਆਣੀ (ਠੰਢਾ ਸਾਹ ਭਰ ਕੇ) ਵਿਨਾਸ਼ ਕਲੇਚ ਵਿਪ੍ਰੀਤ ਬੁੱਧੇ ਮੁਗਲਾਂ ਦਾ ਰਾਜ ਹੁਣ ਨਾਸ਼ ਹੋਣ ਤੇ ਆ ਗਿਆ ਹੈ। ਨਰਾਇਣ! ਮੇਰੇ ਪੁੱਤਰ ਨੂੰ ਪ੍ਰਹਿਲਾਦ ਵਾਂਗ ਬਚਾ ਦੇਹ। ਲਾਲ ਤੈਨੂੰ ਤੱਤੀ ਵਾ ਨਾ ਲੱਗੇ।

ਗੋਲੀ - ਉਸ ਦਾ ਰਾਮ ਸਹਾਈ ਹੈ, ਤੁਸੀਂ ਰੱਤੀ ਫਿਕਰ ਨਾ ਕਰੋ।

ਸੁਆਣੀ - ਭਲਾ ਉਨ੍ਹਾਂ ਸਿੱਖਾਂ ਵਿੱਚ ਕੋਈ ਖੱਤਰੀ ਭੀ ਸੀ?

ਗੋਲੀ - ਨਹੀਂ ਜੀ, ਪਰ ਸਿੱਖਾਂ ਵਿੱਚ ਤਾਂ ਸਾਰੇ ਇੱਕੋ ਜਿਹੇ ਲੱਗਦੇ ਹਨ, ਕੋਈ ਜੱਟ ਕੋਈ ਖੱਤਰੀ ਦਾ ਵੇਰਵਾ ਤਾਂ ਨਹੀਂ ਦਿੱਸਦਾ, ਸਾਰੇ ਲੰਮੇ, ਚੌੜੇ ਤੇ ਸੱਚੇ ਹੁੰਦੇ ਹਨ ਅਰ ਡਾਢੇ ਬਹਾਦਰ। ਖਬਰੇ ਇਨ੍ਹਾਂ ਦੀ ਕੋਈ ਜਾਤ ਭੀ ਹੁੰਦੀ ਹੈ ਕਿ ਨਹੀਂ?

ਸੁਆਣੀ - ਜਾਤ ਹੁੰਦੀ ਤਾਂ ਬਹਾਦਰੀ ਨਾ ਹੁੰਦੀ, ਇਹ ਸਾਰਾ ਮੈਤ੍ਰੀ ਦਾ ਹੀ ਫਲ ਹੈ, ਕਦੀ ਪਾਟੀਆਂ ਕੰਧਾਂ ਪੁਰ ਭੀ ਛੱਤ ਟਿਕੀ ਹੈ? ਮਿਲੀਆਂ ਕੰਧਾਂ ਦੇ ਹੀ ਮਹਿਲ ਬਣਦੇ ਹਨ।

ਇਕ ਦਿਨ ਸੁਆਣੀ ਕੋਠੇ ਤੇ ਬੈਠੀ ਵਾਲ ਸੁਕਾਉਂਦੀ ਸੀ ਤੇ ਇਹ ਗੀਤ ਗਾਉਂਦੀ ਸੀ -

ਲਾਡਾਂ ਪਾਲਿਆ ਲਾਲ ਦੁਲਾਰਾ ਛੱਡ ਸਿਧਾਯਾ ਮੈਨੂੰ।

ਟੁਕੜੇ ਟੁਕੜੇ ਹਿਯਰਾ ਹੋਇਆ ਖੋਲ੍ਹ ਦੱਸਾਂ ਕੀ ਤੈਨੂੰ।

ਇੰਨੇ ਨੂੰ ਕੁਲਪਤ ਰਾਇ ਨਾਜ਼ਮ ਦੀ ਵਹੁਟੀ ਦੀ ਡੋਲੀ ਆ ਗਈ। ਦੋਵੇਂ ਸਹੇਲੀਆਂ ਵੱਡੇ ਪਿਆਰ ਨਾਲ ਮਿਲੀਆਂ। ਨਾਜ਼ਮ ਦੀ ਵਹੁਟੀ ਨੇ ਰਾਮ ਲਾਲ ਦੇ ਸਿੱਖ ਹੋ ਜਾਣ ਦੀ ਬੜੀ ਪਰਚਾਉਣੀ ਕੀਤੀ ਅਰ ਦਰਦ ਵੰਡਿਆ, ਜਿਵੇਂ ਅੱਜ ਕੱਲ੍ਹ ਕਿਸੇ ਦੇ ਪੁੱਤਰ ਮਰਨੇ ਪਰ ਪਰਚਾਉਣੀ ਕਰੀਦੀ ਹੈ। ਗੱਲਾਂ ਹੁੰਦਿਆਂ ਹਵਾਂਦਿਆਂ ਕੁਲਪਤ ਦੀ ਵਹੁਟੀ ਨੇ ਮਾਖੋਵਾਲ ਦੇ ਜੁੱਧ ਦੀ ਭਿਆਨਕ ਕਹਾਣੀ ਐਉਂ ਦਿੱਤੀ -

ਨਾਜ਼ਮਣੀ - ਭੈਣ ਜੀ! ਸਿੱਖਾਂ ਵਿਚਾਰਿਆਂ ਦੇ ਭਾ ਦੀ

ਡਾਢੀ ਆ ਬਣੀ ਹੈ। ਹੈਨ ਤਾਂ ਚੰਗੇ, ਪਰ ਸਮੇਂ ਦੇ ਪਾਤਸ਼ਾਹ ਇਨ੍ਹਾਂ ਦੇ ਵੈਰੀ ਹੋ ਰਹੇ ਹਨ। ਕੱਲ੍ਹ ਰਾਤੀਂ ਪਤੀ ਜੀ ਨੇ ਮੈਨੂੰ ਮਾਖੋਵਾਲ ਦਾ ਹਾਲ ਸੁਣਾਇਆ, ਲੂੰ ਕੰਡੇ ਖੜ੍ਹੇ ਹੋ ਗਏ। ਇਹ ਤਾਂ ਤੈਨੂੰ ਪਤਾ ਹੀ ਹੈ ਕਿ ਪਿਛਲੇ ਪਠਾਣੀ ਜੁੱਧ ਵਿੱਚ ਸਿੱਖਾਂ ਨੇ ਅੰਮ੍ਰਿਤਸਰ ਤੋਂ ਲੈ ਕੇ ਪਹਾੜਾਂ ਤਕ ਦਾ ਇਲਾਕਾ ਮੱਲ ਲਿਆ ਸੀ ਤੇ ਫੇਰ ਗਸ਼ਤੀ ਫੌਜ ਨੇ ਉਨ੍ਹਾਂ ਨੂੰ ਨਸਾ ਕੇ ਜੰਗਲੀਂ ਵਾੜ ਦਿੱਤਾ ਅਰ ਸ਼ਹਿਰਾਂ ਦੇ ਵਾਸੀ ਡਰਾਉਣੀਆਂ ਮੌਤਾਂ ਮੋਏ, ਜਾਂ ਲੁਕ ਛੁਪ ਕੇ ਨਿਕਲ ਗਏ ਤੇ ਬਨੀਂ ਪਹਾੜੀਂ ਜਾ ਵੱਸੇ। ਜੋ ਗਸ਼ਤੀ ਫੌਜ ਦੀ ਦੁਰਦਸ਼ਾ ਸਿੱਖਾਂ ਨੇ ਛਾਪੇ ਮਾਰ ਮਾਰ ਕੇ, ਰਾਤਾਂ ਚੀਰ ਚੀਰ ਕੇ ਕੀਤੀ ਹੈ ਉਹ ਹੀ ਜਾਣਦੇ ਹਨ, ਜਿਨ੍ਹਾਂ ਦੇ ਸਿਰ ਬੀਤੀ ਹੈ। ਬੁੱਢੇ ਕੋਟ ਲਾਗੇ ਸਤਲੁਜ ਦੀ ਬੇਟ ਵਿੱਚ ਸਿੰਘ ਦਾ ਮੋਮਨ ਖਾਂ ਨਾਲ ਭਾਰੀ ਘਮਸਾਨ ਮੱਚਿਆ ਸੀ, ਜਿਸ ਵਿੱਚ ਚੰਗੇ ਚੰਗੇ ਤੁਰਕ ਜੋਧੇ ਖੇਤ ਹੋਏ ਪਰ ਛੇਕੜ ਸਿੰਘ ਇਨ੍ਹਾਂ ਦਾ ਨਾਸ਼ ਕਰਕੇ ਚੁੱਪ ਕੀਤੇ ਹੱਥ ਵਿਚੋਂ ਸਾਬਣ ਦੀ ਚੱਕੀ ਵਾਂਗ ਤਿਲਕ ਗਏ। ਇਸ ਤੋਂ ਮਗਰੋਂ ਕਈ ਉਪੱਦਰ ਹੋਏ। ਸੁਣਿਆਂ ਹੈ ਕਿ ਜਲੰਦਰ ਦੇ ਨਵਾਬ ਆਦੀਨਾ ਬੇਗ ਨੇ ਆਪਣੇ ਉਨ੍ਹਾਂ ਸ਼ੱਕਾਂ ਦੇ ਦੂਰ ਕਰਨੇ ਲਈ ਜੋ ਲਾਹੌਰ ਦੀ ਸਰਕਾਰ ਨੂੰ ਉਸ ਪੁਰ ਸਨ, ਸਿੱਖਾਂ ਨਾਲ ਵੱਡਾ ਧ੍ਰੋਹ ਕੀਤਾ ਹੈ। ਉਤੋਂ ਦੀ ਉਨ੍ਹਾਂ ਨਾਲ ਮਿੱਠਾ ਬਣਿਆ ਰਿਹਾ ਹੈ ਤੇ ਵਿਚੋਂ ਦਾਉ ਤੱਕਦਾ ਰਿਹਾ ਹੈ। ਮਾਖੋਵਾਲ ਸੀ, ਹਜ਼ਾਰਾਂ ਲੋਕ ਕੱਠੇ ਹੋ ਰਹੇ ਸਨ, ਕਿਤੇ ਭਜਨ ਸਿਮਰਨ ਤੇ ਬਾਣੀਆਂ ਦੇ ਉਚਾਰਣ ਹੋ ਰਹੇ ਸਨ, ਅਰ ਸਿੱਖਾਂ ਦਾ ਇੱਕ ਭਾਰੀ ਮੇਲਾ ਸੀ, ਅਰ ਸਿੱਖ ਬੇਚਿੰਤ ਢਾਣੀਆਂ ਲਾਈ ਬੈਠੇ ਢਾਡੀਆਂ ਤੋਂ ਵਾਰਾਂ ਸੁਣ ਰਹੇ ਸਨ। ਕਿਤੇ ਬੀਰ ਰਸ ਦੇ ਨਕਸ਼ੇ ਬਝ ਰਹੇ ਸਨ, ਕਿਤੇ ਬਹਾਦਰੀ ਦੇ ਮੈਦਾਨ ਜੰਗ ਦੀ ਕੱਟ ਵੱਢ ਦੇ ਗੀਤ ਅਲਾਪੇ ਜਾ ਰਹੇ ਸਨ ਕਿ ਆਦੀਨਾ ਬੇਗ ਚੱਪ ਚਾਪ ਫੌਜ ਲੈ ਕੇ ਜਾ ਪਿਆ। ਸਿੱਖ ਲੋਕ ਬੇਖਬਰੇ ਸਨ ਅਚਾਨਕ ਚਾਰ ਚੁਫੇਰਿਓਂ ਬਲਾ ਵਿੱਚ ਘਿਰ ਗਏ। ਬੜੀ ਫੁਰਤੀ ਕੀਤੀ, ਬੜੀ ਚਲਾਕੀ ਤੋਂ ਕੰਮ ਲਿਆ, ਪਰ ਫੇਰ ਭੀ ਕੀ ਬਣਦਾ ਸੀ? ਹਜ਼ਾਰਾਂ ਹੀ ਖੇਤ ਹੋਏ, ਲੋਥਾਂ ਦੇ ਢੇਰ ਲੱਗ ਗਏ, ਧਰਤੀ ਲਹੂ ਨਾਲ ਸੂਹੀ ਹੋ ਗਈ ਅਰ ਚਾਰ ਚੁਫੇਰੇ ਭੈ ਦਾ ਇੱਕ ਸਮਾਂ ਬੱਝ ਗਿਆ। ਪਰ ਜੋਧੇ ਸਿੱਖ ਸੰਭਲਦੇ ਸੰਭਾਲਦੇ ਛੇਕੜ ਡਟ ਗਏ, ਆਪਣੇ ਕੁਦਰਤੀ ਸੁਭਾਉ ਮੁਜਬ ਏਨੀ ਕੱਟ ਵੱਢ ਵੇਖ ਕੇ ਭੀ ਦਿਲ ਨਾ ਹਾਰਿਓ ਨੇ। ਮੇਲੇ ਵਿੱਚ ਸਾਰੇ ਜੋਧੇ ਨਹੀਂ ਸਨ; ਸੋ ਸਾਰੀ ਭੀੜ ਵਿੱਚ ਜੋਧਿਆਂ ਦੇ ਲੜਦਿਆਂ ਬੀ, ਹਲਚਲੀ ਮਚ ਗਈ ਤੇ ਸਿੰਘ ਤਿਤਰ ਬਿਤਰ ਹੋ ਗਏ। ਇਧਰ ਤਾਂ ਆਦੀਨਾ ਬੇਗ ਨੇ ਖਬਰ ਘੱਲੀ ਹੈ ਕਿ ਮੈਂ ਫਤੇ ਪਾਈ ਤੇ ਭਾਰੀ ਕਤਲ ਕਰ ਦਿੱਤੀ ਹੈ, ਹੁਣ ਸਿੱਖ ਉਠਣ ਜੋਗੇ ਨਹੀਂ ਰਹੇ; ਪਰ ਮੇਰੇ ਪਤੀ ਜੀ ਮੈਨੂੰ ਦੱਸਦੇ ਸੀ ਕਿ ਉਸਨੇ ਅੰਦਰ ਖਾਨੇ ਆਪਣੇ ਮਿੱਤਰ ਸਦੀਕ ਬੇਗ ਨੂੰ ਸਰਦਾਰ ਜੱਸਾ ਸਿੰਘ ਆਹਲੂਵਾਲੀਏ ਪਾਸ ਘੱਲ ਦਿੱਤਾ ਹੈ ਕਿ ਮੈਂ ਲਾਹੌਰ ਦੇ ਹੁਕਮ ਕਰਕੇ ਤੁਸਾਂ ਤੇ ਆ ਪਿਆ ਸਾਂ, ਜੋ ਹੋਣਾ ਸੀ ਹੋ ਚੁੱਕਾ, ਹੁਣ ਆਓ ਸੁਲਹ ਕਰ ਲਈਏ। ਸਰਦਾਰ ਜੱਸਾ ਸਿੰਘ ਨੇ ਇਸ ਵੇਲੇ ਬੜੀ ਦੂਰਦੇਸ਼ੀ ਕਰਕੇ ਸੁਲਹ ਮੰਨ ਲਈ ਸੀ ਕਿ ਇਸ ਸੁਲਹ ਨਾਲ ਖਾਲਸਾ ਅਨੰਦਪੁਰ ਦੇ ਪਹਾੜੀ ਇਲਾਕੇ ਵਿੱਚ ਅਰਾਮ ਨਾਲ ਰਹਿ ਸਕੇਗਾ ਤੇ ਦੇਸ਼ ਵਿੱਚ ਮੀਰ ਮੰਨੂੰ ਦੀ ਵਰਸ ਰਹੀ ਅੱਗ ਤੋਂ ਬਚ ਕੇ ਟੱਬਰਦਾਰ ਸਿੱਖ ਏਥੇ ਦਿਨ-ਕਟੀ ਕਰ ਲੈਣਗੇ। ਸੋ ਇਉਂ ਉਨ੍ਹਾਂ ਨਾਲ ਉਸ ਦੀ ਸੁਲਹ ਹੋ ਗਈ ਹੈ ਤੇ ਸਿੱਖ ਹੁਣ ਫੇਰ ਅਨੰਦਪੁਰ ਵਿਚ ਸਿਰ ਲੁਕਾਉਣ ਲਈ ਜਾ ਰਹੇ ਹਨ। ਮੇਰੇ ਪਤੀ ਜੀ ਦੱਸਦੇ ਸੀ ਕਿ ਮੇਰੀ ਰਾਇ ਵਿੱਚ ਆਦੀਨਾ ਬੇਗ ਬੜਾ ਚਾਲਾਕ ਹੈ। ਉਹ ਸੋਚਦਾ ਹੈ ਕਿ ਜੇ ਮੈਂ ਸਿੱਖਾਂ ਨੂੰ ਮੂਲੋਂ ਹੀ ਮਾਰ ਲਿਆਂ ਤਦ ਲਾਹੌਰ ਦੀ ਸਰਕਾਰ ਮੈਨੂੰ ਮਾਰ ਲਵੇਗੀ, ਕਿਉਂਕਿ ਹੁਣ ਮੇਰਾ ਡਰ ਬਣਿਆ ਹੋਇਆ ਹੈ ਕਿ ਇਹ ਸਿੱਖਾਂ ਦਾ ਬੰਦੋਬਸਤ ਚੰਗਾ ਕਰਦਾ ਹੈ। ਇਹ ਸੋਚ ਕੇ ਉਸ ਨੇ ਸਿੱਖਾਂ ਨਾਲ ਅੰਦਰਖਾਨੇ ਸੁਲਹ ਕਰ ਲਈ ਹੈ ਕਿ ਤੁਸੀਂ ਅਰਾਮ ਨਾਲ ਟਿਕ ਜਾਓ ਤੇ ਮੈਂ ਤੁਹਾਨੂੰ ਤੰਗ ਨਹੀਂ ਕਰਾਂਗਾ। ਇਧਰ ਸਿੱਖਾਂ ਤੇ ਛਾਪਾ ਮਾਰ ਤੇ ਸ਼ਹਿਰੀ ਵਸੋਂ ਨੂੰ ਕਤਲ ਕਰਕੇ ਲਾਹੌਰ ਪਤ ਬਣਾ ਲਈ ਸੂ ਕਿ ਮੈਂ ਸਿੱਖ ਜੋਧੇ ਖੂਬ ਮੁਕਾਏ ਹਨ।

ਦੀਵਾਨਣੀ - ਭੈਣ ਜੀ! ਤੁਹਾਨੂੰ ਇਹ ਕਿਥੋਂ ਪਤੇ ਲਗੇ?

ਨਾਜ਼ਮਣੀ - ਕੱਲ੍ਹ ਦਰਬਾਰ ਵਿਚ ਏਸ ਗੱਲ ਦੀ ਚਰਚਾ ਰਹੀ। ਰਾਤ ਪਤੀ ਜੀ ਤੇ ਇੱਕ ਮਿੱਤ੍ਰ ਸਾਡੇ ਘਰ ਗੱਲਾਂ ਕਰਦੇ ਰਹੇ ਸਨ ਕਿ ਨਵਾਬ ਆਦੀਨਾ ਬੇਗ ਬੜਾ ਚਲਾਕ ਹੈ; ਲਾਹੌਰ ਦੇ ਥੱਲੇ ਭੀ ਨਹੀਂ ਲੱਗਦਾ, ਵਿਗੜਦਾ ਭੀ ਨਹੀਂ, ਸਿੱਖਾਂ ਨਾਲ ਲੜ ਭੀ ਪੈਂਦਾ ਹੈ ਤੇ ਫੇਰ ਸੁਲਹ ਭੀ ਕਰ ਲੈਂਦਾ ਹੈ। ਦਿਖਾਵਾ ਇਹ ਕਰਦਾ ਹੈ ਕਿ ਮੈਂ ਸਿੱਖਾਂ ਦੇ ਫਸਾਦ ਦੂਰ ਕਰਦਾ ਹਾਂ ਅਰ ਫੇਰ ਆਪਣੀ ਲੱਤ ਉੱਚੀ ਰੱਖਣ ਲਈ ਥੋੜ੍ਹੇ ਬਹੁਤ ਫਸਾਦ ਸਿੱਖਾਂ ਦੇ ਹੋਣ ਭੀ ਦੇਂਦਾ ਹੈ। ਮੈਂ ਇਹ ਸਾਰੇ ਪ੍ਰਸੰਗ ਅੰਦਰ ਬੈਠੀ ਸੁਣਦੀ ਰਹੀ ਸਾਂ ਪਰ ਭੈਣ ਜੀ ਐਤਕਾਂ ਇੱਕ ਗੱਲ ਬੜੀ ਮਾੜੀ ਹੋਈ ਹੈ। ਸਿੱਖਾਂ ਦਾ ਇੱਕ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਨਾਮੇ ਅਦੀਨਾ ਬੇਗ ਪਾਸ ਨੌਕਰ ਹੋ ਗਿਆ ਹੈ।

ਦੀਵਾਨਣੀ - ਚੁੱਪ ਕਰ ਰਹੁ ਭੈਣ! ਹੋ ਗਿਆ ਹੋਊ। ਕੋਈ ਕਾਰਣ ਵਰਤਿਆਂ ਹੋਉ। ਚਿਰ ਨਹੀਓਂ ਰਹਿਣ ਲੱਗਾ। ਸਿੱਖਾਂ ਦਾ ਲਹੂ ਡਾਢਾ ਸੰਘਣਾ ਹੈ। ਇਸ ਨੇ ਕਿਸੇ ਵੇਲੇ ਤੜਕੇ ਆਪਣੇ ਭਰਾਵਾਂ ਨਾਲ ਜਾ ਰਲਣਾ ਹੈ।

# ਨਾਮ ਤੇ ਨਾਮ ਦਾ ਦਾਤਾ ਸਤਿਗੁਰੂ

*ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ*

## ੭

ਗੁਰਮਤਿ ਨਾਮ ਤੇ ਕਿਰਤਮ ਨਾਮ ਜਪਣਹਾਰਿਆਂ ਦੀ ਰਸਾਈ

ਗੁਰਮਤਿ ਨਾਮ ਤੇ ਕਿਰਤਮ ਨਾਮ ਦਾ ਫਲ -

ਧਰੂ ਭਗਤ ਕਿਰਤਮ ਨਾਮ ਦੀ ਅਭਿਆਸ-ਕਮਾਈ ਦੇ ਤੁਫੈਲ, ਧਰੂ-ਮੰਡਲੀ ਅਬਿਚਲ ਮੰਜ਼ਲੀ ਉਚਾਣ ਤੱਕ ਹੀ ਅਪੜ ਸਕੇ, ਸਚਖੰਡ ਤੋਂ ਉਰੇਡੇ ਹੀ ਰਹੇ। ਜਿਹਾ ਕਿ -

***ਨਉ ਨਿਧਿ ਠਾਕੁਰਿ ਦਈ ਸੁਦਾਮੈ***
***ਧ੍ਰੂਅ ਅਟਲੁ ਅਜਹੂ ਨ ਟਰਿਓ ॥ ਅੰਗ - ੧੧੦੫***

ਇਸੇ ਤਰ੍ਹਾਂ ਹੋਰ ਭਗਤ ਭੀ ਕਿਰਤਮ ਨਾਮ ਦੀ ਕਮਾਈ ਦੁਆਰਾ ਆਪਣੇ ਮਨੋਰਥੀ ਮੇਅਰਾਜ (ਮਰਤਬੇ) ਤੇ ਵੱਧ ਤੋਂ ਵੱਧ ਕਰਮਖੰਡ ਤਕ ਪਹੁੰਚੇ, ਜੈਸਾ ਕਿ ਭਗਤ ਬਾਣੀ ਕਿਵੇਂ ਉਚਾਰਨ ਹੋਈ ਵਾਲੇ ਲੇਖ ਵਿਚ ਲਿਖਿਆ ਜਾ ਚੁੱਕਾ ਹੈ। ਪ੍ਰੰਤੂ ਕਰਮਕਾਂਡ ਅਤੇ ਅਨਿਕ ਪ੍ਰਕਾਰੀ ਫਲਸਫੀਆਂ ਏਸ ਮੰਜ਼ਲ ਤਕ ਭੀ ਨਹੀਂ ਅਪੜਾ ਸਕਦੀਆਂ। ਜਿਸ ਮਰਕਜ਼ੀ ਨੀਸਾਣ ਨੂੰ ਮੁਖ ਰਖ ਕੇ ਕਿਰਤਮ ਨਾਮ ਦੇ ਕਮਾਵਣਹਾਰੇ ਭਗਤੀ ਕਮਾਉਂਦੇ ਹਾਂ, ਕੇਵਲ ਓਸੇ ਮਨੋਰਥੀ ਮੇਅਰਾਜ ਤਾਈਂ ਹੀ ਉਹ ਕਿਰਤਮ ਨਾਮ ਦੀ ਭਗਤ ਕਮਾਈ ਉਨ੍ਹਾਂ ਨੂੰ ਅਪੜਾ ਸਕਦੀ ਹੈ, ਪਰ ਸਚਖੰਡ ਦੇ ਨੇੜੇ ਨਹੀਂ ਲੈ ਜਾ ਸਕਦੀ। ਸਚਖੰਡ ਦੀ ਗੰਮਤਾ ਕੇਵਲ ਸਤਿਨਾਮ (ਗੁਰਮਤਿ ਨਾਮ) ਦੀ ਭਗਤਿ-ਕਮਾਈ ਕਰਕੇ ਹੀ ਸੰਭਵ ਹੈ। ਰਿੱਧੀਆਂ ਸਿੱਧੀਆਂ ਅਤੇ ਰਾਜ ਭਾਗ ਦੇ ਸੁਖ ਭੋਗਣ ਭੁੰਚਾਣ ਲਈ ਹੀ ਕਿਰਤਮ ਨਾਮ ਸਹਾਈ ਹੋ ਸਕਦਾ ਹੈ, ਗੁਰਮਤਿ ਕਲਿਆਣ ਆਦਰਸ਼ੀ ਮੁਕਤਿ ਮੰਜ਼ਲ ਕੇਵਲ ਗੁਰਮਤਿ ਨਾਮ ਗੁਰਮੰਤ੍ਰ (ਸਤਿਨਾਮ) ਦੀ ਕਮਾਈ ਦੁਆਰਾ ਹੀ ਪ੍ਰਾਪਤ ਹੁੰਦੀ ਹੈ। ਕਿਰਤਮ ਨਾਮ ਦੇ ਕਮਾਉਣਹਾਰਿਆਂ ਤੋਂ ਇਹ ਗੁਰਮਤਿ-ਮੁਕਤਿ-ਮਾਰਗੀ ਵਾਗ ਹੀ ਦੁਰਾਡੇ ਰਹਿ ਜਾਂਦੀ ਹੈ। ਇਸ ਪ੍ਰਥਾਇ ਸ੍ਰੀ ਦਸ਼ਮੇਸ਼ ਜੀ ਦੇ ਮੁਖਵਾਕ ਦਾ ਇਕੋ ਉਦਾਹਰਨੀ ਪ੍ਰਮਾਣ ਦੇਣਾ ਹੀ ਬਥੇਰਾ ਹੈ -

***ਸੋਰਠਾ - ਰੁਦ੍ਰ ਭਗਤ ਜਗ ਮਾਂਹਿ***
***ਮੁਖ ਕੇ ਦਿਵਸ ਸਦਾ ਭਰੈਂ।***
***ਮਰੈ ਫਿਰਿ ਆਵਹਿ ਜਾਹਿ***
***ਫਲੁ ਕਛੁ ਲਹੈ ਨ ਮੁਕਤਿ ਕੋ॥***
***ਦਸਮ ਗ੍ਰੰਥ, ਕ੍ਰਿਸ਼ਨਾ ਅਵਤਾਰ***

ਕਿਰਤਮ ਨਾਮ ਕੁਝ ਕਾਲ ਲਈ ਸੁਰਗ ਬਹਿਸ਼ਤਾਂ ਦੇ ਮੰਡਲਾਂ ਦੀ ਸੁਖ-ਮੌਜ, ਕਲਿਆਣ ਭੀ ਭੁੰਚਾ ਸਕਦੇ ਹਨ, ਪਰ ਚਰਨ ਕੰਵਲਾਂ ਦੀ ਮੌਜ ਦੇ ਅਭਿਲਾਖੀ ਗੁਰਮਤਿ ਨਾਮ ਅਭਿਆਸੀ ਸਤਿਨਾਮ ਦੇ ਉਪਾਸ਼ਕ ਮੁਕਤ ਬਪੁੜੀ ਦੇ ਬਿਉਪਾਰੀ ਭੀ ਨਹੀਂ ਬਣਦੇ। ਸੰਸਾਰਕ ਸੁਖਾਂ ਦੀ ਬਾਂਛਾ ਤਾਂ ਉਨ੍ਹਾਂ ਨੂੰ ਕੀ ਹੋਣੀ ਸੀ। ਸੁਤੇ ਸਿਧ ਹੀ ਉਨ੍ਹਾਂ ਨੂੰ ਸੰਸਾਰਕ ਸੁਖ ਪ੍ਰਾਪਤ ਹੋ ਆਵਣ ਤਾਂ ਨਿਸੰਗ ਹੋਇ ਆਵਣ, ਪਰ ਉਹ ਆਪ ਇਨ੍ਹਾਂ ਅਸਤਿ ਪਦਾਰਥਾਂ ਦੇ ਸੁਖਾਂ ਵਿਚ ਲੁਭਾਇਮਾਨ ਤੇ ਖੱਚਤ ਹੋ ਕੇ ਸਤਿ ਪਦਾਰਥੀ ਔਜ ਵਾਲੀ ਅਨਿੰਨ ਅਨੰਦੀ ਮੌਜ ਤੋਂ ਬੇਮੌਜ ਨਹੀਂ ਹੁੰਦੇ, ਨਾ ਉਨ੍ਹਾਂ ਨੂੰ ਸੰਸਾਰਕ ਦੁੱਖਾਂ ਦੀ ਪਰਵਾਹ ਹੁੰਦੀ ਹੈ। ਦੁਖ ਉਨ੍ਹਾਂ ਨੂੰ ਪੋਹੰਦੇ ਹੀ ਨਹੀਂ। ਮਾਇਆਵੀ ਦੀਨ ਦਰਿਦਰਤਾ ਦਾ ਦੁਖ ਉਨ੍ਹਾਂ ਨੂੰ ਸੁਖ ਸਮਾਨ ਹੀ ਪ੍ਰਤੀਤ ਹੁੰਦਾ ਹੈ। ਸਾਕਤ ਪੁਰਸ਼ਾਂ ਦੇ ਸੁਖਾਂ ਨਾਲੋਂ ਇਹ ਦੁਖ ਉਨ੍ਹਾਂ ਨੂੰ ਮਹਾਂ ਮੁਬਾਰਕ ਹਨ, ਕਿਉਂਕਿ ਇਨ੍ਹਾਂ ਦਾ ਅੰਤੀ ਫਲ ਜੁ ਸੁਖਦਾਈ ਹੈ। ਤਾਂਤੇ ਉਹ ਮਾਇਕ ਸੁਖਾਂ ਵਿੱਚ ਖੱਚਤ ਹੋਣ ਨਾਲੋਂ (ਜਿਨ੍ਹਾਂ ਵਿੱਚ ਖੱਚਤ ਹੋਣਾ ਵਾਸਤਵ ਵਿਚ ਦੁਖਦਾਈ ਹੈ) ਕੰਗਾਲਤਾ ਕਰਿ ਦੁਖੀ ਰਿਹਣਾ ਮਹਾਂ ਸ੍ਰੇਸ਼ਟ ਸਮਝਦੇ ਹਨ। ਸੰਸਾਰੀਆਂ ਦੀ ਸੰਸਾਰਕ ਕਾਕ-ਦ੍ਰਿਸ਼ਟੀ ਅੰਦਰਿ ਤਾਂ ਉਹ ਮਹਾਂਦੁਖੀ ਹਨ, ਪਰ ਉਹ ਆਪਣੀ ਨਿਜ-ਆਤਮੀ-ਅਨੰਦ ਬਿਵਸਥਾ ਵਿਚ ਮਗਨ ਹੋਣ ਕਰਕੇ ਇਨ੍ਹਾਂ ਮਾਇਕ ਦੁਖਾਂ ਨੂੰ ਭੀ ਸੁਖਾਂ ਤੁਲ ਹੀ ਸਮਝਦੇ ਹਨ ਅਤੇ ਧਨਾਢਤਾ ਦੇ ਸੁਖ-ਭੋਗਾਂ ਨੂੰ ਰੋਗ ਰੂਪ ਜਾਣਦੇ ਹਨ, ਕੰਗਾਲਤਾ ਦੇ ਦੁਖਾਂ ਨੂੰ ਆਤਮ-ਸੁਖਾਂ ਦੀ ਸਿੱਧੀ ਵਾਲਾ ਦਾਰੂ ਦ੍ਰਿੜ੍ਹਦੇ ਹਨ, ਜੈਸਾ ਕਿ ਦਸਮੇਸ਼ ਮੁਖਵਾਕ ਹੈ -

***ਸੁਨ ਭੂਪਤ ਯਾ ਜਗਤ ਮੇਂ ਦੁਖੀ ਰਹਤ ਹਰਿ ਸੰਤ॥***
***ਅੰਤ ਲਹਤ ਹੈਂ ਮੁਕਤ ਫਲ ਪਾਵਤ ਹੈਂ ਭਗਵੰਤ॥***
***ਦਸਮ ਗ੍ਰੰਥ, ਕ੍ਰਿਸ਼ਨਾ ਅਵਤਾਰ***

ਸਤਿਨਾਮ ਅਭਿਆਸੀ ਗੁਰਮਤਿ ਨਾਮ ਦੀ ਕਮਾਈ ਵਾਲੇ ਗੁਰਮੁਖ ਜਨਾਂ ਨੂੰ -

***ਸੁਖੁ ਦੁਖੁ ਤੇਰੀ ਆਗਿਆ ਪਿਆਰੇ***
***ਦੂਜੀ ਨਾਹੀ ਜਾਇ॥ ਅੰਗ - ੪੩੨***
***ਤਥਾ - ਜੇ ਸੁਖੁ ਦੇਹਿ ਤ ਤੁਝਹਿ***
***ਅਰਾਧੀ ਦੁਖਿ ਭੀ ਤੁਝੈ ਧਿਆਈ॥ ਅੰਗ - ੭੫੭***

ਦੇ ਗੁਰਵਾਕ ਵਾਲੀ ਸਮ-ਬਿਰਤ ਬਿਵਸਥਾ ਵਾਲਾ ਬਾਣਾ ਹੀ ਭਾਉਂਦਾ ਹੈ -

ਕਿਰਤਮ ਨਾਮਾਂ ਦੇ ਮਨ-ਉਕਤ ਜਾਪ ਮਨ-ਉਕਤਿ ਭਾਵਨੀ ਅਨੁਸਾਰ, ਮਨਿ-ਉਕਤ, ਕਿਰਤਮ ਮੰਡਲਾਂ, ਅਰਥਾਤ ਕਿਰਤਮ ਨਾਮ ਦੇ ਉਪਾਸ਼ਯ ਸ਼ਿਵ ਮੰਡਲ ਪੁਰੀ, ਬ੍ਰਹਮ ਪੁਰੀ, ਇੰਦਰਪੁਰੀ ਆਦਿ ਦਾਇਰਿਆਂ ਅੰਦਰ ਹੀ ਮੁਕਤੀ-ਦਾਇਕ ਹਨ, ਗੁਰਮਤਿ-ਆਦਰਸ਼ਕ ਮੁਕਤੀ ਉਨ੍ਹਾਂ ਨੂੰ ਪ੍ਰਾਪਤ ਨਹੀਂ ਹੁੰਦੀ। ਇਹ ਕੇਵਲ ਸਤਿਨਾਮ ਗੁਰਮੰਤ੍ਰ ਦੀ ਅਭਿਆਸ ਕਮਾਈ ਕਰਕੇ ਹੀ ਪ੍ਰਾਪਤ ਹੋਣੀ ਸੰਭਵ ਹੈ। ਗੁਰਮਤਿ ਨਾਮ (ਗੁਰਮੰਤ੍ਰ) ਰੂਪੀ ਸਤਿਨਾਮ ਤੋਂ ਛੁਟ ਜਿਤਨੇ ਭੀ ਇਤਰ ਆਨਮਤਾਂ ਦੇ ਉਕਤ ਯੁਕਤੀ ਨਾਮ ਹਨ, ਸਭ ਕਿਰਤਮ ਹਨ, ਤਿਨ੍ਹਾਂ ਦਾ ਜਾਪ ਅਕਸਰ ਮਨੋਰਥ-ਸਿੱਧੀ ਹਿਤ ਕੀਤਾ ਜਾਂਦਾ ਹੈ। ਸੋ ਕਈ ਵਾਰ ਜਾਪ ਕਰਨਹਾਰੇ ਨੂੰ ਉਲਟਾ ਭੀ ਪੈ ਜਾਂਦਾ ਹੈ। ਸਤਿਨਾਮ ਦਾ ਜਾਪ ਸਦਾ ਸੁਖਦਾਈ ਹੀ ਹੈ ਤੇ ਸੁਤੇ ਸਿਧ ਹੀ ਸਰਬ ਇੱਛਾ ਪੂਰਕ ਹੈ।

ਸਤਿਨਾਮ ਦੇ ਜਾਪ ਦੀ ਮਹਿਮਾ ਗੁਰਬਾਣੀ ਨੇ ਅਨਿਕ ਪ੍ਰਕਾਰ ਗਾਈ ਹੈ। ਸਮੱਗਰ ਗੁਰਬਾਣੀ ਅੰਦਰ ਗੁਰਮਤਿ ਨਾਮ (ਗੁਰਮੰਤ੍ਰ) ਮਈ ਸਤਿਨਾਮ ਦੀ ਮਹਿਮਾ ਹੀ ਧੁਰੋਂ ਧੁਰ ਗਾਈ ਗਈ ਹੈ, ਕਿਰਤਮ ਨਾਮ ਦੀ ਮਹਿਮਾ ਹੀ ਕਿਤੇ ਨਹੀਂ। ਤਾਂ ਤੇ ਕਿਰਤਮ ਨਾਮ ਦਾ ਸਤਿਨਾਮ (ਗੁਰਮਤਿ ਨਾਮ) ਨਾਲ ਮੁਕਾਬਲਾ ਹੀ ਕੀ? ਕਿਰਤਮ ਨਾਮ ਸਭ ਅਨਮਤੀਆਂ ਦੇ ਅਰਾਧਨ ਯੋਗ ਪੂਜਯ ਨਾਮ ਹੋਣ ਤਾਂ ਹੋਣ, ਪਰ ਗੁਰਮਤਿ ਅੰਦਰ ਕਿਰਤਮ ਨਾਮ ਦੇ ਅਰਾਧਬੇ ਕਉ ਕੋਈ ਆਉਂ ਨਹੀਂ, ਕਿਉਂਕਿ ਸਤਿਨਾਮ ਦੇ ਮੁਕਾਬਲੇ ਕਿਰਤਮ ਨਾਮ ਦੀ ਫਲ-ਗੁਣੀ-ਤੌਫੀਕ ਤੁਛ ਮਾਤ੍ਰ ਹੈ, ਜੈਸੇ ਕਿ ਗੁਰਦਾਸ ਜੀ ਦੇ ਹੇਠ ਲਿਖੇ ਦੋਹਾਂ ਮਹਾਂਵਾਕਾਂ ਤੋਂ ਸਿੱਧ ਹੈ -

*ਸਿੰਮ੍ਰਿਤਿ ਪੁਰਾਨ ਕੋਟਾਨਿ ਬਖਾਨ ਬਹੁ,*
*ਭਾਗਵਤ ਬੇਦ ਬਿਆਕਰਣ ਗੀਤਾ॥*
*ਸ਼ੇਸ਼ ਮਰਜੇਸ਼ ਅਖਲੇਸ਼ ਸੁਰ ਮਹੇਸ਼ ਮੁਨਿ,*
*ਜਗਤੁ ਅਰੁ ਭਗਤਿ ਸੁਗ ਨਰ ਅਤੀਤਾ॥*
*ਗਯਾਨ ਅਰੁ ਧਯਾਨ ਉਨਮਾਨ ਉਨਮਨ ਉਕਤਿ,*
*ਰਾਗ ਨਾਦਿ ਦਿਜੇਸ਼ਵਰ ਮਤਿ ਨੀਤਾ॥*
*ਅਰਧ ਲਗਮਾਤ੍ਰ ਗੁਰ ਸਬਦੁ ਅਖਰ ਮੇਕ,*
*ਅਗਮ ਅਤਿ ਅਗਮ ਅਗਾਧਿ ਮੀਤਾ॥*
*ਜਾ ਕੈ ਏਕ ਫਨ ਪੈ ਧਰਨ ਹੈ ਸੋ ਧਰਨੀਧਰ,*
*ਤਾਹਿ ਗਿਰਧਰ ਕਹੈ ਕਉਨ ਸੀ ਬਡਿਆਈ ਹੈ॥*
*ਜਾਂ ਕੋ ਏਕ ਬਾਵਰੋ ਕਹਾਵਤ ਹੈ ਬਿਸ੍ਵਨਾਥ,*
*ਤਾਂਹਿ ਬ੍ਰਿਜਨਾਥ ਕਹੈ ਕੌਨ ਅਧਿਕਾਈ ਹੈ॥*
*ਸਗਲ ਅਕਾਰ ਓਂਕਾਰ ਕੋ ਬਿਥਾਰੇ ਜਿਨ,*
*ਤਾਹਿ ਨੰਦ ਨੰਦ ਕਹੈ ਕਉਨ ਠਕੁਰਾਈ ਹੈ॥*
*ਉਸਤਤਿ ਜਾਨਿ ਨਿੰਦਾ ਕਰਤ ਅਗਯਾਨ ਅੰਧ,*
*ਐਸੇ ਹੀ ਅਰਾਧਨ ਤੇ ਮੌਨ ਸੁਖਦਾਈ ਹੈ॥*

ਤਾਂਤੇ ਸਿੱਧ ਹੋਇਆ ਕਿ ਕਿਰਤਮ ਨਾਮਾਂ ਦੇ ਜਾਪ ਅਰਾਧਣ ਦਾ ਗੁਰਮਤਿ ਅੰਦਰ ਵਿਧਾਨ ਹੀ ਨਹੀਂ, ਫੇਰ ਉਨ੍ਹਾਂ ਦੀ ਸਤਿਨਾਮ ਨਾਲ ਤੁਲਤਾ ਹੀ ਕੀ? ਉਨ੍ਹਾਂ ਦੇ ਅਰਾਧਨ ਦੇ ਫਲ ਉਚਾਰਣ ਉਸਤਤਾਉਣ ਨਾਲੋਂ ਮੌਨ ਹੀ ਸੁਖਦਾਈ ਹੈ, ਗੁਰਸਿੱਖਾਂ ਨੂੰ ਇਸ ਖਲਜਗਣ ਵਿੱਚ ਪੈਣਾ ਹੀ ਉਚਿਤ ਨਹੀਂ।

**੨. ਗੁਰਮਤਿ ਨਾਮ -**

ਗੁਰਸਿੱਖਾਂ ਦੇ ਜਪਣ ਜੋਗ ਜੋ ਸਤਿ ਪਦਾਰਥ ਗੁਰਮੰਤਰ (ਸਤਿਨਾਮ ਅਥਵਾ ਗੁਰਮਤਿ ਨਾਮ) ਹੈ, ਉਸ ਬਾਰੇ ਭਾਈ ਸਾਹਿਬ ਗੁਰਦਾਸ ਜੀ ਇਉਂ ਫੁਰਮਾਉਂਦੇ ਹਨ -

*ਨਿਰੰਕਾਰ ਆਕਾਰ ਕਰਿ*
*ਜੋਤਿ ਸਰੂਪ ਅਨੂਪ ਦਿਖਾਇਆ॥*
*ਬੇਦ ਕਤੇਬ ਅਗੋਚਰਾ*
*ਵਾਹਿਗੁਰੂ ਗੁਰ ਸਬਦੁ ਸੁਣਾਇਆ॥*
*ਚਾਰਿ ਵਰਨ ਚਾਰ ਮਜਹਬਾ*
*ਚਰਣ ਕਵਲ ਸਰਣਾਗਤਿ ਆਇਆ॥*
*ਪਾਰਸ ਪਰਸਿ ਅਪਰਸ ਜਗਿ*
*ਅਸਟਧਾਤੁ ਇਕੁ ਧਾਤੁ ਕਰਾਇਆ॥*
*ਪੈਰੀ ਪਾਇ ਨਿਵਾਇਕੈ*
*ਹਉਮੈ ਰੋਗੁ ਅਸਾਧੁ ਮਿਟਾਇਆ॥*
*ਹੁਕਮਿ ਰਜਾਈ ਚਲਣਾ*
*ਗੁਰਮੁਖਿ ਗਾਡੀ ਰਾਹੁ ਚਲਾਇਆ॥*
*ਪੂਰੈ ਪੂਰਾ ਥਾਟੁ ਬਣਾਇਆ॥*

**ਵਾਰ ੧੨, ਪਉੜੀ ੧੭**

*ਨਾਰਾਇਣ ਨਿਜ ਰੂਪੁ ਧਰਿ*
*ਨਾਥਾ ਨਾਥ ਸਨਾਥ ਕਰਾਇਆ॥*
*ਨਰਪਤਿ ਨਰਹ ਨਰਿੰਦੁ ਹੈ*
*ਨਿਰੰਕਾਰਿ ਆਕਾਰੁ ਬਣਾਇਆ॥*
*ਕਰਤਾ ਪੁਰਖੁ ਵਖਾਣੀਐ*
*ਕਾਰਣੁ ਕਰਣੁ ਬਿਰਦ ਬਿਰਦਾਇਆ॥*
*ਦੇਵੀ ਦੇਵ ਦੇਵਾਧਿ ਦੇਵ*
*ਅਲਖ ਅਭੇਵ ਨ ਅਲਖੁ ਲਖਾਇਆ॥*
*ਸਤਿ ਰੂਪੁ ਸਤਿਨਾਮੁ ਕਰਿ*
*ਸਤਿਗੁਰ ਨਾਨਕ ਦੇਉ ਜਪਾਇਆ॥*
*ਧਰਮਸਾਲ ਕਰਤਾਰਪੁਰ*
*ਸਾਧ ਸੰਗਤਿ ਸਚਖੰਡ ਵਸਾਇਆ॥*
*ਵਾਹਿਗੁਰੂ ਗੁਰ ਸਬਦੁ ਸੁਣਾਇਆ॥* **ਵਾਰ ੨੪/੧**

ਫੇਰ ਭਾਈ ਸਾਹਿਬ ਨੇ ਏਸ ਗੁਰਮੰਤ੍ਰ ਦੇ ਸਿਮਰਨ ਸਬੰਧੀ ਗੁਰਮਤਿ ਜੁਗਤੀ ਇਉਂ ਪ੍ਰਗਟਾਈ ਹੈ -

*ਕਬਿਤ -ਸਬਦ ਸੁਰਤਿ ਲਿਵਲੀਨ ਜਲ ਮੀਨ ਗਤਿ,*
*ਸੁਖਮਨਾ ਸੰਗਮ ਹੁਇ ਉਲਟ ਪਵਨ ਕੈ॥*
*ਬਿਸਮ ਬਿਸ੍ਵਾਸ ਬਿਖੈ ਅਨਭੈ ਅਭਯਾਸ ਰਸ,*
*ਪ੍ਰੇਮ ਮਧੁ ਅਪਿਉ ਪੀਵੈ ਗੁਹਜ ਗਵਨ ਕੈ॥*
*ਸਬਦ ਕੈ ਅਨਹਦ ਸੁਰਤਿ ਕੈ ਉਨਮੀ,*
*ਪ੍ਰੇਮ ਕੈ ਨਿਝਰ ਧਾਰ ਸਹਜ ਰਵਨ ਕੈ॥*
*ਤ੍ਰਿਕੁਟੀ ਉਲੰਘਿ ਸੁਖ ਸਾਗਰ ਸੰਜੋਗ ਭੋਰ*
*ਦਸਮ ਸਥਲ ਨਿਹਕੇਵਲ ਭਵਨ ਕੈ॥*

ਇਨ੍ਹਾਂ ਉਪਰੋਕਤ ਮਹਾਂਵਾਕਾਂ ਵਿੱਚ ਵਰਨਣ ਕੀਤੇ ਗੁਰਮੰਤ੍ਰ ਸਬੰਧੀ ਗੁਰਬਾਣੀ ਇਉਂ ਦ੍ਰਿੜ੍ਹਾਉਂਦੀ ਹੈ -

*ਹਰਿ ਕੇ ਜਨ ਸਤਿਗੁਰ ਸਤ ਪੁਰਖਾ*
*ਹਉ ਬਿਨਉ ਕਰਉ ਗੁਰ ਪਾਸਿ ॥*
*ਹਮ ਕੀਰੇ ਕਿਰਮ ਸਤਿਗੁਰ ਸਰਣਾਈ*
*ਕਰਿ ਦਇਆ ਨਾਮੁ ਪਰਗਾਸਿ ॥ ੧ ॥*
*ਮੇਰੇ ਮੀਤ ਗੁਰਦੇਵ ਮੋ ਕਉ ਰਾਮ ਨਾਮੁ ਪਰਗਾਸਿ*
*॥ ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ*
*ਹਰਿ ਕੀਰਤਿ ਹਮਰੀ ਰਹਰਾਸਿ ॥ ੧ ॥ ਰਹਾਉ ॥*
*ਹਰਿ ਜਨ ਕੇ ਵਡਭਾਗ ਵਡੇਰੇ*
*ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥*
*ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ*
*ਮਿਲਿ ਸੰਗਤਿ ਗੁਣ ਪਰਗਾਸਿ ॥ ੨ ॥*
*ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ*
*ਤੇ ਭਾਗਹੀਣ ਜਮ ਪਾਸਿ ॥*
*ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ*

*ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥ ੩ ॥*
*ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ*
*ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥*
*ਧੰਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ*
*ਮਿਲਿ ਜਨ ਨਾਨਕ ਨਾਮੁ ਪਰਗਾਸਿ ॥ ੪ ॥ ੧ ॥*
*ਅੰਗ - ੪੯੨*

## ੩. ਆਮ ਭੁਲੇਖਾ

ਗੁਰਮਤਿ ਨਾਮ ਗੁਰਮੰਤ੍ਰ ਤੋਂ ਸੁਨ (ਸੁੰਨੇ) ਬਹੁਤ ਸਾਰੇ ਸੂਧੇ ਸਿੱਖਾਂ ਨੂੰ ਇਹ ਭੁਲੇਖਾ ਲੱਗਾ ਹੋਇਆ ਹੈ ਕਿ ਗੁਰਬਾਣੀ ਅੰਦਰ ਜਿੱਥੇ ਜਿੱਥੇ 'ਰਾਮੁ ਨਾਮੁ' ਤੇ 'ਹਰਿ ਹਰਿ ਨਾਮੁ' ਆਖ ਕੇ ਮਹਿਮਾ ਗਾਈ ਗਈ ਹੈ, ਇਹ ਉਕਤ ਅੱਖਰਾਂ ਵਾਲੇ ਨਾਮਾਂ ਦੀ ਹੀ ਵਡਿਆਈ ਹੈ। ਇਹ ਅੱਖਰ ਉਨ੍ਹਾਂ ਦੇ ਖਿਆਲ ਵਿੱਚ ਅਨੇਕ ਪ੍ਰਕਾਰੀ ਕਿਰਤਕ ਨਾਮਾਂ ਪ੍ਰਥਾਇ ਹੀ ਘਟਦੇ ਹਨ। ਇਹ ਉਨ੍ਹਾਂ ਦਾ ਐਸਾ ਖਿਆਲ ਕਰਨਾ ਮਹਾਂ ਭੁੱਲ ਹੈ। ਉਕਤ ਅੱਖਰਾਂ ਵਾਲੇ 'ਹਰਿ ਹਰਿ ਨਾਮੁ' ਤੇ 'ਰਾਮੁ ਰਾਮੁ' ਗੁਰਬਾਣੀ ਅੰਦਰ ਸਤਿਨਾਮ ਗੁਰਮੰਤ੍ਰ ਦੀ ਮਹਿਮਾ ਦੇ ਲਖਾਇਕ ਤੇ ਸਤਿਨਾਮ ਦੀ ਸੂਚਨਾ ਦੇ ਹੀ ਦ੍ਰਿੜ੍ਹਾਇਕ ਹਨ। ਆਨਮਤਾਂ ਦੇ ਕਿਰਤਮ ਨਾਮ ਜੋ ਵਿਰਦ ਲਈ (ਲੋਕਾਂ ਦੇ ਰਟਨ ਲਈ) ਆਨਮਤਾਂ ਦੇ ਅਚਾਰਯਾਂ ਵਲੋਂ ਦੱਸੇ ਦ੍ਰਿੜ੍ਹਾਏ ਜਾਂਦੇ ਹਨ, ਉਹ ਗੁਰਮਤਿ ਅੰਦਰ ਤੱਤ ਕਲਿਆਣਕਾਰੀ ਨਹੀਂ। ਜੈਸਾ ਕਿ ਸ੍ਰੀ ਦਸਮੇਸ਼ ਜੀ ਦੇ ਇਸ ਸ੍ਰੀ ਮੁਖਵਾਕ ਤੋਂ ਸੂਚਿਤ ਹੁੰਦਾ ਹੈ -

*ਰਾਮ ਰਹੀਮ ਉਬਾਰ ਨ ਸਕਹੈ*
*ਜਾਕਰ ਨਾਮ ਰਟੈ ਹੈ॥*

## ੪. ਅਕਾਲ ਪੁਰਖ ਦੀ ਤੱਤ ਲਖਤਾ -

ਸਰਬ ਵਿਆਪਕ ਅਕਾਲ ਪੁਰਖ ਪ੍ਰਮਾਤਮਾ ਦੀ ਸਰਬ ਵਿਆਪਕਤਾ ਦੀ ਤੱਤ ਲਖਤਾ ਕੇਵਲ ਜੋਤਿ-ਜਗੰਤੀ ਗੁਰਮੁਖਿ ਜੋਤਿ-ਪ੍ਰਗਟੀਸ਼ਰਾਂ ਨੂੰ ਹੀ ਹੁੰਦੀ ਹੈ। ਉਂਜ ਭਾਵੇਂ ਹਰ ਕੋਈ ਆਖ ਦਿੰਦਾ ਹੈ ਤੇ ਅਨੁਮਾਨ ਕਰ ਲੈਂਦਾ ਯਾ ਅਨੁਮਾਨ ਮਾਤ੍ਰ ਲੱਖਣ ਲਾ ਲੈਂਦਾ ਹੈ ਕਿ ਪ੍ਰਮਾਤਮਾ ਸਾਰੇ ਹੀ ਵਿਆਪਕ ਹੈ। ਵੇਦਾਂਤੀ ਤਾਂ ਏਸ ਅਨੁਮਾਨਕ ਬੂਝ ਬੁਝੱਕੜਤਾ ਨੂੰ ਹੀ ਬ੍ਰਹਮ ਗਿਆਨ ਬਣਾਈ ਫਿਰਦੇ ਹਨ। ਤੈਸੇ ਹੀ ਮਨ-ਉਕਤ ਸਿਮਰਨ ਦੀਆਂ ਡੀਂਗਾਂ ਭਾਵੇਂ ਹਰ ਕੋਈ ਮਾਰਦਾ ਫਿਰੇ, ਪਰ ਵਾਸਤਵ ਵਿੱਚ ਤੱਤ-ਸਿਮਰਨ ਦੀਆਂ ਡੀਂਗਾਂ ਭਾਵੇਂ ਹਰ ਕੋਈ ਮਾਰਦਾ ਫਿਰੇ, ਪਰ ਵਾਸਤਵ ਵਿੱਚ ਤੱਤ-ਸਿਮਰਨ ਧੁਰੋਂ ਵਰੋਸਾਏ ਗੁਰਮੁਖ ਜਨਾਂ ਨੂੰ ਹੀ ਪ੍ਰਾਪਤ ਹੈ। ਜੋਤਿ-ਪ੍ਰਗਟੰਤਰੀ ਗੁਰਮੁਖ ਜਨਾਂ ਨੂੰ ਘਟ ਘਟ ਅੰਤਰ ਹੀ ਜੋਤਿ-ਜਗੰਨੀਆਂ ਲਿਸ਼ਕਾਂ ਪੈਂਦੀਆਂ ਦਿਸਦੀਆਂ ਹਨ। ਪਰ ਵਾਸਤਵ ਵਿੱਚ ਸਾਰੇ ਘਟ ਹੀ ਜੋਤਿ-ਜਗੰਨੀਆਂ ਲਿਸ਼ਕਾਂ ਪੈਂਦੀਆਂ ਦਿਸਦੀਆਂ ਹਨ। ਪਰ ਵਾਸਤਵ ਵਿੱਚ ਸਾਰੇ ਘਟ ਹੀ ਜੋਤਿ-ਜਗੰਤਰੀ ਨਹੀਂ ਹੁੰਦੇ। ਘਟ-ਜੋਤਿ-ਜਗੰਤਰੀ ਗੁਰਮੁਖਿ ਜਨਾਂ ਨੂੰ ਭੀ ਦੂਜੇ ਘਟਾਂ ਅੰਦਰਿ ਭਾਵੇਂ ਜੋਤਿ-ਜਗੰਨਵੀ ਦੀਵੇ ਟਿਮ-ਟਿਮਾਉਂਦੇ ਅਤੇ ਲੱਸ ਲੱਸ ਕਰਦੇ ਦਿਸਦੇ ਹਨ, ਪਰ ਉਨ੍ਹਾਂ ਨੂੰ ਤਿਨਾਂ ਘਟਾਂ ਅੰਦਰਿ ਜੋਤਿ-ਅਛਾਦਨੀ ਛਉੜਾਂ, ਭਰਮ-ਭੀਤਨੀ-ਕਿਵਾੜ ਜੜੇ ਹੋਏ ਭੀ ਸਾਫ ਸ਼ੱਫਾਫ ਨਜ਼ਰ ਆਉਂਦੇ ਹਨ ਕਿਉਂਕਿ ਤਿਨ੍ਹਾਂ ਘਟ-ਹਟੜੀ-ਕਿਵਾੜ ਜੜੇ ਹੋਏ ਭੀ ਸਾਫ ਸੱਫਾਫ ਨਜ਼ਰ ਆਉਂਦੇ ਹਨ, ਕਿਉਂਕਿ ਤਿਨ੍ਹਾਂ ਘਟ-ਹਟੜੀ-ਮਤਾਂ ਨੂੰ ਅਜੇ ਖੁਦ ਘਟ-ਜੋਤਿ-ਵਿਗਾਸ ਨਹੀਂ ਹੋਇਆ ਹੁੰਦਾ ਅਤੇ ਇਹ ਘਟ-ਜੋਤਿ-ਅਛਾਦਨੀ ਛਉੜ, ਬਿਨਾਂ ਗੁਰਸਬਦ (ਗੁਰਮੰਤ੍ਰ-ਸਤਿਨਾਮ) ਦੀ ਕਮਾਈ ਦੇ ਕੱਟੇ ਨਹੀਂ ਜਾ ਸਕਦੇ, ਮਨ-ਉਕਤ ਉਹ ਭਾਵੇਂ ਕਿਤਨਾ ਹੀ 'ਰਾਮ ਰਾਮ' 'ਹਰਿ ਹਰਿ' ਕਰਦੇ ਰਹਿਣ ਦਾ ਯਤਨ ਕਰਨ। ਸਤਿਨਾਮ ਗੁਰਮੰਤ੍ਰ ਦੇ ਸਿਮਰਨਹਾਰੇ ਘਟ-ਜੋਤਿ-ਸ਼ਬਦ-ਦੀਪਕੀ ਗੁਰਮੁਖਿ ਜਨਾਂ ਨੂੰ ਹੀ ਵਾਸਤਵ ਵਿੱਚ ਸਾਰੇ ਖੰਡਾਂ ਮੰਡਲਾਂ ਬ੍ਰਹਿਮੰਡਾਂ ਅੰਦਰ, ਧਰਨਿ ਅਕਾਸ਼ ਸਸੀਅਰ ਸੂਰ ਨਖੱਤ੍ਰਾਂ ਅੰਦਰ, ਪਉਣ ਪਾਣੀ ਬੈਸੰਤਰ ਅੰਦਰ, ਦੀਪਾਂ ਲੋਆਂ ਪਾਤਾਲਾਂ ਪੁਰੀਆਂ ਅੰਦਰ, ਸਗਲੀਆਂ ਖਾਣੀਆਂ ਬਾਣੀਆਂ ਤ੍ਰੈਗੁਣ-ਮੁਖਾਣੀਆਂ ਅੰਦਰ, ਸਰਬੱਤਰ ਪਸ਼ੂ ਪੰਖੀ ਸਾਖ-ਲਤਾਬਲੀਆਂ ਅੰਦਰ, ਸੂਖਮ ਸਥੂਲ ਸਭ ਜੰਤਾਂ ਅੰਦਰ, ਪ੍ਰਗਟ ਸਗਲੇ ਭਵਨਾਂ ਅੰਦਰ, ਸਾਰੇ ਸਤਿਨਾਮ ਦਾ ਗੁਰਮਤਿ-ਸਿਮਰਨ-ਜਾਪ ਹੁੰਦਾ ਸ੍ਰਵਣਿ ਹੁੰਦਾ ਹੈ। ਹੋਰ ਕੋਈ ਇਹ ਸਾਰੀਆਂ ਵਿਅਕਤੀਆਂ ਵਾਸਤਵ ਵਿੱਚ ਤੱਤ-ਸਿਮਰਨ ਨਹੀਂ ਕਰ ਰਹੀਆਂ ਹੁੰਦੀਆਂ। ਮਨ-ਉਕਤੀ ਬੋਲ-ਬਾਣੀਆਂ ਦੀ ਬਰੜਾਟ ਤੱਤ-ਸਿਮਰਨ ਥੋੜ੍ਹੇ ਬਣ ਚਲਿਆ ਹੈ। ਬੋਲਣਹਾਰ ਬੋਲਦੇ ਪੁਰਸ਼ ਦਾ ਪ੍ਰਾਣ ਚੁੰਭਕੀ ਅਚੰਭਾ ਕੇਵਲ ਨਾਮ ਅਭਿਆਸੀ ਗੁਰਮੁਖਿ ਜਨਾਂ ਨੂੰ ਹੀ ਬਿਸਮਾਦ ਰੂਪ ਹੋ ਕੇ ਪ੍ਰਤੀਤ ਹੁੰਦਾ ਹੈ। ਗੁਰ ਸ਼ਬਦ ਅਭਿਆਸ ਵਿਚ ਸਦਾ ਜੁੜੀ ਹੋਈ ਸੁਰਤੀ ਦੇ ਸੁਰਤੇਸ਼ਰਾਂ ਨੂੰ ਸੈਂ ਸੈਂ ਕਰਦੀ ਰਾਤ ਭੀ ਅਭਿਆਸ ਕਰਦੀ ਹੀ ਪ੍ਰਤੀਤ ਹੁੰਦੀ ਹੈ। ਤੇ ਸ਼ਬਦ-ਅਭਿਆਸ-ਸ਼ਕਤੀ ਤੋਂ ਸੂਨ ਸ਼ੁਸ਼ਕ ਗਿਆਨੀ ਅਨੁਮਾਨ ਮਾਤਰ ਭਾਵੇਂ ਲੱਖਣ ਲਾ ਲੈਣ, ਪਰ ਨਾ ਹੀ ਉਨ੍ਹਾਂ ਦੀ ਸੁਰਤ ਜੁੜਦੀ ਹੈ ਅਤੇ ਨਾ ਹੀ ਉਨ੍ਹਾਂ ਨੂੰ ਸੁਆਦ ਆ ਸਕਦਾ ਹੈ।

*ਕਰਤੇ ਕੁਦਰਤੀ ਮੁਸਤਾਕ...........ਰਹਾਉ*

ਅਰਥਾਤ ਕਰਤੇ ਪੁਰਖ ਦੇ ਜ਼ਹੂਰ ਨੂੰ ਕੁਦਰਤ ਅੰਦਰ ਹਾਜ਼ਰਾ ਹਜ਼ੂਰ ਪਰਤੱਖ ਪੇਖਣਹਾਰੇ ਸ਼ਬਦ-ਸੁਰਤੀਸ਼ਰ ਗੁਰਮੁਖਿ ਜਨਾਂ ਨੂੰ ਕੁਦਰਤ ਕਾਇਨਾਤ ਦਾ ਇੱਕ ਇੱਕ ਜ਼ਰਾ ਭੀ ਹੁਸਨਲ ਜਮਾਲ ਜੋਤੀ ਸਰੂਪ ਜਾਨੀਅੜੇ ਵਾਹਿਗੁਰੂ ਦੀਆਂ ਜੋਤਿ-ਜਲਵਨੀ-ਕਿਰਨਾਂ ਨਾਲ ਜਗੰਨ ਹੋਇਆ ਨਜ਼ਰੀ ਆਉਂਦਾ ਹੈ ਅਤੇ ਇਸ ਬਿਸ੍ਵ ਸੰਸਾਰ ਦਾ ਰੇਸ਼ਾ ਰੇਸ਼ਾ ਉਸ ਦੇ ਜੋਤਿ-ਚਾਨਣੇ ਨਾਲ ਹੀ ਰੋਸ਼ਨ ਹੋਇਆ ਦਿਸਦਾ ਹੈ ਐਤ ਇਹ ਰੋਸ਼ਨਤਾ (ਰੁਸ਼ਨਾਈ) ਕੋਈ ਸੂਰਜ ਚੰਦ ਜਿਹੇ ਦ੍ਰਿਸ਼ਟਮਾਨ ਚਾਨਣੇ ਜਿਹੀ ਨਹੀਂ, ਕਿੰਤੂ ਇਸ ਦਿੱਬ-ਜੋਤਿ-ਚਾਨਣੇ ਅੱਗੇ ਕੋਟ ਸੂਰਜਾਂ ਦੇ ਚਾਨਣੇ ਇਕ ਟਟਾਣੇ (ਟਿਟਿਆਣੇ) ਜਿਹੇ ਹੀ ਹਨ। ਇਨ੍ਹਾਂ ਸਾਰਿਆਂ ਚਾਨਣਿਆਂ ਦਾ ਜੋਤਿ-ਚਾਨਣਾ, ਪ੍ਰਕਾਸ਼ਾਂ ਦੇ ਪ੍ਰਕਾਸ਼ ਦਾ ਜੋਤਿ ਚਸ਼ਮਾ, ਅਗੰਮ ਅਦ੍ਰਿਸਟ ਅਗੋਚਰ ਊਚਾ, ਸਭ ਤੇ ਊਚਾ, ਦ੍ਰਿਸ਼ਟਮਾਨ ਉਚਿਆਈਆਂ ਤੋਂ ਅਤਿ ਊਚਾ, ਸਥੂਲ ਦ੍ਰਿਸ਼ਟਿ-ਸ਼ਕਤਿ ਤੋਂ ਅਪਰੰਪਰ, ਅਮਿਤ ਤੇਜ ਸੁੰਦਰਤਾ ਵਾਲਾ, ਤੇਜ਼ ਪ੍ਰਕਾਸ਼ ਵਾਲੀ ਸੁੰਦਰਤਾ ਦਿਖਾ ਕੇ ਬਿਸਮਾਦ ਕਰਨਹਾਰਾ ਮੋਹਨ, ਗੁਰੂ ਵਾਹਿਗੁਰੂ ਪ੍ਰੀਤਮ ਵਡਭਾਗੇ ਗੁਰਮੁਖਾਂ ਨੇ ਸਾਂਗੋ ਪਾਂਗ ਡਿੱਠਾ ਹੈ।

ਸੋ ਤਿਸ ਦ੍ਰਿਸ਼ਯ ਦੀ ਸੋਭਾ ਤਾਂ ਦੇਖੀ ਹੀ ਪ੍ਰਵਾਨ ਹੈ, ਕਹਿਬੇ ਕੋ ਸੋਭਾ ਨਹੀਂ, ਪਰੰਤੂ ਇਸ ਸਾਕਸ਼ਾਤਕਾਰ ਦਾ ਦਰਸਾਰ ਜਦ ਹੁੰਦਾ ਹੈ ਤਾਂ ਗੁਰ ਪ੍ਰਸਾਦਿ ਕਰਕੇ ਹੁੰਦਾ ਹੈ, ਅਤੇ ਹੁੰਦਾ ਗੁਰਮੁਖਾਂ ਨੂੰ ਹੀ ਹੈ। ਹਾਂ ਜੀ ਗੁਰ-ਮੁਖਾਂ ਨੂੰ। ਜੈਸਾ ਕਿ ਇਸ ਗੁਰਵਾਕ ਤੋਂ ਸਪੱਸ਼ਟ ਹੁੰਦਾ ਹੈ -

*ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ ॥*
*ਆਨ ਨ ਸਮਸਰਿ ਕੋਊ ਲਾਗੈ*
*ਢੂਢਿ ਰਹੇ ਹਮ ਮੂਚਾ ॥੧॥ ਰਹਾਉ ॥*
*ਬਹੁ ਬੇਅੰਤੁ ਅਤਿ ਬਡੋ ਗਾਹਰੋ*
*ਥਾਹ ਨਹੀ ਅਗਹੂਚਾ ॥*
*ਤੋਲਿ ਨ ਤੁਲੀਐ ਮੋਲਿ ਨ ਮੁਲੀਐ*
*ਕਤ ਪਾਈਐ ਮਨ ਰੂਚਾ ॥੧॥*
*ਖੋਜ ਅਸੰਖਾ ਅਨਿਕ ਤਪੰਥਾ*
*ਬਿਨੁ ਗੁਰ ਨਹੀ ਪਹੂਚਾ ॥*
*ਕਹੁ ਨਾਨਕ ਕਿਰਪਾ ਕਰੀ*
*ਠਾਕੁਰ ਮਿਲਿ ਸਾਧੂ ਰਸ ਭੂੰਚਾ ॥ ਅੰਗ- ੫੩੫*

ਏਸ ਬਿਸਮਾਦ ਰੰਗਾਂ ਵਿੱਚ ਉਚਰੇ ਹੋਏ ਗੁਰਵਾਕ ਦਾ ਸਿਧਾਂਤ ਨਿਚੋੜ ਇਹ ਹੈ ਕਿ ਜਿਸ ਅਤਿ ਊਚੇ, ਅਗਮ ਅਗੋਚਰ, ਬਹੁ ਬੇਅੰਤ, ਅੱਤ ਗਹਿਰ ਗੰਭੀਰ, ਅਗਹਿ, ਅਥਾਹ, ਅਦੁੱਤੀ ਪਾਰਬ੍ਰਹਮ, ਬਿਸਮ ਸਰੂਪ, ਪ੍ਰੀਤਮ ਵਾਹਿਗੁਰੂ ਦਾ ਪਾਰਾਵਾਰ ਕਿਸੇ ਤੋਂ ਭੀ ਨਹੀਂ ਲਿਆ ਜਾ ਸਕਦਾ ਜਿਸ ਨੂੰ ਪਹੁੰਚਣ (ਪ੍ਰਾਪਤ ਕਰਨ) ਲਈ ਅਨੇਕ ਅਤੇ ਅਸੰਖ ਮਤ-ਮਤਾਂਤ ਖੋਜ ਖੋਜ ਕੇ ਹਾਰ ਥੱਕੇ, ਓਹ ਅਤਿ ਪ੍ਰੀਤਮ ਮਨਮੋਹਨਾ, ਘਟ ਸੋਹਨਾ ਵਾਹਿਗੁਰੂ ਕੇਵਲ ਗੁਰ ਪ੍ਰਸਾਦ ਗੁਰੂ ਦੁਆਰਾ ਹੀ ਪ੍ਰਾਪਤ ਹੋ ਸਕਦਾ ਹੈ। ਉਸ ਨੂੰ ਗੁਰੂ ਵਰੋਸਾਏ, ਗੁਰ ਨਦਰੀ ਨਦਰ ਨਿਹਾਲ ਕੀਤੇ ਗੁਰਮੁਖਿ ਜਨਾਂ ਨੇ ਸਾਂਗੋ ਪਾਂਗ ਪੇਖਿਆਂ ਹੈ। ਗੁਰਮੁਖਿ, ਕੇਵਲ ਗੁਰਮੁਖਿ ਜਨ ਹੀ ਉਸ ਪਰਮੇਸ਼ਰ ਪਰਮਾਤਮਾ ਅਕਾਲ ਪੁਰਖ ਦਾ ਗੁਰ ਕਿਰਪਾ ਦੁਆਰਾ ਸਾਖਸ਼ਾਤ ਦਰਸ਼ਨ ਦੀਦਾਰ ਕਰ ਸਕਦੇ ਹਨ। ਬਿਨਾਂ ਗੁਰੂ ਤੋਂ, ਬਿਨਾਂ ਸਤਿਗੁਰ ਨਾਨਕ ਨਿਰੰਕਾਰੀ, ਅਰਥਾਤ ਗੁਰੂ ਦੀ ਦੀਖਿਆ, ਗੁਰਮੰਤਰ ਲਏ ਬਾਝੋਂ ਇਸ ਮੰਜ਼ਲ ਨੂੰ ਕੋਈ ਹੋਰ ਨਿਗੁਰਾ ਪੁਰਸ਼ ਨਹੀਂ ਪਹੁੰਚ ਸਕਦਾ। ਜਿਸ ਦੀ ਅਤੁੱਲ ਤੇ ਅਮੁੱਲ ਗੰਮਤਾ ਗੁਰੂ ਬਾਝੋਂ ਨਹੀਂ ਹੋ ਸਕਦੀ, ਉਸ ਨੂੰ ਭਲਾ ਮਨ-ਉਕਤ ਅਤੇ ਅਨੁਮਾਨ ਯੁਕਤ ਰੁੱਚਤਾਂ (ਰੁਚੀਆਂ) ਦੁਆਰਾ ਕਿਵੇਂ ਪਾਇਆ ਜਾ ਸਕਦਾ ਹੈ? ਸਤਿਗੁਰੂ ਦੀਖਿਆ ਮਈ ਗੁਰਮਤਿ ਜੁਗਤੀਓਂ ਖਾਲੀ ਨਾਨ ਪ੍ਰਕਾਰੀ ਮਨ ਦੀਆਂ ਮਤਾਂ ਉਕਤੀਆਂ ਯੁਕਤੀਆਂ ਵਾਲੇ ਸਿਮਰਨ ਭਾਵੇਂ ਕੋਈ ਲੱਖ ਕਰਦੇ ਫਿਰਨ, ਪਰ ਕਿਸੇ ਲੇਖੇ ਨਹੀਂ ਹਨ। ਗੁਰ-ਦੀਖਿਆ ਤੋਂ ਸੂਨ (ਖਾਲ) ਸਿਮਰਨ ਤਾਂ ਅਜ਼ਲ ਤੋਂ ਲਾ ਕੇ ਹੁਣ ਤੀਕ ਕਰਤੇ ਪੁਰਖ ਦੀ ਨਾਨਾ ਪ੍ਰਕਾਰੀ ਰਚਨਾ ਅੰਦਰ ਹੋ ਹੀ ਰਹੇ ਹਨ ਜਿਹਾ ਕਿ ਗੁਰਵਾਕ ਹੈ -

*ਸਿਮਰੈ ਧਰਤੀ ਅਰੁ ਆਕਾਸਾ ॥*
*ਸਿਮਰਹਿ ਚੰਦ ਸੂਰਜ ਗੁਣਤਾਸਾ ॥*
*ਪਉਣ ਪਾਣੀ ਬੈਸੰਤਰ ਸਿਮਰਹਿ*
*ਸਿਮਰੈ ਸਗਲ ਉਪਾਰਜਨਾ ॥੧॥*
*ਸਿਮਰਹਿ ਖੰਡ ਦੀਪ ਸਭਿ ਲੋਆ ॥*
*ਸਿਮਰਹਿ ਪਾਤਾਲ ਪੁਰੀਆ ਸਚੁ ਸੋਆ ॥*
*ਸਿਮਰਹਿ ਖਾਣੀ ਸਿਮਰਹਿ ਬਾਣੀ*
*ਸਿਮਰਹਿ ਸਗਲੇ ਹਰਿ ਜਨਾ ॥੨॥*
*ਸਿਮਰਹਿ ਬ੍ਰਹਮੇ ਬਿਸਨ ਮਹੇਸਾ ॥*
*ਸਿਮਰਹਿ ਦੇਵਤੇ ਕੋੜਿ ਤੇਤੀਸਾ ॥*
*ਸਿਮਰਹਿ ਜਖ੍ਹਿ ਦੈਤ ਸਭਿ ਸਿਮਰਹਿ*
*ਅਗਨਤੁ ਨ ਜਾਈ ਜਸੁ ਗਨਾ ॥੩॥*
*ਸਿਮਰਹਿ ਪਸੁ ਪੰਖੀ ਸਭਿ ਭੂਤਾ ॥*
*ਸਿਮਰਹਿ ਬਨ ਪਰਬਤ ਅਉਧੂਤਾ ॥*
*ਲਤਾ ਬਲੀ ਸਾਖ ਸਭ ਸਿਮਰਹਿ*
*ਰਵਿ ਰਹਿਆ ਸੁਆਮੀ ਸਭ ਮਨਾ ॥੪॥*
*ਸਿਮਰਹਿ ਥੂਲ ਸੂਖਮ ਸਭਿ ਜੰਤਾ ॥*
*ਸਿਮਰਹਿ ਸਿਧ ਸਾਧਿਕ ਹਰਿ ਮੰਤਾ ॥*
*ਗੁਪਤ ਪ੍ਰਗਟ ਸਿਮਰਹਿ ਪ੍ਰਭ ਮੇਰੇ*
*ਸਗਲ ਭਵਨ ਕਾ ਪ੍ਰਭ ਧਨਾ ॥੫॥*
*ਸਿਮਰਹਿ ਨਰ ਨਾਰੀ ਆਸਰਮਾ ॥*
*ਸਿਮਰਹਿ ਜਾਤਿ ਜੋਤਿ ਸਭਿ ਵਰਨਾ ॥*
*ਸਿਮਰਹਿ ਗੁਣੀ ਚਤੁਰ ਸਭਿ ਬੇਤੇ*
*ਸਿਮਰਹਿ ਰੈਣੀ ਅਰੁ ਦਿਨਾ ॥੬॥*
*ਸਿਮਰਹਿ ਘੜੀ ਮੂਰਤ ਪਲ ਨਿਮਖਾ ॥*
*ਸਿਮਰੈ ਕਾਲੁ ਅਕਾਲੁ ਸੁਚਿ ਸੋਚਾ ॥*
*ਸਿਮਰਹਿ ਸਉਣ ਸਾਸਤ੍ਰ ਸੰਜੋਗਾ*
*ਅਲਖੁ ਨ ਲਖੀਐ ਇਕੁ ਖਿਨਾ ॥੭॥*
*ਕਰਨ ਕਰਾਵਨਹਾਰ ਸੁਆਮੀ ॥*
*ਸਗਲ ਘਟਾ ਕੇ ਅੰਤਰਜਾਮੀ ॥*
*ਕਰਿ ਕਿਰਪਾ ਜਿਸੁ ਭਗਤੀ ਲਾਵਹੁ*
*ਜਨਮੁ ਪਦਾਰਥ ਸੋ ਜਿਨਾ ॥੮॥*
*ਜਾ ਕੈ ਮਨਿ ਵੂਠਾ ਪ੍ਰਭੁ ਅਪਨਾ ॥*
*ਪੂਰੈ ਕਰਮਿ ਗੁਰ ਕਾ ਜਪੁ ਜਪਨਾ ॥*
*ਸਰਬ ਨਿਰੰਤਰਿ ਸੋ ਪ੍ਰਭੁ ਜਾਤਾ*
*ਬਹੁੜਿ ਨ ਜੋਨੀ ਭਰਮਿ ਰੁਨਾ ॥੯॥*
*ਗੁਰ ਕਾ ਸਬਦੁ ਵਸੈ ਮਨਿ ਜਾ ਕੈ ॥*
*ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ ॥*
*ਸੂਖ ਸਹਜ ਆਨੰਦ ਨਾਮ ਰਸੁ*
*ਅਨਹਦ ਬਾਣੀ ਸਹਜ ਧੁਨਾ ॥੧੦॥*

ਸਾਰ ਸਿੱਟਾ ਪਿਛਲੀਆਂ ਤੁਕਾਂ ਅੰਦਰਿ ਹੈ ਕਿ ਭਾਵੇਂ ਪਹਿਲੀਆਂ ਤੁਕਾਂ ਅੰਦਰ ਵਰਨਣ ਕੀਤੇ ਬ੍ਰਹਮਾ, ਬਿਸ਼ਨ, ਮਹੇਸ਼, ਤੇਤੀਸ ਕਰੋੜ ਦੇਵਤੇ, ਜੱਖ, ਕਿੰਨਰ, ਪਿਸਾਚ ਆਦਿਕ ਅਨਿਕ ਪ੍ਰਕਾਰੀ ਲੱਖ ਚਉਰਾਸੀ ਜੀਅ ਜੰਤ ਸੁਤੇ ਪਰਵਾਹ ਬੋਲ ਰਟਨ ਅਤੇ ਮਨ-ਉਕਤ ਮੰਤ ਭਾਖਿਆ ਦੁਆਰਾ, ਮਨ-ਉਕਤ ਸਿਮਰਨ ਕਰਦੇ ਹਨ ਅਤੇ ਕਰਦੇ ਚਲੇ ਆ ਰਹੇ ਹਨ, ਪਰ ਇਹ ਕਿਸੇ ਲੇਖੇ ਨਹੀਂ ਪੈਂਦੇ। ਇਸ ਬਿਧੇ ਮਨ-ਉਕਤ ਰਟਨ ਸਿਮਰਨ ਕਰਿ - 'ਅਗਨਤ ਨ ਜਾਈ ਜਸੁ ਗਨਾ' ਅਤੇ 'ਅਲਖੁ ਨ ਲਖੀਐ ਇਕ ਖਿਨਾ' ਵਾਲਾ ਸਿੱਟਾ ਹੀ ਨਿਕਲਦਾ ਹੈ।

# ਮਾਰਗ ਚੋਣ
# (Choosing A Path)

***ਡਾ. ਸਵਾਮੀ ਰਾਮ ਜੀ***
***ਅਨੁਵਾਦਕ ਡਾ. ਤੇਜਿੰਦਰ ਮਲਹੋਤਰਾ***

## ਅਧਿਆਇ ਤੀਸਰਾ

## ਭਗਤੀ ਯੋਗ

## ਪ੍ਰੇਮ – ਸ਼ਰਧਾ ਦਾ ਮਾਰਗ

ਭਗਤੀ ਯੋਗ ਪ੍ਰੇਮ ਸ਼ਰਧਾ ਦਾ ਮਾਰਗ ਜਾਣਿਆ ਜਾਂਦਾ ਹੈ। ਇਹ ਮਾਰਗ ਆਪਾ ਸਮਰਪਣ ਦਾ ਮਾਰਗ ਹੈ ਨਿਸ਼ਠਾ, ਲਗਨ, ਸ਼ਰਧਾ ਦਾ ਮਾਰਗ ਹੈ, ਸਾਰਾ ਪ੍ਰੇਮ, ਸਾਰੀ ਨਿਸ਼ਠਾ ਪੂਰਾ ਸਮਰਪਣ ਉਸ ਇੱਕ ਦੀ ਪ੍ਰਾਪਤੀ ਲਈ ਲਾ ਦੇਣਾ ਹੀ ਭਗਤੀ ਯੋਗ ਹੈ। ਇਸ ਮਾਰਗ ਤੇ ਪ੍ਰੇਮ ਹੀ ਜੀਵਨ ਬਣ ਕੇ ਮਨੁੱਖ ਨੂੰ ਭਗਤੀ ਭਾਵ ਲਈ ਈਸ਼ਵਰ ਪ੍ਰੇਮ ਲਈ ਪ੍ਰੇਰਦਾ ਹੈ। ਭਗਤੀ ਦਾ ਮਾਰਗ ਪ੍ਰੇਮ ਦਾ ਮਾਰਗ ਹੈ। ਇਹ ਮਾਰਗ ਕਹਿਣ ਨੂੰ ਦੇਖਣ ਨੂੰ ਅੱਜ ਦੇ ਨੌਜਵਾਨਾਂ ਨੂੰ ਬਹੁਤ ਹੀ ਉਤੇਜਿਤ ਲਗਦਾ ਹੈ, ਜਿਸ ਕਾਰਣ ਬਹੁਤ ਸਾਰੇ ਲੋਕ ਇਸ ਮਾਰਗ ਨੂੰ ਅਪਨਾਉਣਾ ਚਾਹੁੰਦੇ ਹਨ, ਕਾਰਣ ਇਹ ਵੀ ਹੈ ਕਿ ਉਹ ਸੋਚਦੇ ਹਨ ਕਿ ਇਹ ਮਾਰਗ ਸੌਖਾ ਮਾਰਗ ਹੈ ਇਸ ਮਾਰਗ ਤੇ ਚਲਣਾ ਵੀ ਸੌਖਾ ਹੈ, ਵਾਸਤਵ ਵਿੱਚ ਇਸ ਤਰ੍ਹਾਂ ਨਹੀਂ ਹੈ। ਪ੍ਰਭੂ ਭਗਤੀ ਲਈ ਕੁਝ ਕੁ ਕਰਮਕਾਂਡ ਕਰਨੇ ਸੌਖੇ ਹੀ ਨਹੀਂ ਲਗਦੇ, ਇਨ੍ਹਾਂ ਨਾਲ ਮਨ ਵੀ ਰੁਝਾ ਰਹਿੰਦਾ ਹੈ, ਪਰ ਇਹ ਨੀਵੀਂ ਸ਼੍ਰੇਣੀ ਦੀ ਭਗਤੀ ਮੰਨ ਜਾਂਦੀ ਹੈ, ਨਾ ਤਾਂ ਇਸ ਦੇ ਕੋਈ ਫਲ ਹੀ ਹੁੰਦੇ ਹਨ ਨਾ ਹੀ ਕੋਈ ਭਗਤੀ ਦੀ ਉੱਨਤੀ। ਭਗਤੀ ਦੀ ਉੱਤਮ ਉੱਚ ਸਥਿਤੀ ਵਿੱਚ, ਤੁਸੀਂ ਸਭ ਕੁਝ ਪ੍ਰਮਾਤਮਾ ਨੂੰ ਹੀ ਸਮਰਪਣ ਕਰ ਦਿੰਦੇ ਹੋ। ਕੇਵਲ ਫੁੱਲ, ਫਲ ਹੀ ਨਹੀਂ ਭੇਟਾ ਕੀਤੇ ਜਾਂਦੇ ਸਮਰਪਣ ਤਾਂ ਆਪਣੇ ਆਪ ਦਾ ਪੂਰਾ-ਪੂਰਾ ਸਮਰਪਣ ਹੈ। ਇਸ ਤਰ੍ਹਾਂ ਦੇ ਸਮਰਪਣ ਲਈ ਕੋਈ ਕਰਮਕਾਂਡ ਨਹੀਂ ਹੈ। ਭੇਟਾ ਆਪਣੇ ਆਪ ਦੀ ਸਮਰਪਣ ਆਪਣੇ ਆਪ ਦਾ ਹੈ, ਆਪਾ ਹੀ ਸਮਰਪਣ ਕਰਨਾ ਹੀ ਪ੍ਰੇਮਾ ਭਗਤੀ ਹੈ ਪ੍ਰੇਮ ਵਿੱਚ ਲੀਨ ਹੋ ਕੇ ਪ੍ਰਮਾਤਮਾ ਨੂੰ ਆਪਾ ਸਮਰਪਣ ਕਰ ਦੇਣਾ, ਉਸ ਸੰਪੂਰਨ ਅੱਗੇ ਸਮਰਪਣ ਹੋ ਕੇ ਉਸ ਵਿੱਚ ਹੀ ਲੀਨ ਹੋ ਜਾਣਾ ਪ੍ਰੇਮਾ ਭਗਤੀ ਹੈ।

ਵਾਸਤਵ ਵਿੱਚ ਭਗਤੀ ਦੇ ਗੁਣਾਂ ਦਾ ਮੇਲ ਹੈ। ਪ੍ਰੇਮ-ਸ਼ਰਧਾ, ਨਿਮਰਤਾ ਭਰਿਆ ਸਤਿਕਾਰ। ਸ਼ਰਧਾਹੀਣ, ਨਿਮਰਤਾ ਸ਼ਰਧਾ ਭਰਿਆ ਸਤਿਕਾਰ ਮਨੁੱਖੀ ਸਬੰਧਾਂ ਲਈ ਅਤਿ ਲੋੜੀਂਦਾ ਹੈ। ਜੇਕਰ ਤੁਸੀਂ ਆਪਣੇ ਪਿਆਰੇ ਦਾ ਸਤਿਕਾਰ ਨਹੀਂ ਕਰਦੇ, ਇਸ ਤੋਂ ਭਾਵ ਹੈ ਕਿ ਇਸ ਰਿਸ਼ਤੇ ਦੀ ਨੀਂਹ ਠੀਕ ਨਹੀਂ, ਉਹ ਪ੍ਰੇਮ ਹੈ ਹੀ ਨਹੀਂ। ਪ੍ਰੇਮ ਨੂੰ ਸਤਿਕਾਰ ਭਰੀ ਸ਼ਰਧਾ ਤੋਂ ਨਖੇੜਿਆ ਨਹੀਂ ਜਾ ਸਕਦਾ। ਫਾਰਸੀ ਦੀ ਇੱਕ ਕਵਿਤਾ ਹੈ ਜਿਸ ਵਿੱਚ ਲਿਖਿਆ ਹੈ, ਪ੍ਰੇਮ ਦੀ ਪੌੜੀ ਉੱਤੇ ਸ਼ਰਧਾ ਸਤਿਕਾਰ ਦਾ ਡੰਡਾ, ਪਹਿਲਾ ਡੰਡਾ ਹੈ। ਇਸ ਡੰਡੇ ਤੇ ਪੈਰ ਰੱਖ ਕੇ ਹੀ ਤੁਸੀਂ ਆਪਣੇ ਪਿਆਰ ਤੱਕ ਪਹੁੰਚ ਸਕਦੇ ਹੋ, ਜੇਕਰ ਤੁਹਾਨੂੰ ਆਪਣੇ ਪਿਆਰੇ ਲਈ ਸ਼ਰਧਾ ਸਤਿਕਾਰ ਤਾਂ ਤੁਹਾਡਾ ਪ੍ਰੇਮ ਸੱਚਾ ਪ੍ਰੇਮ ਨਹੀਂ ਹੈ।

ਵਾਸਤਵ ਵਿੱਚ ਸਾਨੂੰ ਪ੍ਰੇਮ ਇੱਕ ਮਨ ਇਕ ਚਿੱਤ ਹੋ ਕੇ, ਇਕਾਗਰ ਹੋ ਕੇ ਕਰਨਾ ਚਾਹੀਦਾ ਹੈ। ਇਕ ਮਨ ਇਕ ਚਿੱਤ ਹੋ ਕੇ ਇੱਕੋ ਨੂੰ ਹੀ ਪ੍ਰੇਮ ਕਰਨਾ ਆਦਰ ਸਤਿਕਾਰ ਕਰਨ ਨੂੰ ਹੀ ਆਤਮ ਸਮਰਪਣ ਕਿਹਾ ਜਾਂਦਾ ਹੈ। ਤੁਸੀਂ ਸੁਆਰਥੀ ਹੋ ਕੇ ਆਪਾ ਰੱਖ ਕੇ ਹਉਮੈ ਰੱਖ ਕੇ ਪ੍ਰੇਮ ਪਿਆਰ ਨਹੀਂ ਕਰ ਸਕਦੇ ਜਦੋਂ ਤੱਕ ਤੁਸੀਂ ਨਿਰਸੁਆਰਥੀ ਨਹੀਂ ਹੁੰਦੇ ਦੂਸਰਿਆ ਲਈ ਸਦਾ ਕੁਝ ਕਰਨ ਲਈ ਤਿਆਰ ਨਹੀਂ ਹੁੰਦੇ, ਆਪਾ ਛੱਡਣ ਲਈ ਤਿਆਰ ਹੁੰਦੇ, ਤੁਸੀਂ ਪ੍ਰੇਮ ਦੇ ਮਾਰਗ ਤੇ ਚੱਲ ਹੀ ਨਹੀਂ ਸਕਦੇ ਭਗਤੀ ਦਾ ਅਰਥ ਹੀ ਪ੍ਰੇਮ ਪਿਆਰ, ਬਿਨਾਂ ਸ਼ਰਤ ਦੇ ਨਿਰਲੇਪ ਹੋ ਕੇ ਪ੍ਰੇਮ ਕਰਨਾ। ਆਪਣੀ ਸਾਰੀ ਸ਼ਕਤੀ, ਮਨ, ਕਰਮ ਬਾਣੀ ਸਾਰੀ ਪ੍ਰਮਾਤਮਾ ਦੇ ਚਰਨਾਂ ਵਿੱਚ ਹੀ ਅਰਪਣ ਕਰਨੀ। ਪ੍ਰਭੂ ਪ੍ਰੇਮ ਮਨੁੱਖ ਦੇ ਪਿਆਰ ਨਾਲੋਂ ਵੱਖ ਹੈ, ਭਗਤੀ ਪ੍ਰਭੂ ਪ੍ਰੇਮ ਹੈ ਇਹ ਮਾਰਗ ਹਿਰਦੇ ਦਾ ਦਿਲ ਦਾ ਮਾਰਗ ਹੈ ਇਹ ਦਿਮਾਗ ਦਾ ਮਾਰਗ ਨਹੀਂ ਹੈ।

ਹਿਰਦੇ ਦਾ ਮਾਰਗ ਕੇਵਲ ਸੰਵੇਗਵਾਦ ਭਾਵਾਤਮਕਤਾ ਨਹੀਂ ਹੈ। ਜੇ ਤੁਸੀਂ ਹਰ ਭਾਵਨਾ ਅੱਗੇ ਆਉਣ ਦਿਓ ਉਸ ਨੂੰ ਅੱਗੇ ਰੱਖ ਕੇ ਉਸ ਅਨੁਸਾਰ ਕਰਮ ਵੀ ਕਰੋ, ਉਸ ਲਈ ਸੋਚੋ ਨਾ ਉਸ ਨੂੰ ਦਿਸ਼ਾ ਨਾ ਦਿੱਤੀ ਜਾਵੇ, ਜੀਵਨ ਉਦੇਸ਼ ਦੀ ਪ੍ਰਾਪਤੀ ਹੋ ਹੀ ਨਹੀਂ ਸਕਦੀ। ਸਾਨੂੰ ਸਦਾ ਹੀ ਸੰਵੇਗਾਂ ਨੂੰ ਭਾਵਨਾਵਾਂ ਨੂੰ ਕਾਬੂ ਕਰਨਾ, ਕੰਟਰੋਲ ਕਰਨਾ ਸਿੱਖਣਾ ਚਾਹੀਦਾ ਹੈ, ਉਨ੍ਹਾਂ ਨੂੰ ਦਿਸ਼ਾ ਦੇ ਕੇ ਅਧਿਆਤਮ ਪਾਸੇ ਲਗਾਉਣਾ ਚਾਹੀਦਾ ਹੈ ਭਾਵਨਾਵਾਂ ਦੋ ਪ੍ਰਕਾਰ ਦੀਆਂ ਹੁੰਦੀਆਂ ਹਨ, ਨਕਾਰਾਤਮਕ, ਸਕਾਰਾਤਮਕ। ਜਦੋਂ ਨਕਾਰਾਤਮਕ ਭਾਵਨਾ ਜਾਗਦੀ ਹੈ ਤੁਸੀਂ ਪੀੜਤ ਹੁੰਦੇ ਹੋ, ਅਕਰਮਕ ਹੁੰਦੇ ਹੋ, ਉਦਾਸ ਹੁੰਦੇ ਹੋ, ਆਪਣਾ ਸੰਤੁਲਨ ਗੁਆ ਲੈਂਦੇ ਹੋ। ਇਹ ਕੋਈ ਕੰਟਰੋਲ ਨਹੀਂ ਇਹ ਤਾਂ ਇਕ ਤਰ੍ਹਾਂ ਨਾਲ ਨਿਆਸਰੇ ਹੋ ਕੇ ਨਿਤਾਣੇ ਹੋ ਕੇ ਭਾਵੁਕ ਹੋ ਜਾਣਾ ਅਤੇ ਭਾਵ-ਆਵੇਗ। ਨਾਲ ਵਹਿ ਜਾਣਾ ਜੁਆਲਾ ਮੁਖੀ ਦੀ ਤਰ੍ਹਾਂ ਫਟ ਜਾਣਾ। ਜਦੋਂ ਕੋਈ ਸਕਾਰਾਤਮਕ ਸੰਵੇਗ ਜਾਗਦਾ ਹੈ ਫੇਰ ਤੁਸੀਂ ਸ਼ਾਂਤ ਹੋ ਜਾਂਦੇ ਹੋ, ਪ੍ਰਸ਼ਨ ਹੁੰਦੇ ਹੋ, ਖੁਸ਼ ਹੁੰਦੇ ਹੋ। ਭਾਵੁਕ ਸਰੀਰ ਇੱਕ ਮੱਛੀ ਦੀ ਤਰ੍ਹਾਂ ਹੈ ਜਿਹੜੀ ਸਾਗਰ ਦੇ ਨਦੀ ਦੀਆਂ ਲਹਿਰਾਂ ਨਾਲ ਉਛਲਦੀ ਹੈ, ਇਹ ਮਨ ਦੀਆਂ ਲਹਿਰਾਂ ਨਾਲ ਉਛਾਲੇ ਮਾਰਦੀਆਂ ਹਨ। ਜੇ ਮਨ ਦੁਖੀ ਹੈ ਕੋਈ ਇੱਛਾ ਪੂਰਤੀ ਨਹੀਂ ਹੁੰਦੀ ਭਾਵਆਤਮਕ ਸਰੀਰ ਦੁਖੀ ਹੈ, ਅਸ਼ਾਂਤ ਹੈ। ਜਦੋਂ ਮਨ ਸ਼ਾਂਤ ਹੈ ਭਾਵਤਮਕ ਸਰੀਰ ਠੀਕ ਕੰਮ ਕਰੇਗਾ। ਸੰਵੇਗਕ ਪਰਪੱਕਤਾ ਓਦੋਂ ਹੀ ਆਉਂਦੀ ਹੈ ਜਦੋਂ ਤੁਸੀਂ ਭਾਵਨਾਵਾਂ ਨੂੰ ਸੁਚੇਤ ਹੋ ਕੇ

ਸਿਰਜਨਾਤਮਕ ਪਾਸੇ ਲਗਾਉਂਦੇ ਹੋ ਕਿ ਦਿਸ਼ਾ ਦਿੰਦੇ ਹੋ। ਭਗਤੀ ਦੇ ਮਾਰਗ ਤੇ ਜਗਿਆਸੂ ਅੰਦਰ ਦੀ ਸੰਵੇਗਕ ਸ਼ਕਤੀ ਨੂੰ ਕਾਬੂ ਕਰਕੇ ਕੰਟਰੋਲ ਕਰਕੇ ਇਕਾਗਰ ਕਰਕੇ ਇਕੋ ਪ੍ਰਭੂ ਨਾਲ ਲਗਨ, ਨਿਸ਼ਠਾ ਰੱਖ ਕੇ ਉਸ ਪਾਸੇ ਹੀ ਭਾਵਨਾ ਜੋੜਦਾ ਹੈ। ਜਗਿਆਸੂ ਭਾਵਨਾਵਾਂ ਨੂੰ ਦਬਾਉਂਦਾ ਨਹੀਂ। ਉਹ ਤਾਂ ਭਾਵਨਾਵਾਂ ਨੂੰ ਉਤੇਜਿਤ ਕਰਕੇ ਪ੍ਰਭੂ ਪਾਸੇ ਲਗਾਉਂਦਾ ਹੈ।

ਭਾਵਨਾਵਾਂ ਬਹੁਤ ਹੀ ਸ਼ਕਤੀਸ਼ਾਲ ਹੁੰਦੀਆਂ ਹਨ ਜੇਕਰ ਉਨ੍ਹਾਂ ਨੂੰ ਚੰਗੀ ਤਰ੍ਹਾਂ ਦਿਸ਼ਾ ਦਿਤੀ ਜਾਵੇ ਇਹ ਤੁਹਾਨੂੰ ਪੂਰਨਤਾ ਨਾਲ ਵਿਸਮਾਦ ਵਿੱਚ ਲੈ ਜਾਂਦੀਆਂ ਹਨ। ਬਹੁਤ ਸਾਰੇ ਬ੍ਰਹਮਗਿਆਨੀਆਂ ਨੇ ਇਸ ਸ਼ਕਤੀ ਦੀ ਸਦਵਰਤੋਂ ਕਰਕੇ ਭਾਵ ਸਮਾਧੀ ਦੀ ਪ੍ਰਾਪਤੀ ਕੀਤੀ ਹੈ, ਵਿਸਮਾਦ, ਭਾਵ ਸਮਾਧੀ ਹਰੇਕ ਭਗਤੀ ਯੋਗ ਦੇ ਜਗਿਆਸੂ ਦਾ ਉਦੇਸ਼ ਹੈ, ਉਸ ਦਾ ਗੋਲ ਹੈ। ਜੇਕਰ ਤੁਸੀਂ ਆਪਣੀਆਂ ਭਾਵਨਾਵਾਂ ਨੂੰ, ਸੰਵੇਗਾਂ ਨੂੰ ਠੀਕ ਦਿਸ਼ਾ ਨਹੀਂ ਦੇ ਸਕਦੇ ਤਾਂ ਤੁਸੀਂ ਆਪਣੇ ਆਪ ਨੂੰ ਠੀਕ ਤਰ੍ਹਾਂ ਚਲਾ ਹੀ ਨਹੀਂ ਸਕਦੇ, ਤੁਹਾਡਾ ਵਤੀਰਾ ਹੀ ਠੀਕ ਨਹੀਂ ਹੋ ਸਕਦਾ ਕਿਉਂਕਿ ਤੁਹਾਡਾ ਮਨ ਹੀ ਤੁਹਾਡੇ ਲਈ ਔਕੜਾਂ ਖੜੀਆਂ ਕਰ ਦੇਵੇਗਾ ਜੇਕਰ ਤੁਹਾਡੀਆਂ ਭਾਵਨਾਵਾਂ ਸੰਵੇਗ ਹੀ ਅਵਿਵਥਿਤ ਹਨ, ਭਾਵ ਖੇਰੂੰ-ਖੇਰੂੰ ਹਨ ਤਾਂ ਤੁਸੀਂ ਮਨੋ ਰੋਗੀ ਹੋ ਜਾਂਦੇ ਹੋ, ਭ੍ਰਾਂਤੀ ਚਿੱਤ ਹੋ ਜਾਂਦੇ ਹੋ। ਭਾਵਨਾਵਾਂ ਦੀਆਂ ਸਮੱਸਿਆਵਾਂ ਵਾਸਤਵ ਵਿੱਚ ਸਰੀਰਕ ਸਮੱਸਿਆਵਾਂ ਤੋਂ ਵੀ ਕਿਤੇ ਵੱਧ ਗੰਭੀਰ ਹੁੰਦੀਆ ਹਨ।

ਭਾਵਨਾਵਾਂ ਵਾਸਤਵ ਵਿੱਚ ਮਨ ਦੀ ਸੱਤਾ ਤੋਂ ਮਨ ਦੀ ਡੂੰਘਿਆਈ ਤੋਂ ਪੈਦਾ ਹੁੰਦੀਆ ਹਨ, ਮਨ ਦਾ ਬਹੁਤ ਵੱਡਾ ਭਾਗ ਅੰਦਰ ਦਬਿਆ ਪਿਆ ਹੈ ਜਿਸ ਨੂੰ ਅਚੇਤ ਮਨ ਕਹਿੰਦੇ ਹਨ। ਅਚੇਤ ਮਨ ਹੀ ਸਾਡਾ ਵਿਹਾਰ, ਸਾਡੇ ਪੂਰੇ ਵਿਵਹਾਰ ਨੂੰ ਪ੍ਰੇਰਦਾ ਹੈ। ਸਾਰੀਆਂ ਇਛਾਵਾਂ ਜਿਹੜੀਆਂ ਦਬਾਈਆਂ ਜਾਂਦੀਆਂ ਹਨ, ਵਸ ਵਿੱਚ ਰੱਖੀਆਂ ਜਾਂਦੀਆਂ ਹਨ, ਕਾਬੂ ਕੀਤੀਆਂ ਜਾਂਦੀਆਂ ਹਨ, ਉਹ ਸਾਰੀਆਂ ਅਚੇਤ ਮਨ ਵਿੱਚ ਇਕੱਠੀਆਂ ਹੋ ਜਾਂਦੀਆ ਹਨ, ਸਾਨੂੰ ਇਨ੍ਹਾਂ ਦਾ ਕੋਈ ਪਤਾ ਨਹੀਂ ਰਹਿੰਦਾ ਇਨ੍ਹਾਂ ਵਿਚਾਰਾਂ ਦਾ ਸੰਵੇਗਾਂ ਦਾ ਇਹ ਕੀ ਹਨ ਜਿਹੜੇ ਦਬੇ ਪਏ ਹਨ। ਸਾਨੂੰ ਲੋੜ ਹੈ ਇਨ੍ਹਾਂ ਨੂੰ ਕੰਟਰੋਲ ਕਰਨ ਦੀ ਇਹ ਸਿੱਖਣ ਦੀ ਇਨ੍ਹਾਂ ਨੂੰ ਕਿਵੇਂ ਕਾਬੈ ਕੀਤਾ ਜਾਵੇ ਇਨ੍ਹਾਂ ਭਾਵਨਾਵਾਂ ਨੂੰ ਸਮਝਣ ਦੀ, ਸਮਝ ਕੇ ਕਾਬੂ ਕਰਨ ਦੀ। ਮਨੁੱਖ ਦੇ ਜੀਵਨ ਵਿੱਚ ਕੋਈ ਵੀ ਐਸੀਂ ਚੀਜ਼ ਨਹੀਂ ਜਿਹੜੀ ਕਾਬੂ ਨਹੀਂ ਕੀਤੀ ਜਾ ਸਕਦੀ, ਕੰਟਰੋਲ ਨਹੀਂ ਕੀਤੀ ਜਾ ਸਕਦੀ। ਕੰਟਰੋਲ ਤੋਂ ਸਾਡਾ ਭਾਵ ਦਬਾਉਣ ਦਾ ਨਹੀਂ, ਕੰਟਰੋਲ ਤੋਂ ਭਾਵ ਹੈ ਇਹ ਜਾਣ ਲੈਣਾ, ਸਮਝ ਲੈਣਾ, ਸੰਵੇਗਾਂ ਦੀਆਂ ਭਾਵਨਾਵਾਂ ਦੀ ਵਰਤੋਂ ਕਿਵੇਂ ਕਰਨੀ ਹੈ ਉਨ੍ਹਾਂ ਨੂੰ ਦਿਸ਼ਾ ਕਿਸ ਤਰ੍ਹਾਂ ਦੇਣੀ ਹੈ। ਮਨੁੱਖ ਨੂੰ ਆਪਣੀਆਂ ਭਾਵਨਾਵਾਂ ਤੇ ਆਪਣੇ ਵਿਚਾਰਾਂ ਨੂੰ ਸੁਚੇਤ ਹੋ ਕੇ ਕੰਟਰੋਲ ਕਰਨਾ ਚਾਹੀਦਾ ਹੈ, ਜਦੋਂ ਵੀ ਕੋਈ ਕੰਮ ਕਰੋ ਸੁਚੇਤ ਹੋ ਕੇ ਕਰੋ, ਭਾਵਨਾਵਾਂ ਓਦੋਂ ਪ੍ਰਗਟ ਹੁੰਦੀਆਂ ਹਨ ਜਦੋਂ ਕਿਸੇ ਨਾਲ ਕਿਸੇ ਵਸਤੂ ਨਾਲ ਕੋਈ ਰਿਸ਼ਤਾ ਹੋਵੇ, ਕੋਈ ਜੋੜ ਹੋਵੇ। ਭਾਵਨਾਵਾਂ ਤੇ ਰਿਸ਼ਤੇ ਜੁੜੇ ਹੁੰਦੇ ਹਨ। ਜੇਕਰ ਤੁਸੀਂ ਸੰਵੇਗਾਂ ਦੀਆਂ ਭਾਵਨਾਵਾਂ ਦੀ ਪਰਪੱਕਤਾ ਚਾਹੁੰਦੇ ਹੋ, ਤੁਹਾਨੂੰ ਆਪਣੇ ਸਬੰਧ ਸਮਝ ਲੈਣੇ ਚਾਹੀਦੇ ਹਨ।

## ਸੰਵੇਗਾਂ ਦਾ ਸਰੋਤ - ਚਾਰ ਮੂਲ ਮੁੱਢ

ਸਾਡੇ ਸਾਰੇ ਕਰਮ ਸਾਰੇ ਕੰਮ, ਸਾਡੇ ਵਿਚਾਰਾਂ ਤੇ ਅਧਾਰਿਤ ਹਨ, ਸਾਡੇ ਸਾਰੇ ਵਿਚਾਰ ਭਾਵਨਾਵਾਂ ਤੇ ਸੰਵੇਗਾਂ ਦੇ ਆਸ੍ਰਿਤ ਹਨ, ਸੰਵੇਗ, ਭਾਵਨਾਵਾਂ, ਇਛਾਵਾਂ ਦੇ ਅਧੀਨ ਹਨ। ਇਛਾਵਾਂ ਚਾਰ ਜਮਾਂਦਰੂ ਪ੍ਰੇਰਨਾਵਾਂ ਦੇ ਅਧੀਨ ਹਨ, ਜਿਹੜੀਆਂ ਸਾਰੀ ਮਾਨਵਤਾ ਲਈ ਸਾਂਝੀਆਂ ਹਨ ਇਹ ਚਾਰ ਪ੍ਰੇਰਨਾਵਾਂ ਉਤੇਜਿਤਾਵਾਂ ਹਨ ਖਾਣਾ, ਸੌਣਾ, ਕਾਮ, ਸਵੈ ਸੰਭਾਲ। ਇਹ ਚਾਰ ਮੁੱਢ ਸੰਸਾਰ ਦੇ ਸਾਰੇ ਪ੍ਰਾਣੀਆਂ ਦੇ ਰੁਝੇਵੇਂ ਵਿਵਸਾਏ ਕੰਟਰੋਲ ਕਰਦੇ ਹਨ, ਜਾਨਵਰਾਂ ਦੀਆਂ, ਮਨੁੱਖਾਂ ਦੀਆਂ। ਮਨੁੱਖ ਵੀ ਜਾਨਵਰ ਵੀ ਦੋਨੋਂ ਇੱਕੋ ਤਰ੍ਹਾਂ ਨਾਲ ਇਨ੍ਹਾਂ ਚਾਰ ਮੂਲ ਮੁੱਢਾਂ ਨਾਲ ਪ੍ਰੇਰਿਤ ਹੁੰਦੇ ਹਨ, ਉਤੇਜਿਤ ਹੁੰਦੇ ਹਨ। ਫਰਕ ਕੇਵਲ ਇਹ ਹੈ ਕਿ ਮਨੁੱਖਾਂ ਕੋਲ ਯੋਗਤਾ ਹੈ, ਸਾਧਨ ਹਨ ਜਿਸ ਨਾਲ ਉਹ ਇਨ੍ਹਾਂ ਨੂੰ ਕਰਮਬੱਧ ਕਰਕੇ ਕਾਬੂ ਕਰ ਸਕਦਾ ਹੈ, ਇਨ੍ਹਾਂ ਚਾਰਾਂ ਤੇ ਕਾਬੂ ਪਾ ਸਕਦਾ ਹੈ, ਕਿਸੇ ਵੀ ਸੰਵੇਗ ਨੂੰ ਜਾਂ ਸੰਵੇਗਕ ਸਮੱਸਿਆ ਨੂੰ ਸਿਰਜਣ ਲਈ ਇਨ੍ਹਾਂ ਚਾਰ ਮੁੱਢਲੀਆਂ ਪ੍ਰੇਰਨਾਵਾਂ ਦਾ ਵਿਸ਼ਲੇਸ਼ਣ ਕਰਨਾ ਅਵਸ਼ਕ ਹੈ, ਕਿਉਂਕਿ ਇਹ ਸਾਰੀਆਂ ਭਾਵਨਾਵਾਂ ਦਾ ਮੁੱਢ ਹਨ। ਕੇਵਲ ਇੱਕ ਵਿਚਾਰ ਹੀ ਕਿਸੇ ਵੀ ਭਾਵਨਾ ਦਾ ਸ੍ਰੋਤ ਨਹੀਂ ਹੋ ਸਕਦਾ, ਇਹ ਇਸ ਤੋਂ ਕਿਤੇ ਵੱਧ ਡੂੰਘਾ ਹੁੰਦਾ ਹੈ। ਸਭ ਤੋਂ ਪਹਿਲਾਂ ਸਾਨੂੰ ਇਹ ਚਾਰ ਮੂਲ ਮੁੱਢਾਂ ਨੂੰ ਦੇਖਣਾ ਚਾਹੀਦਾ ਹੈ, ਇਹ ਜਾਂਚ ਲੈਣਾ ਚਾਹੀਦਾ ਹੈ ਕਿ ਚਾਰਾਂ ਵਿਚੋਂ ਕਿਹੜਾ ਤੁਹਾਡੇ ਜੀਵਨ ਵਿੱਚ ਪ੍ਰਭਾਵਸ਼ਾਲੀ ਹੈ ਕਿਸ ਦਾ ਤੁਹਾਡੇ ਜੀਵਨ ਉੱਤੇ ਵਧੇਰੇ ਅਸਰ ਹੈ, ਕਿਹੜਾ ਤੁਹਾਡੇ ਜੀਵਨ ਨੂੰ ਕੰਟਰੋਲ ਕਰ ਰਿਹਾ ਹੈ। ਜੀਵਨ ਦੀ ਇੱਕ ਸਭ ਤੋਂ ਵੱਡੀ ਵੇਦਨਾ ਹੈ ਕਿ ਇਨ੍ਹਾਂ ਚਾਰੋਂ ਮੁੱਢ ਮੂਲਾਂ ਨੂੰ ਸਮਝਦੇ ਹੀ ਨਹੀਂ ਜਾਣਦੇ ਹੀ ਨਹੀਂ, ਜਦੋਂ ਇਨ੍ਹਾਂ ਮੁੱਢਾਂ ਨੂੰ ਹੀ ਨਹੀਂ ਜਾਣਦੇ ਤਾਂ ਇਨ੍ਹਾਂ ਦੇ ਪ੍ਰਭਾਵ ਨੂੰ ਕਿਵੇਂ ਸਮਝ ਸਕਦੇ ਹਨ, ਇਨ੍ਹਾਂ ਦਾ ਸਰੀਰ ਤੇ ਮਨ ਤੇ ਕੀ ਪ੍ਰਭਾਵ ਹੈ। ਜਦੋਂ ਤੁਸੀਂ ਆਪਣੀ ਇੱਛਾ ਸ਼ਕਤੀ ਨੂੰ ਸਿਖਾ ਲੈਂਦੇ ਹੋ, ਸਿਖਾ ਕੇ ਇਨ੍ਹਾਂ ਚਾਰ ਮੂਲ ਮੁੱਢਾਂ ਨੂੰ ਕੰਟਰੋਲ ਕਰ ਲੈਂਦੇ ਹੋ, ਫੇਰ ਇਹ ਪ੍ਰਸ਼ਨ ਹੀ ਨਹੀਂ ਉਠਦਾ ਕਿ ਇਹ ਨਾ ਕਰੋ ਜਾਂ ਤੁਹਾਨੂੰ ਇਹ ਕਰਨਾ ਹੀ ਪਵੇਗਾ ਫੇਰ ਜੋ ਕੁਝ ਵੀ ਤੁਸੀਂ ਕਰਦੇ ਹੋ, ਉਹ ਆਪਣੇ ਪੂਰੇ ਕਾਬੂ ਨਾਲ ਕੰਟਰੋਲ ਕਰਦੇ ਹੋ ਪਰ ਅੱਜ ਦੇ ਸਮੇਂ ਤੁਹਾਨੂੰ ਖਾਣ ਲਈ ਬਹੁਤ ਹੈ, ਸੌਣ ਲਈ ਬਹੁਤ ਸਮਾਂ ਹੈ, ਭੋਗ ਵਿਲਾਸ ਦਾ ਮੌਜ ਮਸਤੀ ਦਾ ਬਹੁਤ ਸਮਾਂ ਹੈ, ਪਰ ਲੋਕਾਂ ਕੋਲ ਇਨ੍ਹਾਂ ਸਾਰੀਆਂ ਦੀ ਵਰਤੋਂ ਕਰਨ ਦੀ ਸਮਰਥਾ ਹੀ ਨਹੀਂ, ਯੋਗਤਾ ਹੀ ਨਹੀਂ ਤਾਂ ਜੋ ਇਨ੍ਹਾਂ ਦੀ ਸਦਵਰਤੋਂ ਕਰ ਸਕਣ। ਉਨ੍ਹਾਂ ਦੇ ਅੰਦਰ, ਅੰਦਰ ਦੀ ਸ਼ਕਤੀ ਹੀ ਨਹੀਂ ਤਾਂ ਜੋ ਉਹ ਆਪਣੀਆਂ ਭਾਵਨਾਵਾਂ ਨੂੰ ਨਿਯਮਬੱਧ ਕਰਕੇ ਆਪਣੀ ਭੁੱਖ ਨੂੰ ਮਰਿਆਦਾ ਵਿੱਚ ਰੱਖ ਸਕਣ। ਜਿਹੜੇ ਲੋਕ ਬਾਹਰੀ ਸੰਸਾਰ ਵਿੱਚ ਸ਼ਕਤੀਸ਼ਾਲ ਹੋਣਾ ਚਾਹੁੰਦੇ ਹਨ, ਸਿਰਜਨਾਤਮਕ ਹੋਣਾ ਚਾਹੁੰਦੇ ਹਨ ਜਿਹੜੇ ਭਾਵਨਾਤਮਕ ਸ਼ਕਤੀ ਨੂੰ ਜਾਗ੍ਰਤੀ ਲਈ ਵਰਤਣਾ ਚਾਹੁੰਦੇ ਹਨ, ਜੀਵਨ ਦਾ ਉਦੇਸ਼ ਪ੍ਰਾਪਤ ਕਰਨਾ ਚਾਹੁੰਦੇ ਹਨ, ਉਨ੍ਹਾਂ ਇਨ੍ਹਾਂ ਚਾਰ ਮੂਲ ਮੁੱਢਾਂ ਨੂੰ ਨਿਯਮਬੱਧ

ਕਰਨਾ ਹੋਵੇਗਾ, ਤੁਸੀਂ ਆਪਣੀ ਸੰਵੇਗਕ ਸ਼ਕਤੀ ਨੂੰ ਜਾਣ ਕੇ, ਸਮਝ ਕੇ ਉਸ ਦਾ ਮਾਰਗ ਦਰਸ਼ਨ ਕਰ ਸਕਦੇ ਹੋ

ਸਭ ਤੋਂ ਪਹਿਲਾਂ ਮੁੱਢ ਹੈ ਭੁੱਖ। ਬਹੁਤ ਸਾਰੇ ਲੋਕ ਵੱਧ ਖਾਂਦੇ ਹਨ, ਉਸ ਦੇ ਕਾਰਣ ਕਈ ਹਨ ਇੱਕ ਤਾਂ ਇਹ ਕਿ ਸਰੀਰ ਨੂੰ ਜੋ ਚਾਹੀਦਾ ਹੈ ਉਹ ਦੇ ਹੀ ਨਹੀਂ ਰਹੇ, ਸਰੀਰ ਨੂੰ ਲੋੜੀਂਦੀ ਖੁਰਾਕ ਮਿਲ ਹੀ ਨਹੀਂ ਰਹੀ ਇਸੇ ਕਰਕੇ ਉਹ ਵੱਧ ਖਾ ਰਿਹਾ ਹੈ। ਸਰੀਰ ਨੂੰ ਕੁਝ ਹੋਰ ਚਾਹੀਦਾ ਹੈ ਮਿਲ ਕੁਝ ਹੋਰ ਰਿਹਾ ਹੈ। ਦੂਸਰਾ ਕਾਰਣ ਹੈ ਕਿ ਸਰੀਰ ਨੂੰ ਠੀਕ ਖੁਰਾਕ ਤਾਂ ਮਿਲ ਰਹੀ ਹੈ ਪਰ ਰੋਟੀ ਨੂੰ ਖਾਣੇ ਨੂੰ ਪੂਰੀ ਤਰ੍ਹਾਂ ਨਾਲ ਚਬਾ ਕੇ ਨਹੀਂ ਖਾਇਆ ਜਾ ਰਿਹਾ, ਜਿਸ ਕਾਰਣ ਉਹ ਖਾਣਾ ਸਰੀਰ ਅੰਦਰ ਪੂਰੀ ਤਰ੍ਹਾਂ ਨਾਲ ਹਜ਼ਮ ਹੀ ਨਹੀਂ ਹੋ ਰਿਹਾ। ਬਹੁਤ ਸਾਰੇ ਲੋਕ ਚੰਗਾ ਪੌਸ਼ਟਿਕ ਭੋਜਨ ਬਣਾਉਂਦੇ ਹਨ ਪਰ ਉਸ ਨੂੰ ਚੰਗੀ ਤਰ੍ਹਾਂ ਚਬਾ ਕੇ ਖਾਂਦੇ ਹੀ ਨਹੀਂ। ਜੇਕਰ ਤੁਸੀਂ ਚੰਗੀ ਤਰ੍ਹਾਂ ਨਾਲ ਭੋਜਨ ਚਬਾ ਕੇ ਖਾਓਗੇ ਵਜ਼ਨ ਵਧਣ ਦੀ ਥਾਂ ਤੁਹਾਡਾ ਵਜ਼ਨ ਘਟੇਗਾ ਹੀ'।

ਬਹੁਤ ਵਾਰੀ ਲੋਕ ਤਾਂ ਵੱਧ ਖਾਂਦੇ ਹਨ ਕਿਉਂਕਿ ਉਹ ਨਿਸਫਲ ਹੁੰਦੇ ਹਨ ਨਿਰਾਸ ਹੁੰਦੇ ਹਨ, ਜੇਕਰ ਕੋਈ ਇੱਛਾ ਪ੍ਰਬਲ ਹੋਵੇ, ਕਿਸੇ ਕਾਰਣ ਇੱਛਾ ਪੂਰਤੀ ਨਾ ਹੋ ਸਕੇ, ਬਹੁਤ ਵਾਰੀ ਤੁਸੀਂ ਬਹੁਤਾ ਖਾਂਦੇ ਹੋ, ਬਹੁਤ ਵਾਰੀ ਲੋਕੀ ਇਸ ਗੱਲ ਤੋਂ ਸੁਚੇਤ ਵੀ ਨਹੀਂ ਹੁੰਦੇ, ਉਹ ਤਾਂ ਅਚੇਤ ਹੀ ਇਹ ਕਰ ਰਹੇ ਹੁੰਦੇ ਹਨ, ਜੇਕਰ ਇਸ ਤੇ ਧਿਆਨ ਨਾ ਦਿੱਤਾ ਜਾਵੇ ਤਾਂ ਹੌਲੀ-ਹੌਲੀ ਇਹ ਆਦਤ ਪੱਕ ਜਾਂਦੀ ਹੈ ਤੇ ਅਚੇਤ ਮਨ ਵਿੱਚ ਘਰ ਕਰ ਲੈਂਦੀ ਹੈ, ਫੇਰ ਤੁਸੀਂ ਆਪਣਾ ਕਾਬੂ ਛੱਡ ਬੈਠਦੇ ਹੋ, ਲਾਚਾਰ ਹੋ ਜਾਂਦੇ ਹੋ। ਸਿੱਖਣ ਵਾਲੀ ਗੱਲ ਹੈ ਕਿ ਖਾਣਾ ਚਾਹੀਦਾ ਹੈ, ਕਦੋਂ ਖਾਣਾ ਚਾਹੀਦਾ ਹੈ ਭੁੱਖ ਨੂੰ ਨਿਯਮਬੱਧ ਕਰਕੇ ਖਾਣ ਦੀ ਆਦਤ ਪਾਉਣੀ ਚਾਹੀਦੀ ਹੈ।

ਮਨੁੱਖ ਦੀਆਂ ਖਾਣ ਪੀਣ ਦੀਆਂ ਆਦਤਾਂ ਉਸ ਦੇ ਕਾਮ ਭਾਵਨਾ ਤੋਂ ਬਿਲਕੁਲ ਫਰਕ ਤੇ ਹੁੰਦੀਆਂ ਹਨ, ਪਰ ਦੋਨੋਂ ਇੱਕ ਦੂਸਰੇ ਨਾਲ ਸਬੰਧਤ ਹਨ। ਭੋਜਨ ਪਹਿਲਾਂ ਸਰੀਰ ਨੂੰ ਦਿੱਤਾ ਜਾਂਦਾ ਹੈ ਫੇਰ ਮਨ ਤੇ ਪ੍ਰਭਾਵਿਤ ਹੁੰਦਾ ਹੈ ਪਰ ਕਾਮ ਭਾਵਨਾ ਪਹਿਲਾਂ ਮਨ ਵਿੱਚ ਆਉਂਦੀ ਹੈ ਫੇਰ ਸਰੀਰ ਰਾਹੀਂ ਪੁਸ਼ਟੀ ਹੁੰਦੀ ਹੈ। ਕਾਮ ਪਹਿਲਾਂ ਮਨ ਤੇ ਅਸਰ ਕਰਦਾ ਹੈ ਫੇਰ ਸਰੀਰ ਰਾਹੀਂ ਪ੍ਰਗਟ ਹੁੰਦਾ ਹੈ, ਭੋਜਨ ਪਹਿਲਾਂ ਸਰੀਰ ਪ੍ਰਾਪਤ ਕਰਦਾ ਹੈ ਫੇਰ ਮਨ ਤੇ ਪ੍ਰਭਾਵ ਪੈਂਦਾ ਹੈ।

ਜੇਕਰ ਤੁਸੀਂ ਜੀਵਨ ਵਿੱਚ ਅਸੁਰਖਿਅਤ ਹੋ, ਇਹ ਮਹਿਸੂਸ ਕਰਦੇ ਹੋ, ਕੱਲ੍ਹ ਕੀ ਹੋ ਜਾਵੇਗਾ, ਇਸ ਗੱਲ ਵਿੱਚ ਤੁਸੀਂ ਕਿਸੇ ਨਾ ਕਿਸੇ ਤਰ੍ਹਾਂ ਨਾਲ ਪੂਰਾ ਕਰਨਾ ਚਾਹੋਗੇ, ਹੋ ਸਕਦਾ ਹੈ ਇਸ ਦੀ ਚਿੰਤਾ ਕਰਦੇ-ਕਰਦੇ ਕਾਮ ਵਲ ਵਧੇਰੇ ਹੋ ਜਾਓ, ਜੇ ਇਹ ਵਿਚਾਰ ਬਹੁਤ ਦੇਰ ਤੱਕ ਚਲਦੇ ਰਹੇ ਤਾਂ ਹਾਨੀਕਾਰਕ ਹੋ ਸਕਦੇ ਹਨ, ਤੁਹਾਨੂੰ ਅਸ਼ਾਂਤ ਕਰ ਸਕਦੇ ਹਨ। ਸਿੱਖਣ ਵਾਲੀ ਗੱਲ ਹੈ ਇਨ੍ਹਾਂ ਪ੍ਰੇਰਣਾਵਾਂ ਨੂੰ ਉਤੇਜਨਾਵਾਂ ਨੂੰ ਨਿਯਮਬੱਧ ਕਰਨਾ ਚਾਹੀਦਾ ਹੈ, ਉਨ੍ਹਾਂ ਨੂੰ ਦਿਸ਼ਾ ਦੇਣੀ ਚਾਹੀਦੀ ਹੈ। ਵਾਸਤਵ ਵਿੱਚ ਦੋਨੋਂ ਹੀ ਗੱਲਾਂ ਜੇ ਅਤਿ ਤੱਕ ਪਹੁੰਚ ਜਾਣ, ਹਾਨੀਕਾਰਕ ਹਨ, ਹਰ ਸਮੇਂ ਕਾਮ ਬਾਰੇ ਸੋਚਣਾ ਵੀ ਜਾਂ ਕਾਮ ਨੂੰ ਦਬਾ ਕੇ ਰੱਖਣਾ ਦੋਨੋਂ ਹੀ ਅਸਵਸਥ ਹੋਣ ਦਾ ਚਿੰਨ ਹਨ।

ਜਾਨਵਰਾਂ ਅੰਦਰ ਕਾਮ ਵਾਸ਼ਨਾ ਕੁਦਰਤ ਵਲੋਂ ਕਾਬੂ ਵਿੱਚ ਹੈ, ਜਦੋਂ ਕਿ ਮਨੁੱਖਾਂ ਅੰਦਰ ਇਹ ਉਨ੍ਹਾਂ ਦੀ ਇੱਛਾ ਅਨੁਸਾਰ ਹੈ। ਮਨੁੱਖਾਂ ਅੰਦਰ ਇਸ ਨੂੰ ਨਿਯਮਬੱਧ ਕੀਤਾ ਜਾ ਸਕਦਾ ਹੈ, ਇਸ ਤਰ੍ਹਾਂ ਕਰਨ ਨਾਲ ਜਿਹੜਾ ਅਸੰਤੁਲਨ ਨੂੰ ਬਚਾਇਆ ਜਾ ਸਕਦਾ ਹੈ। ਯੋਗੀ ਏਸ ਵਾਸ਼ਨਾ ਨੂੰ ਉਰਧਵ ਰੇਤਾ (Urdnva retas) ਕਰਕੇ ਕਾਬੂ ਕਰਦੇ ਹਨ ਇਸ ਤਰ੍ਹਾਂ ਕਰਨ ਨਾਲ ਯੋਗੀ ਸਦਾ ਹੀ ਚੰਗੀ ਸਿਹਤ ਮਾਣਦੇ ਹਨ ਤੇ ਕਦੇ ਵੀ ਕਾਮ ਵਾਸ਼ਨਾ ਤੋਂ ਤੰਗ ਨਹੀਂ ਆਉਂਦੇ।

ਹਰ ਕੋਈ ਸੁਖੀ ਰਹਿਣਾ ਚਾਹੁੰਦਾ ਹੈ, ਸੁਖੀ ਰਹਿਣਾ ਚਾਹੁੰਦਾ ਹੈ। ਕੀ ਅਸੀਂ ਇਹ ਜਾਣਦੇ ਹਾਂ ਸੰਸਾਰ ਦੀ ਸਭ ਤੋਂ ਉੱਤਮ ਖੁਸ਼ੀ ਕੀ ਹੈ? ਬਹੁਤ ਸਾਰੇ ਲੋਕ ਕਹਿਣਗੇ ਕਿ ਕਾਮ ਹੀ ਸਭ ਤੋਂ ਵੱਡੀ ਖੁਸ਼ੀ ਹੈ, ਪਰ ਜਦੋਂ ਕਾਮ ਸੰਤੁਸ਼ਟੀ ਤੋਂ ਅੱਕ ਜਾਂਦਾ ਹੈ ਫੇਰ ਕੀ ਹੈ? ਫੇਰ ਉਹ ਆਰਾਮ ਕਰਨਾ ਚਾਹੁੰਦਾ ਹੈ। ਵਾਸਤਵ ਵਿੱਚ ਨੀਂਦ ਹੀ ਬਹੁਤ ਲੋਕਾਂ ਲਈ ਸੁਖਦਾਈ ਹੈ ਪਰ ਕੋਈ ਵੀ ਜਿਹੜਾ ਈਮਾਨਦਾਰ ਹੈ, ਨਿਰਸੁਆਰਥ ਹੋ ਕੇ ਸੇਵਾ ਕਰ ਰਿਹਾ ਹੈ, ਮਾਨਵਤਾ ਦੀ ਸੇਵਾ ਕਰ ਰਿਹਾ ਹੈ, ਜਿਹੜਾ ਆਪਣੀ ਡੀਊਟੀ ਜੁਗਤੀ ਨਾਲ ਕਰਦਾ ਹੈ, ਮਿਹਨਤ ਕਰਦਾ ਹੈ, ਉਸ ਨੂੰ ਬਹੁਤ ਘੰਟਿਆਂ ਦੀ ਨੀਂਦ ਦੀ ਲੋੜ ਨਹੀਂ। ਜਿਹੜੀ ਨਿਸ਼ਕਾਮ ਸੇਵਾ ਉਹ ਕਰ ਰਿਹਾ ਹੈ, ਉਹ ਹੀ ਉਸ ਦੇ ਜੀਵਨ ਦਾ ਅੰਗ ਬਣ ਜਾਂਦੀ ਹੈ ਉਹ ਹੀ ਉਸ ਦੀ ਖੁਸੀ ਦਾ ਸਰੋਤ ਬਣ ਜਾਂਦੀ ਹੈ। ਮਹਾਂਤਮਨ ਸਾਰੇ ਦਿਨ ਵਿੱਚ ਕੇਵਲ ਢਾਈ ਘੰਟੇ ਸੌਂਦੇ ਸੀ, ਯੋਗੀ ਵੀ ਢਾਈ ਘੰਟੇ ਹੀ ਸੌਂਦੇ ਹਨ। ਬਹੁਤ ਦੇਰ ਤਕ ਸੌਣਾ ਬਹੁਤ ਘੰਟੇ ਸੌਂ ਕੇ ਇਹ ਜ਼ਰੂਰੀ ਨਹੀਂ ਕਿ ਪੂਰਾ ਆਰਾਮ ਮਿਲ ਜਾਂਦਾ ਹੈ। ਬਹੁਤ ਵਾਰੀ ਜਦੋਂ ਤੁਸੀਂ ਬਹੁਤ ਦੇਰ ਤੱਕ ਸੌਂ ਕੇ ਉਠਦੇ ਹੋ, ਤੁਸੀਂ ਮਹਿਸੂਸ ਕਰਦੇ ਹੋ ਕਿ ਤੁਸੀਂ ਅਜੇ ਵੀ ਥੱਕੇ ਹੋਏ ਹੋ, ਜਿਵੇਂ ਤੁਹਾਨੂੰ ਪੂਰਾ ਆਰਾਮ ਮਿਲਿਆ ਹੀ ਨਾ ਹੋਵੇ। ਜਦੋਂ ਡਾਕਟਰ ਐਨਸਥੀਸਆਂ (anesthesia) ਦਿੰਦੇ ਹਨ ਓਦੋਂ ਵੀ ਪੂਰਾ ਆਰਾਮ ਨਹੀਂ ਮਿਲਦਾ, ਜਦੋਂ ਤੁਸੀਂ ਨੀਂਦ ਦੀ ਗੋਲੀ ਖਾਂਦੇ ਹੋ ਓਦੋਂ ਵੀ ਆਰਾਮ ਨਹੀਂ ਮਿਲਦਾ।

ਨੀਂਦ ਦਾ ਸਰੀਰਕ ਵਿਗਿਆਨ ਬਹੁਤ ਗੁੰਝਲਦਾਰ ਹੈ ਨੀਂਦ ਦੋਨੋਂ ਸੁਚੇਤ ਅਤੇ ਅਚੇਤ ਮਨ ਨਾਲ ਜੁੜੀ ਹੋਈ ਹੈ, ਸੁਚੇਤ ਮਨ ਉਹ ਹੈ ਜਿਹੜਾ ਜਾਗਦਿਆਂ ਕੰਮ ਕਰਦਾ ਹੈ ਜਦੋਂ ਸੁਚੇਤ ਮਨ ਥੱਕ ਜਾਂਦਾ ਹੈ ਉਸ ਉੱਤੇ ਬਹੁਤ ਭਾਰ ਪੈ ਜਾਂਦਾ ਹੈ, ਸੋਚ ਕੇ ਥੱਕ ਜਾਂਦਾ ਹੈ, ਯਾਦਾਂ ਨਾਲ ਥੱਕ ਜਾਂਦਾ ਹੈ, ਯਾਦਾਂ ਜਿਹੜੀਆਂ ਅਚੇਤ ਮਨ ਦੇ ਅੰਦਰ ਹਨ, ਜਦੋਂ ਇੰਦ੍ਰੀਆਂ ਕੰਮ ਕਰਨ ਤੋਂ, ਇੱਕ ਦੂਸਰੇ ਨਾਲ ਸਮਵੇਗ ਕਰਨ ਤੋਂ ਰਹਿ ਜਾਂਦੀਆਂ ਹਨ। ਜਦੋਂ ਸਰੀਰ ਅਤੇ ਸੁਚੇਤ ਮਨ ਥੱਕ ਜਾਂਦਾ ਹੈ ਉਸ ਸਮੇਂ ਅਚੇਤ ਮਨ

ਉਨ੍ਹਾਂ ਨੂੰ ਆਰਾਮ ਦੇਣ ਲਈ ਸਹਾਇਕ ਹੁੰਦਾ ਹੈ, ਉਦੋਂ ਨੀਂਦ ਆਉਂਦੀ ਹੈ। ਨੀਂਦ ਸਰੀਰ ਅਤੇ ਮਨ ਦੋਨਾਂ ਨੂੰ ਆਰਾਮ ਦਿੰਦੀ ਹੈ। ਨੀਂਦ ਸਰੀਰ ਅਤੇ ਮਨ ਦੋਨਾਂ ਨੂੰ ਆਰਾਮ ਦਿੰਦੀ ਹੈ, ਬਹੁਤ ਘੱਟ ਲੋਕ ਗੂੜ੍ਹੀ ਨੀਂਦ ਸੌਣ ਦੀ ਤਕਨੀਕ ਜਾਣਦੇ ਹਨ, ਬਹੁਤ ਘੱਟ ਲੋਕ ਸੰਕਲਪ ਸ਼ਕਤੀ ਵਰਤ ਕੇ ਇੱਛਾ ਸ਼ਕਤੀ ਵਰਤ ਕੇ ਸੌਣਾ ਜਾਣਦੇ ਹਨ। ਨੀਂਦ ਦੇ ਇਸ ਸਰੀਰਕ ਵਿਗਿਆਨ ਨੂੰ ਵਿਰਲਾ ਹੀ ਕੋਈ ਜਾਣਦਾ ਹੈ, ਇਸੇ ਕਾਰਣ ਮਨੁੱਖ ਨੀਂਦ ਦੀ ਇਸ ਅਦੁੱਤੀ ਦਾਤ ਬਹੁਤ ਘੱਟ ਹੀ ਲਾਭ ਉਠਾ ਰਹੇ ਹਨ। ਸਾਨੂੰ ਇੱਕ ਗੱਲ ਯਾਦ ਰੱਖਣੀ ਚਾਹੀਦੀ ਹੈ ਕਿ ਸਾਨੂੰ ਅਧੂਰਾ ਆਰਾਮ ਹੀ ਦੇ ਸਕਦੀ ਹੈ, ਇਹ ਕਿਸੇ ਨੂੰ ਬਹੁਤ ਸਿਆਣਾ ਵੀ ਨਹੀਂ ਬਣਾ ਸਕਦੀ। ਜਦੋਂ ਜਗਿਆਸੂ ਨੀਂਦ ਨੂੰ ਨੀਯਮਬੱਧ ਕਰਨਾ ਸਿੱਖ ਲੈਂਦਾ ਹੈ, ਕੁਦਰਤ ਇਸ ਦਾਤ ਨੂੰ ਕੰਟਰੋਲ ਕਰ ਲੈਂਦਾ ਹੈ ਇਸ ਸੁਸਤੀ ਨੂੰ, ਇਸ ਆਲਸ ਨੂੰ ਕਾਬੂ ਕਰ ਲੈਂਦਾ ਹੈ ਫੇਰ ਉਹ ਇਹ ਸਮਾਂ ਉਚੇਰੇ ਉਦੇਸ਼ਾਂ ਦੀ ਪ੍ਰਾਪਤੀ ਲਈ ਵਰਤ ਲੈਂਦਾ ਹੈ।

ਸਾਨੂੰ ਸੁਚੇਤ ਹੋ ਕੇ ਆਰਾਮ ਕਰਨਾ ਸਿੱਖਣਾ ਚਾਹੀਦਾ ਹੈ, ਆਪਣੀ ਮਰਜ਼ੀ ਨਾਲ ਸੌਣਾ ਚਾਹੀਦਾ ਹੈ, ਤੁਸੀਂ ਆਪਣੇ ਆਪ ਨੂੰ ਇਸ ਗੱਲ ਲਈ ਸਿਖਾ ਸਕਦੇ ਹੋ, train ਕਰ ਸਕਦੇ ਹੋ, ਬਿਲਕੁਲ ਉਸ ਤਰ੍ਹਾਂ ਹੀ ਜਿਸ ਤਰ੍ਹਾਂ ਨਾਲ ਭੁੱਖ ਨੂੰ ਜਦੋਂ ਚਾਹੋ ਸੌਂ ਜਾਓ ਜਦੋਂ ਚਾਹੋ ਉੱਠ ਜਾਓ। ਯੋਗੀ ਇਸ ਵਿਧੀ ਨੂੰ ਚੰਗੀ ਤਰ੍ਹਾਂ ਜਾਣਦੇ ਹਨ, ਜਦੋਂ ਚਾਹੁੰਣ ਸੌਂ ਕੇ ਜਿਸ ਸਮੇਂ ਚਾਹੁੰਣ ਉਠ ਜਾਂਦੇ ਹਨ, ਇਸ ਨੂੰ ਯੋਗ ਨਿੰਦਰਾ ਕਹਿੰਦੇ ਹਨ। ਇਸ ਤਕਨੀਕ ਵਿੱਚ ਸੰਕਲਪ ਸ਼ਕਤੀ ਦੀ ਇੱਛਾ ਸ਼ਕਤੀ ਦੀ ਵਰਤੋਂ ਕੀਤੀ ਜਾਂਦੀ ਹੈ, ਇਸ ਨੂੰ ਨੀਂਦ ਤੇ ਕੰਟਰੋਲ ਕਰਨ ਲਈ ਸਿਖਾਇਆ ਜਾਂਦਾ ਹੈ। ਜੇਕਰ ਤੁਸੀਂ ਆਪਣੀ ਇੱਛਾ ਸ਼ਕਤੀ ਨੂੰ ਸਿਖਾ ਸਕਦੇ ਹੋ, ਟਰੇਨ ਕਰ ਸਕਦੇ ਹੋ ਆਪਣੇ ਆਪ ਨੂੰ ਇਹ ਕਹੋ, ਮੈਂ ਸਵੇਰੇ ਚਾਰ ਵਜੇ ਉਠਣਾ ਹੈ। ਤੁਸੀਂ ਅਵੱਸ਼ ਹੀ ਉਠੋਗੇ। ਬਹੁਤ ਵਾਰੀ ਸੁਸਤੀ ਦੀ ਆਦਤ ਇਸ ਇੱਛਾ ਸ਼ਕਤੀ ਨੂੰ ਪ੍ਰਬਲ ਨਹੀਂ ਹੋਣ ਦਿੰਦੀ। ਅਭਿਆਸ ਹੋਰ, ਅਭਿਆਸ ਹੋਰ ਨਾਲ ਹੀ ਇਹ ਇੱਛਾ ਸ਼ਕਤੀ ਨੂੰ ਪ੍ਰਬਲ ਕੀਤਾ ਜਾ ਸਕਦਾ ਹੈ ਸ਼ਕਤੀਸ਼ਾਲ ਕੀਤਾ ਜਾ ਸਕਦਾ ਹੈ। ਅਭਿਆਸ ਨਾਲ ਹੀ ਤੁਸੀਂ ਸੁਸਤੀ ਛੱਡ ਸਕਦੇ ਹੋ, ਆਪਣੀ ਸ਼ਕਸ਼ੀਅਤ ਨੂੰ ਬਦਲ ਸਕਦੇ ਹੋ, ਅਭਿਆਸ ਹੀ ਤੁਹਾਨੂੰ ਪੂਰਣ ਬਣਾਉਂਦਾ ਹੈ।

ਖਾਣਾ, ਸੌਣਾ, ਕਾਮ ਇਹ ਸਾਰੀਆਂ ਬਹੁਤ ਹੀ ਸ਼ਕਤੀਸ਼ਾਲ ਉਤੇਜਨਾਵਾਂ ਹਨ, ਪਰ ਸਭ ਤੋਂ ਵੱਧ ਜ਼ੋਰਦਾਰ ਸ਼ਕਤੀਸ਼ਾਲ ਹੈ, ਸਵੈਸੰਭਾਲ ਦੀ, ਆਪਾ ਸੰਭਾਲਨ ਦੀ ਪ੍ਰੇਰਨਾ ਉਤੇਜਨਾ, Freud ਇਹ ਕਹਿਣ ਵਿੱਚ ਬਿਲਕੁਲ ਠੀਕ ਸੀ, ਉਸ ਨੇ ਸੱਚ ਕਿਹਾ ਸੀ ਕਿ ਸਭ ਤੋਂ ਸ਼ਕਤੀਸ਼ਾਲ ਪ੍ਰਧਾਨ ਉਤੇਜਨਾ ਕਾਮ ਹੈ, ਸ਼ਾਇਦ ਉਸ ਨੇ ਇਹ ਨਹੀਂ ਜਾਣਿਆ ਸਮਝਿਆ ਕਿ ਸਵੈ ਸੰਭਾਲ ਸਭ ਤੋਂ ਵੱਧ ਸ਼ਕਤੀਸ਼ਾਲ ਹੈ, ਜੀਵਨ ਨੂੰ ਕਾਬੂ ਕਰਦੀ ਹੈ, ਪ੍ਰਤਿਕਿਆਤਮਕ ਕਰਮ ਜਿਹੜਾ ਕਿ ਸਵੈ ਸੰਭਾਲ ਦਾ ਹੀ ਹਿੱਸਾ ਹੈ, ਉਹ ਐਨਾ ਜ਼ਿਆਦਾ ਪੱਕਾ ਹੈ, ਮਜ਼ਬੂਤ ਹੈ, ਜਦੋਂ ਸਾਨੂੰ ਪਤਾ ਵੀ ਹੁੰਦਾ ਹੈ ਕਿ ਜੋ ਕੁਝ ਹੋ ਰਿਹਾ ਹੈ ਉਸ ਨਾਲ ਸਾਨੂੰ ਸੱਟ ਨਹੀਂ ਲੱਗੇਗੀ, ਕੋਈ ਨੁਕਸਾਨ ਨਹੀਂ ਹੋਵੇਗਾ, ਫੇਰ ਵੀ ਅਸੀਂ ਡਰ ਜਾਂਦੇ ਹਾਂ ਮਿਸਾਲ ਵਜੋਂ ਜੇ ਅਸੀਂ ਖਿੜਕੀ ਕੋਲ ਬੈਠੇ ਹੋਈਏ ਖਿੜਕੀ ਦੇ ਸ਼ੀਸੇ ਦੇ ਬਾਹਰ ਕੋਈ ਪਾਣੀ ਸੁਟੇ ਤੁਸੀਂ ਅੱਖਾਂ ਝਪਕ ਲਵੋਗੇ, ਪਿੱਛੇ ਹਟ ਜਾਓਗੇ, ਭਾਵੇਂ ਪਤਾ ਹੈ ਕਿ ਤੁਹਾਡੇ ਉੱਤੇ ਨਹੀਂ ਡਿੱਗੇਗਾ, ਇਹ ਤੁਹਾਡਾ ਪ੍ਰਤਿਕਰਮ ਆਪਣੇ ਆਪ ਹੀ ਹੋ ਜਾਂਦਾ ਹੈ ਤੁਹਾਨੂੰ ਪਤਾ ਵੀ ਨਹੀਂ ਹੁੰਦਾ। ਏਸੇ ਤਰ੍ਹਾਂ ਲੋਕੀ ਆਪਣੇ ਆਪ ਨੂੰ ਰਿਸ਼ਤਿਆਂ ਵਿੱਚ ਵੀ ਆਪਣੇ ਆਪ ਨੂੰ ਬਚਾਉਣ ਦੀ ਕੋਸ਼ਿਸ਼ ਕਰਦੇ ਹਨ। ਇੱਕ ਦੂਸਰੇ ਨਾਲ ਬਹਿਸਦੇ ਹਨ, ਸਵਾਲ ਜਵਾਬ ਕਰਦੇ ਹਨ ਕਿਉਂਕਿ ਉਹ ਇੱਕ ਦੂਸਰੇ ਨੂੰ ਸਮਝਦੇ ਹੀ ਨਹੀਂ, ਉਹ ਇੱਕ ਦੂਸਰੇ ਨਾਲ ਗੱਲਬਾਤ ਕਰਨ ਦੀ ਕਲਾ ਹੀ ਨਹੀਂ ਜਾਣਦੇ, ਇਹ ਸਭ ਇਸ ਕਰਕੇ ਹੀ ਹੈ ਕਿਉਂਕਿ ਉਨ੍ਹਾਂ ਦਾ ਅੰਦਰ ਸਵੈ ਸੰਭਾਲ ਦੀ ਪ੍ਰੇਰਨਾ ਉਤੇਜਨਾ ਬਹੁਤ ਹੀ ਸ਼ਕਤੀਸ਼ਾਲ ਹੈ ਉਹ ਆਪਣੀ ਵੱਖਰੀ ਪਛਾਣ ਰਖਣਾ ਚਾਹੁੰਦੇ ਹਨ।

ਇਹ ਇੱਕ ਬੜੀ ਰੋਚਕ ਗੱਲ ਹੈ ਕਿ ਸਾਰੇ ਜੀਵ ਜੰਤੂਆਂ ਦੇ ਅੰਦਰ ਇਹ ਪ੍ਰਵਿਰਤੀ ਹੈ ਕਿ ਉਹ ਆਪਣੇ ਆਪ ਨੂੰ ਬਚਾ ਕੇ ਰੱਖਣਾ ਚਾਹੁੰਦੇ ਹਨ, ਆਪਾਂ ਸੰਭਾਲ ਦੀ ਲੋੜ ਉਤੇਜਨਾ, ਮਨੁੱਖਾਂ ਅੰਦਰ ਜੀਵ ਜੰਤੂਆਂ ਅੰਦਰ ਇੱਕੋ ਜਿਹੀ ਕਰੜੀ ਹੈ, ਸਖਤ ਹੈ। ਡਰ ਇਸ ਉਤੇਜਨਾ ਦਾ ਹੀ ਹਿੱਸਾ ਹੈ ਬਹੁਤ ਮਹੱਤਵਪੂਰਨ ਭਾਗ ਹੈ, ਭੈ ਦਾ ਪ੍ਰਭਾਵ ਮਨੁੱਖ ਦੇ ਮਨ ਤੇ ਬਹੁਤ ਹੀ ਡੂੰਘਾ ਹੀ, ਭੈ ਤੋਂ ਮੁਕਤ ਹੋ ਜਾਣਾ, ਇੱਕ ਬਹੁਤ ਵੱਡੀ ਪ੍ਰਾਪਤੀ ਹੈ। ਨਿਰਭੈਤਾ ਉਦੋਂ ਹੀ ਆਉਂਦੀ ਹੈ ਜਦੋਂ ਤੁਸੀਂ ਇਹ ਜਾਣ ਲੈਂਦੇ ਹੋ ਕਿ ਜੀਵਨ ਸ਼ਕਤੀ ਦਾ ਸ੍ਰੋਤ ਕੇਵਲ ਇੱਕ ਹੀ ਹੈ, ਸਤਿ ਇੱਕ ਹੈ, ਸਭ ਇੱਕ ਦਾ ਹੀ ਪਸਾਰਾ ਹੈ ਕੇਵਲ ਉਹ ਹੀ ਹੈ। ਇਹ ਗਿਆਨ ਮਨੁੱਖ ਦੇ ਮਨ ਦੇ ਅੰਦਰ ਛੇਤੀ ਨਾਲ ਪ੍ਰਵੇਸ਼ ਨਹੀਂ ਕਰਦਾ, ਕਿਉਂਕਿ ਮਨ ਹੀ ਮਨੁੱਖ ਨੂੰ ਸਭ ਕੁਝ ਤੋਂ ਵੱਖ ਕਰਦਾ ਹੈ, ਮਨ ਨੇ ਤਾਂ ਕੰਧਾਂ ਉਸਾਰੀਆਂ ਹੋਈਆਂ ਹਨ। ਗਿਆਨ ਰਾਹੀਂ ਤੁਸੀਂ ਸਤਿ ਨੂੰ ਜਾਣ ਸਕਦੇ ਹੋ, ਸਵੈ ਸੰਭਾਲ ਦੀ ਉਤੇਜਨਾ, ਲੋੜ ਉਤੇ ਵੀ ਕਾਬੂ ਪਾ ਸਕਦੇ ਹੋ, ਮੌਤ ਦਾ ਡਰ ਸਭ ਤੋਂ ਵੱਡਾ ਡੂੰਘਾ ਤੇ ਸ਼ਕਤੀਸ਼ਾਲ ਭੈ ਹੈ। ਯੋਗੀ ਲਈ ਮਰਨਾ ਇਸ ਤਰ੍ਹਾਂ ਹੈ ਜਿਵੇਂ ਮੌਤ ਆਪਣੀ ਗੁਪਤ ਗੱਲ ਆ ਕੇ ਕਹਿ ਜਾਂਦੀ ਹੈ, ਯੋਗੀ ਲਈ ਗੁਪਤ ਕੁਝ ਰਹਿੰਦਾ ਹੀ ਨਹੀਂ। ਜਿਨ੍ਹਾਂ ਨੇ ਮੌਤ ਬਾਰੇ ਮਰਨ ਬਾਰੇ ਜਾਣ ਲਿਆ ਹੈ, ਸਤਿ ਨੂੰ ਜਾਣ ਲਿਆ ਹੈ ਉਹ ਸਵੈ ਸੰਭਾਲ ਦੀ ਉਤੇਜਨਾ ਉਹ ਕਾਬੂ ਪਾ ਲੈਂਦੇ ਹਨ। ਗਿਆਨ ਨਾਲ ਹੀ ਅਗਿਆਨ ਦਾ ਹਨ੍ਹੇਰਾ ਦੂਰ ਹੁੰਦਾ ਹੈ। ਗਿਆਨ ਹੋਣ ਨਾਲ ਯੋਗੀ ਜਾਣ ਲੈਂਦੇ ਹਨ, ਆਤਮਾ ਅਮਰ ਹੈ ਅਜਰ ਹੈ ਮੌਤ ਤਾਂ ਕਪੜੇ ਬਦਲਣ ਦੀ ਤਰ੍ਹਾਂ ਹੈ। ਮੌਤ ਸਵੈ ਦਾ ਖਤਮ ਹੋਣਾ ਨਹੀਂ ਹੈ। ਨਿਰਭੈਤਾ ਮਨ ਦੀ ਉਹ ਅਵਸਥਾ ਹੈ ਜਿਹੜੀ ਮਨੁੱਖ ਨੂੰ ਸੰਸਾਰ ਵਿੱਚ ਖੁਸ਼ ਰਹਿਣ ਲਈ ਸਹਾਈ ਹੁੰਦੀ ਹੈ।

**ਭਾਵਨਾਵਾਂ ਦੀਆਂ ਸਤ ਧਾਰਾਂ**

ਚਾਰ ਸਰੋਤ ਜਿਹੜੇ ਉਪਰ ਦਿੱਤੇ ਗਏ ਹਨ ਉਨ੍ਹਾ ਚਾਰਾਂ ਪ੍ਰਾਚੀਨ ਸਰੋਤਾਂ ਵਿਚੋਂ ਸਤਿ ਭਾਵਨਾਵਾਂ ਦੀਆਂ ਧਾਰਾਵਾਂ ਨਿਕਲਦੀਆ ਹਨ ਇਹ ਸਾਰੀਆਂ ਉਤੇਜਨਾਵਾਂ ਆਪਣੇ ਗੁਣਾਂ ਲਈ, ਤੀਬਰਤਾ

ਲਈ ਭਿੰਨ ਹਨ, ਭਾਵੇਂ ਇਹ ਪ੍ਰਾਚੀਨ ਉਤੇਜਨਾਵਾਂ ਤੋਂ ਹੀ ਨਿਕਲਦੀਆਂ ਹਨ। ਜਿਹੜਾ ਵੀ ਚਾਰ ਪ੍ਰਾਚੀਨ ਉਤੇਜਨਾਵਾਂ ਨੂੰ ਨਿਯਮਬੱਧ ਕਰ ਲੈਂਦਾ ਹੈ, ਇਨ੍ਹਾਂ ਨੂੰ ਕਾਬੂ ਕਰਕੇ ਇੱਕ ਦਿਸ਼ਾ ਦੇ ਦਿੰਦਾ ਹੈ, ਉਹ ਭਾਵਨਾਵਾਂ ਦੀਆਂ ਸਤ ਧਾਰਾਵਾਂ ਨੂੰ ਵੀ ਨਿਯਮਬੱਧ ਕਰ ਲੈਂਦਾ ਹੈ, ਤਾਂ ਜੋ ਇਹ ਕਦੀ ਵੀ ਆਪਣੇ ਕਿਨਾਰਿਆਂ ਨਾਲ ਟਕਰਾਨ। ਇਹ ਸਤਿ ਧਾਰਾਵਾਂ ਹਨ - ਕਾਮ ਦੀ ਇੱਛਾ, ਮੋਹ, ਮੈਂ ਭਾਵ, ਕ੍ਰੋਧ, ਈਰਖਾ, ਮਾਦਾ ਭਾਵ ਅਭਿਮਾਨ ਅਤੇ ਲੋਭੀ।

ਇਨ੍ਹਾਂ ਸਭ ਵਿਚੋਂ ਸ਼ਕਤੀਸ਼ਾਲ, ਜ਼ੋਰਦਾਰ ਹੈ ਕਾਮ ਭਾਵਨਾ, ਜਿਹੜੀ ਕਿ ਸਾਰੀਆਂ ਭਾਵਨਾਵਾਂ ਦੀ ਮਾਂ ਹੈ। ਬਹੁਤ ਵੱਖ-ਵੱਖ ਪ੍ਰਕਾਰ ਦੀਆਂ ਇੱਛਾਵਾਂ ਹਨ, ਇਨ੍ਹਾਂ ਇੱਛਾਵਾਂ ਦੇ ਵੱਖ-ਵੱਖ ਪੱਧਰ ਹਨ। ਜੇਕਰ ਤੁਸੀਂ ਇਨ੍ਹਾਂ ਨੂੰ ਵੱਖ-ਵੱਖ ਨਹੀਂ ਕਰ ਸਕਦੇ, ਕਿਹੜੀਆਂ ਇੱਛਾਵਾਂ ਨੂੰ ਪਹਿਲਾਂ ਪ੍ਰਗਟ ਕਰਨਾ ਹੈ ਕਿਹੜੀਆਂ ਅਜੇ ਕਾਬੂ ਵਿੱਚ ਰੱਖਣੀਆ ਹਨ ਤਾਂ ਜੀਵਨ ਇੱਕ ਸੰਕਟਮਈ ਹੋ ਜਾਵੇਗਾ। ਲੋਕਾਂ ਦੀਆਂ ਅਨੇਕਾਂ ਹੀ ਇੱਛਾਵਾਂ ਹਨ, ਉਹ ਇਨ੍ਹਾਂ ਇੱਛਾਵਾਂ ਦੀ ਪੂਰਤੀ ਵਿੱਚ ਹੀ ਸਮਾਂ ਅਜਾਈਂ ਗੁਆਉਂਦੇ ਰਹਿੰਦੇ ਹਨ, ਕਾਮ ਪੂਰਤੀ ਦੀ ਇੱਛਾ ਸਾਰੀਆਂ ਇੱਛਾਵਾਂ ਦੀ ਸਰੋਤ ਹੈ, ਕਾਮ ਇੱਛਾ ਹੀ ਸਾਰੇ ਜੀਵਿਕਾ ਦਾ ਜੀਵਨ ਕੰਟਰੋਲ ਕਰਦੀ ਹੈ। ਇਸ ਦੇ ਪ੍ਰਭਾਵ ਥੱਲੇ ਮਨੁੱਖ ਸਭ ਕੁਝ ਆਪਣੇ ਲਈ ਹੀ ਚਾਹੁੰਦਾ ਹੈ। ਜੇਕਰ ਇਸ ਇੱਛਾ ਨੂੰ ਚੰਗੀ ਤਰ੍ਹਾਂ ਨਾਲ ਦੇਖਿਆ ਜਾਵੇ ਨਰੀਖਣ ਨਾ ਕੀਤਾ ਜਾਵੇ ਤਾਂ ਇਹ ਬਹੁਤ ਭਾਰੀ ਹਾਨੀ ਕਰ ਸਕਦੀ ਹੈ। ਚੀਜ਼ਾਂ ਦੀ ਇੱਛਾ, ਅਨੁਭਵ ਦੀ ਇੱਛਾ, ਮਨ ਦੀਆ ਤਰੰਗਾਂ, ਇੰਦ੍ਰੀਆਂ ਇਹ ਸਭ ਸੰਸਾਰ ਅੰਦਰ ਦੁਖਦਾਈ ਹਨ। ਹਾਂ ਪਰ ਜੇ ਤੁਸੀਂ ਇੱਛਾਵਾਂ ਨੂੰ ਇੱਕ ਠੀਕ ਦਿਸ਼ਾ ਦੇ ਸਕੋ ਤਾਂ ਇਹ ਤੁਹਾਡੀ ਜਿੱਤ ਤੁਹਾਡੀ ਕਾਮਯਾਬੀ ਦਾ ਸ੍ਰੋਤ ਬਣ ਸਕਦੀ ਹੈ।

ਅਗਲੀ ਭਾਵਨਾ ਧਾਰ ਹੈ ਮੋਹ, ਜੇ ਇੱਛਾ ਮਾਂ ਹੈ ਤਾਂ ਮੋਹ ਪਿਤਾ ਹੈ, ਇਹ ਵਧਦੇ ਹੀ ਜਾਂਦੇ ਹਨ। ਮੋਹ ਮਾਨਵ ਇਤਿਹਾਸ ਦੇ ਅੰਦਰ ਸਭ ਤੋਂ ਵੱਡਾ ਰਾਕਸ਼ਸ਼ ਮੰਨਿਆਂ ਜਾਂਦਾ ਹੈ, ਮੋਹ ਮਨੁੱਖ ਦੀ ਸਿਰਜਨਾਤਮਕਤਾ ਤੇ ਹੋਰ ਗੁਣਾਂ ਨੂੰ ਪੂਰੀ ਤਰ੍ਹਾਂ ਤਬਾਹ ਕਰ ਦਿੰਦਾ ਹੈ ਇਹ ਇੱਕ ਤਰ੍ਹਾਂ ਦਾ ਨਸ਼ਾ ਹੈ। ਇਸ ਦੇ ਪ੍ਰਭਾਵ ਥੱਲੇ ਮਨੁੱਖ ਬਿਲਕੁਲ ਉਸ ਤਰ੍ਹਾਂ ਹੋ ਜਾਂਦਾ ਹੈ ਜਿਵੇਂ ਬਾਂਦਰ ਨੂੰ ਬਿੱਛੂ ਨੇ ਕੱਟਿਆ ਹੋਵੇ। ਹਰੇਕ ਦੀ ਇੱਛਾ ਹੈ ਕਿ ਉਹ ਕਿਸੇ ਨਾ ਕਿਸੇ ਨਾਲ ਜੁੜਿਆ ਰਹੇ ਜਾਂ ਕਹਿ ਲਵੋ, ਹਰੇਕ ਨੂੰ ਕਿਸੇ ਨਾ ਕਿਸੇ ਨਾਲ ਮੋਹ ਹੁੰਦਾ ਹੈ। ਜਦੋਂ ਕਿਸੇ ਨਾਲ ਜਾਂ ਕਿਸੇ ਚੀਜ਼ ਨਾਲ ਮੋਹ ਹੁੰਦਾ ਹੈ ਤੁਸੀਂ ਆਪਣੇ ਆਪ ਨੂੰ ਕੁਰਬਾਨ ਕਰ ਦਿੰਦੇ ਹੋ। ਮੋਹ ਤੇ ਪਿਆਰ ਬਿਲਕੁਲ ਵੱਖ-ਵੱਖ ਹਨ। ਜਦੋਂ ਤੁਸੀਂ ਕਿਸੇ ਨੂੰ ਪਿਆਰ ਕਰਦੇ ਹੋ ਤੁਸੀਂ ਨਿਰਲੇਪ ਹੁੰਦੇ ਹੋ, ਪਿਆਰੇ ਦੀ ਸੇਵਾ ਕਰਦੇ ਹੋ, ਕਿਸੇ ਫਲ ਦੀ ਇੱਛਾ ਨਹੀਂ ਰੱਖਦੇ, ਇੱਛਾਵਾਂ, ਮੰਗਾਂ, ਅਕਾਂਖਿਆਵਾਂ ਹੀ ਤੁਹਾਡੇ ਮੋਹ ਦਾ ਆਧਾਰ ਹਨ, ਪਿਆਰ ਤੁਹਾਨੂੰ ਸੁਤੰਤਰਤਾ ਦਿੰਦਾ ਹੈ, ਮੋਹ ਤੁਹਾਨੂੰ ਬੰਨਦਾ ਹੈ, ਤੁਹਾਨੂੰ ਬਿਲਕੁਲ ਅੰਨ੍ਹਾਂ ਕਰ ਦਿੰਦਾ ਹੈ, ਤੁਹਾਡੀ ਤਰਕ ਸ਼ਕਤੀ ਬਿਲਕੁਲ ਖਤਮ ਕਰ ਦਿੰਦਾ ਹੈ। ਪਿਆਰ ਤੁਹਾਨੂੰ ਵਿਸਤ੍ਰਿਤ ਕਰਦਾ ਹੈ, ਮੋਹ ਤੁਹਾਨੂੰ ਛੋਟਾ ਕਰਦਾ ਹੈ, ਤੁਹਾਨੂੰ ਸੁੰਗੇੜ ਦਿੰਦਾ ਹੈ, ਤੰਗ ਕਰ ਦਿੰਦਾ ਹੈ, ਬਹੁਤ ਸਾਰੀਆਂ ਸਮੱਸਿਆਵਾਂ ਖੜ੍ਹੀਆਂ ਕਰ ਦਿੰਦਾ ਹੈ, ਮੋਹ ਨੂੰ ਸੋਧਣਾ ਚਾਹੀਦਾ ਹੈ, ਸੋਧ ਕੇ ਉਸਨੂੰ ਪਿਆਰ ਵਿੱਚ ਬਦਲਣਾ ਚਾਹੀਦਾ ਹੈ, ਪਿਆਰ ਤੋਂ ਭਾਵ ਹੈ ਨਿਰਲੇਪ ਹੋ ਕੇ ਦੇਣਾ, ਇਸ ਤਰ੍ਹਾਂ ਕਰਨ ਨਾਲ ਚੇਤਨਤਾ ਵਿਸਤ੍ਰਿਤ ਹੁੰਦੀ ਹੈ, ਮੋਹ ਨਾਲ ਤੁਸੀਂ ਸੁਆਰਥੀ ਬਣਦੇ ਹੋ, ਸਦਾ ਦੂਸਰੇ ਤੋਂ ਆਸ ਰਖਦੇ ਹੋ। ਸੰਸਾਰ ਵਿੱਚ ਰਹਿ ਕੇ ਤੁਸੀਂ ਸੰਸਾਰ ਦੀਆਂ ਸਾਰੀਆਂ ਚੀਜ਼ਾਂ ਨੂੰ ਪਿਆਰ ਕਰ ਸਕਦੇ ਹੋ, ਪਿਆਰ ਕਰਦਿਆਂ ਇਹ ਪਤਾ ਹੋਣਾ ਚਾਹੀਦਾ ਹੈ ਕਿ ਉਹ ਸਭ ਕੁਝ ਜਿਸ ਨੂੰ ਉਹ ਪਿਆਰ ਕਰਦਾ ਹੈ ਇਹ ਉਸ ਦੀਆਂ ਨਹੀਂ ਹਨ, ਉਸ ਨੂੰ ਉਨ੍ਹਾਂ ਨਾਲ ਮੋਹ ਕਰਨ ਦਾ ਮੋਹ ਵਿੱਚ ਪੈਣ ਦਾ ਕੋਈ ਹੱਕ ਨਹੀਂ ਹੈ। ਸੰਸਾਰ ਤਾਂ ਲੋਭ, ਮੋਹ, ਭਰਪੂਰ ਹੈ, ਬਹੁਤ ਕੁਝ ਲੁਭਾਣਾ ਹੈ, ਮਨਮੋਹਕ ਹੈ, ਤਾਂ ਹੀ ਤਾਂ ਸੰਸਾਰ ਐਨਾ ਵਿਆਕੁਲ ਕਰਨ ਵਾਲਾ ਹੈ।

ਮੋਹ ਦਾ ਆਧਾਰ ਅਹੰਕਾਰ ਹੈ, ਬਹੁਤ ਸਾਰੇ ਲੋਕ ਸੋਚਦੇ ਹਨ, ਅਹੰਕਾਰ ਬੁਰਾ ਹੈ, ਪਰ ਇਹ ਗੱਲ ਨਹੀਂ ਹੈ, ਅਹੰਕਾਰ ਉਦੋਂ ਹੀ ਵਿਘਨ ਖੜ੍ਹੇ ਕਰਦਾ ਹੈ ਜਦੋਂ ਸਾਨੂੰ ਉਸ ਦੀ ਠੀਕ ਵਰਤੋਂ ਦਾ ਪਤਾ ਨਾ ਹੋਵੇ, ਅਹੰਕਾਰ ਉਹ ਸ਼ਕਤੀ ਹੈ, ਜੇ ਤੁਹਾਨੂੰ ਇਸ ਦੀ ਠੀਕ ਵਰਤੋਂ ਪਤਾ ਹੋਵੇ, ਪਤਾ ਹੋਵੇ ਇਹ ਕਿੱਥੇ, ਕਿਸ ਤਰ੍ਹਾਂ ਤੇ ਕਦੋਂ ਵਰਤਣੀ ਹੈ ਇਸ ਵਰਗੀ ਹੋਰ ਕੋਈ ਸ਼ਕਤੀ ਨਹੀਂ। ਅਹੰਕਾਰ ਇੱਕ ਤਰ੍ਹਾਂ ਦੀ ਬਚਾਓ ਵਿਧੀ ਹੈ ਜਿਹੜੀ ਤੁਹਾਨੂੰ ਬਚਾਉਂਦੀ ਹੈ, ਇਹ ਜੀਵਨ ਦਾ ਇੱਕ ਮਹੱਤਵਪੂਰਨ ਭਾਗ ਹੈ, ਖਾਸ ਕਰਕੇ ਜਿੱਥੇ ਤਕ ਬਾਹਰੀ ਸੰਸਾਰ ਦਾ ਸੁਆਲ ਹੈ ਪਰ ਇਸ ਦੀ ਦੁਰਵਰਤੋਂ ਨਹੀਂ ਹੋਣੀ ਚਾਹੀਦੀ, ਅਹੰਕਾਰ ਨੂੰ ਸੰਸਾਰਕ ਵਿਚਾਰਾਂ ਨਾਲ ਨਹੀਂ ਭਰਨਾ ਚਾਹੀਦਾ, ਨਾ ਹੀ ਸੰਸਾਰਕ ਵਸਤੂਆਂ ਨਾਲ ਭਰਨਾ ਚਾਹੀਦਾ ਹੈ।

ਅਹੰਕਾਰ ਦੇ ਦੋ ਪੱਖ ਹਨ, ਉਪਰ ਦਾ ਥੱਲੇ ਦਾ, ਥੱਲੇ ਦਾ ਅਹੰਕਾਰ ਤੁਹਾਨੂੰ ਤੁੱਛ ਬੁੱਧੀ ਅਤੇ ਸਵੈ ਕੇਂਦਰਿਤ ਬਣਾਉਂਦੀ ਹੈ, ਤੁਹਾਨੂੰ ਪੂਰੇ ਤੋਂ ਦੂਰ ਕਰਦੀ ਹੈ। ਉੱਚੇ ਪੱਧਰ ਦਾ ਅਹੰਕਾਰ, ਤੁਹਾਡੀ ਚੇਤਨਤਾ ਵਿਕਸਿਤ ਕਰਦਾ ਹੈ, ਹੇਠਲਾ ਅਹੰਕਾਰ ਆਪੇ ਨਾਲ ਹੀ ਜੁੜਿਆ ਰਹਿੰਦਾ ਹੈ, ਮੈਂ ਨਾਲ ਜੁੜਿਆ ਰਹਿੰਦਾ ਹੈ। ਜਦੋਂ ਕੇਵਲ 'ਮੈਂ' ਹੀ ਹੋਵਾਂ, ਮੈਂ ਹੀ ਕੇਂਦਰ ਹੋਵਾਂ ਤਾਂ ਤੁਸੀਂ ਦੂਸਰੇ ਨਾਲ ਕੋਈ ਸਾਂਝ ਪਾ ਹੀ ਨਹੀਂ ਸਕਦੇ। ਜਿੰਨਾਂ ਕੋਈ ਅਹੰਕਾਰੀ ਹੋਵੇਗਾ ਓਨਾਂ ਹੀ ਉਹ ਇਕੱਲਾ ਹੋਵੇਗਾ, ਵੱਖਰਾ ਹੋਵੇਗਾ ਅਲੱਗ ਹੋਵੇਗਾ ਪਰ ਜਦੋਂ ਤੁਸੀਂ ਸਮਝਣ ਲਗ ਪੈਂਦੇ ਹੋ, ਤੂੰ ਤੇਰਾ, ਮੈਂ ਮੇਰਾ, ਸਭ ਇੱਕ ਹੀ ਹੈ, ਇਕ ਸਮਾਚਿਤਤਾ ਦਾ ਸਿਧਾਂਤ ਹੈ ਇੱਕੋ ਹੀ ਹੈ, ਫੇਰ ਤੁਸੀਂ ਸਾਰਿਆਂ ਨੂੰ ਪਿਆਰ ਕਰਨ ਲਗ ਪੈਂਦੇ ਹੋ ਫੇਰ ਤੁਸੀਂ ਨੀਵੇਂ ਛੋਟੇ ਅਹੰਕਾਰ ਦੇ ਸ਼ਿਕਾਰ ਨਹੀਂ ਬਣਦੇ, ਫੇਰ ਤੁਸੀਂ ਕੰਧਾਂ ਨਹੀਂ ਖੜ੍ਹੀਆਂ ਕਰਦੇ, ਜਦੋਂ ਅਹੰਕਾਰ ਸ਼ੁੱਧ ਹੋ ਜਾਂਦਾ ਹੈ, ਫੇਰ ਥੱਲੇ ਵਾਲਾ ਅਹੰਕਾਰ ਖਤਮ ਹੋ ਜਾਂਦਾ ਹੈ, ਉਹ ਫੇਰ ਉਪਰ ਵਾਲਾ ਅਹੰਕਾਰ ਬਣ ਜਾਂਦਾ ਹੈ। ਥੱਲੇ ਵਾਲਾ ਨੀਵਾਂ ਅਹੰਕਾਰ ਇੱਕ ਕੰਧ ਹੈ ਇੱਕ ਅੜਿੱਕਾ ਹੈ ਉਪਰਲਾ ਅਹੰਕਾਰ ਇੱਕ ਸਾਧਨ ਹੈ, ਇੱਕ ਜੰਤਰ ਹੈ।

ਹੇਠਲੇ ਪੱਧਰ ਦਾ ਅਹੰਕਾਰ ਸੋਧਿਆ ਜਾ ਸਕਦਾ ਹੈ ਉਸ ਨੂੰ ਸੋਧ ਕੇ ਉੱਚੇ ਪੱਧਰ ਦਾ ਅਹੰਕਾਰ ਬਣਾਇਆ ਜਾ ਸਕਦਾ ਹੈ, ਇਸ ਤਰ੍ਹਾਂ ਕਰਨ ਲਈ ਆਪਾ ਸਮਰਪਣ ਦੀ ਲੋੜ ਹੈ। ਸਮਰਪਣ ਕਦੀ ਵੀ ਸੰਸਾਰਕ ਵਸਤੂਆਂ ਅੱਗੇ ਨਹੀਂ ਕਰਨਾ ਚਾਹੀਦਾ, ਸੰਸਾਰਕ ਲਾਲਚ ਅੱਗੇ ਲੋਭ ਅੱਗੇ ਕਦੀ ਵੀ ਸਮਰਪਣ ਨਹੀਂ ਕਰਨਾ ਚਾਹੀਦਾ ਜੇ ਇਸ ਤਰ੍ਹਾਂ ਕਰੋਗੇ ਤਾਂ ਨਿਰਾਸ ਹੀ ਹੋਵੋਗੇ। ਫੇਰ ਸਮਰਪਣਦਾ ਠੀਕ ਤਰੀਕਾ ਕੀ ਹੈ? ਸਮਰਪਣ ਪ੍ਰਮਾਤਮਾ ਅੱਗੇ ਕਰੋ, ਸਤਿ ਅੱਗੇ ਕਰੋ, ਯਥਾਰਥ ਅੱਗੇ ਕਰੋ, ਇਹੋ ਹੀ ਸਮਰਪਣ ਦਾ ਠੀਕ ਤਰੀਕਾ ਹੈ, ਇਸ ਤੋਂ ਭਾਵ ਹੈ ਸੱਚ ਨੂੰ ਮਨ ਨਾਲ ਅੰਦਰੋਂ ਪ੍ਰਵਾਨ ਕਰ ਲੈਣਾ, ਆਪਣੀ ਕਥਨੀ, ਕਰਨੀ ਉਸ ਦੇ ਅਨੁਸਾਰ ਹੀ ਕਰਨੀ। ਜਦੋਂ ਤੁਸੀਂ ਆਪਣੇ ਪਿਆਰੇ ਅੱਗੇ ਸਮਰਪਣ ਕਰਦੇ ਹੋ, ਫੇਰ ਤੁਹਾਡੀ ਆਪਣੀ ਕੋਈ ਹੋਂਦ ਨਹੀਂ ਰਹਿ ਜਾਂਦੀ, ਜਿਸ ਨਾਲ ਕੋਈ ਵੀ ਰੁਕਾਵਟ ਨਹੀਂ ਰਹਿ ਜਾਂਦੀ, ਕੋਈ ਵੀ ਬੈਰੀਅਰ ਨਹੀਂ ਰਹਿ ਜਾਂਦਾ। ਅਹੰਕਾਰ ਫੇਰ ਮਨੁੱਖਤਾ ਦੇ ਭਲੇ ਲਈ ਇੱਕ ਜੰਤਰ ਰਹਿ ਜਾਂਦਾ ਹੈ, ਜਿਹੜਾ ਮਾਨਵਤਾ ਦੇ ਭਲੇ ਲਈ ਹੀ ਵਰਤਿਆ ਜਾਂਦਾ ਹੈ। ਬਿਲਕੁਲ ਜਿਸ ਤਰ੍ਹਾਂ ਪਾਣੀ ਦੀ ਬੂੰਦ ਸਾਗਰ ਵਿੱਚ ਜਾ ਮਿਲਦੀ ਹੈ ਇਸੇ ਤਰ੍ਹਾਂ ਮਨੁੱਖ ਵਿਸਤ੍ਰਿਤ ਹੋ ਕੇ ਵਿਸ਼ਵ ਚੇਤਨਾ ਬਣ ਜਾਂਦਾ ਹੈ।

ਗੁੱਸਾ ਇੱਕ ਹੋਰ ਭਾਵਨਾ ਧਾਰਾ ਹੈ। ਗੁੱਸੇ ਤੋਂ ਭਾਵ ਹੈ ਕਿਸੇ ਨੇ ਆਪਣੀ ਇੱਛਾ ਨੂੰ ਦਬਾਇਆ ਹੋਇਆ ਹੈ, ਜਦੋਂ ਵੀ ਕਿਸੇ ਨੂੰ ਉਹ ਨਹੀਂ ਮਿਲਦਾ ਜੋ ਕੁਝ ਵੀ ਉਹ ਚਾਹੁੰਦਾ ਹੈ, ਲੋਚਦਾ ਹੈ, ਉਹ ਇੱਕ ਦਮ ਅਸੁਰਖਿਅਤ ਮਹਿਸੂਸ ਕਰਨ ਲਗ ਪੈਂਦਾ ਹੈ, ਅਸ਼ਾਂਤ ਹੋ ਜਾਂਦਾ ਹੈ। ਉਸ ਦੇ ਗੁੱਸੇ ਦਾ ਪ੍ਰਭਾਵ ਉਸ ਦੇ ਆਸ ਪਾਸ ਦੇ ਲੋਕਾਂ 'ਤੇ ਪੈਂਦਾ ਹੈ, ਫੇਰ ਉਹ ਵੀ ਗੁੱਸੇ ਨਾਲ ਹੀ ਪ੍ਰਤੀਕ੍ਰਿਆ ਕਰਦੇ ਹਨ। ਪਰ ਜੇਕਰ ਆਸ ਪਾਸ ਵਾਲੇ ਪ੍ਰਤਿਕ੍ਰਿਆ ਕਰਨ ਨਾਲੋਂ ਚੁੱਪ ਰਹਿ ਜਾਣ, ਕੁਝ ਨਾ ਕਹਿਣ ਪਰ ਥੋੜ੍ਹੀ ਦੇਰ ਬਾਅਦ ਆਪਣੇ ਆਪ ਹੀ ਗੁੱਸਾ ਕਰਨ ਵਾਲਾ ਸਮਝ ਜਾਂਦਾ ਹੈ ਕਿ ਉਸ ਨੇ ਅਵਿਵੇਕ ਬੁੱਧੀ ਨਾਲ ਕੰਮ ਕੀਤਾ ਹੈ, ਵਿਵਹਾਰ ਕੀਤਾ ਹੈ ਫੇਰ ਉਹ ਅੱਗੇ ਤੋਂ ਬੇਵਕੂਫੀ ਵਾਲਾ ਕੰਮ ਨਹੀਂ ਕਰੇਗਾ ਭਾਵ ਗੁੱਸਾ ਨਹੀਂ ਕਰੇਗਾ। ਗੁੱਸੇ ਨੂੰ ਸਕਾਰਾਤਮਕ ਬਣਾਉਣ ਲਈ ਧੀਰਜ ਦੀ ਲੋੜ ਹੈ, ਧੀਰਜ ਹੀ ਇੱਕ ਐਸਾ ਸਸ਼ਤਰ ਹੈ ਜਿਹੜਾ ਗੁੱਸੇ ਨੂੰ ਹਰਾ ਸਕਦਾ ਹੈ। ਸਾਨੂੰ ਆਪਣੇ ਆਪ ਨਾਲ ਵੀ ਧੀਰਜ ਰੱਖਣਾ ਚਾਹੀਦਾ ਹੈ, ਸਾਨੂੰ ਅਹਿੰਸਾ ਦੀ ਫਿਲੌਸਫੀ ਵਰਤਣੀ ਚਾਹੀਦੀ ਹੈ, ਹਰੇਕ ਨਾਲ ਸਬੰਧ ਪਿਆਰ ਵਾਲੇ ਹੀ ਹੋਣੇ ਚਾਹੀਦੇ ਹਨ।

ਈਰਖਾ ਇੱਕ ਹੋਰ ਸੰਵੇਗਧਾਰਾ ਹੈ, ਇਸ ਦਾ ਸਬੰਧ ਗੁੱਸੇ ਨਾਲ ਬਹੁਤ ਗੂੜ੍ਹਾ ਹੈ, ਨੇੜੇ ਦਾ ਹੈ, ਜੋ ਕੁਝ ਵੀ ਤੁਸੀਂ ਚਾਹੁੰਦੇ ਹੋ, ਉਹ ਤੁਹਾਡੇ ਕੋਲ ਨਹੀਂ ਹੈ, ਪਰ ਉਹ ਦੂਸਰੇ ਕੋਲ ਹੈ, ਫੇਰ ਤੁਸੀਂ ਉਸ ਨਾਲ ਈਰਖਾ ਕਰਦੇ ਹੋ। ਈਰਖਾ ਬਹੁਤ ਹੀ ਖਤਰਨਾਕ ਭਾਵਨਾ ਹੈ, ਇਸ ਨਾਲ ਤੁਸੀਂ ਹਰ ਵੇਲੇ ਦੂਸਰੇ ਨਾਲ ਉਸ ਦੇ ਮੁਕਾਬਲੇ ਤੇ ਲੱਗੇ ਰਹਿੰਦੇ ਹੋ, ਪ੍ਰਤੀਯੋਗਤਾ ਹੀ ਚਲਦੀ ਰਹਿੰਦੀ ਹੈ, ਤੁਸੀਂ ਸਦਾ ਹੀ ਅਸੁਰੱਖਿਅਤ ਬਣੇ ਰਹਿੰਦੇ ਹੋ। ਪ੍ਰਤਿਸ਼ਠਾ, ਆਤਮ ਸਮਾਨ ਇੱਕ ਹੋਰ ਅੰਗ ਹੈ, ਜੇ ਤੁਹਾਡੀ ਇੱਛਾ ਪੂਰੀ ਹੋ ਜਾਂਦੀ ਹੈ, ਤੁਸੀਂ ਇਸ ਗੱਲ ਦਾ ਅਭੀਮਾਨ ਕਰਦੇ ਹੋ ਕਿ ਤੁਹਾਡੇ ਕੋਲ ਇਹ ਸਭ ਕੁਝ ਹੈ ਜਿਹੜਾ ਦੂਸਰਿਆਂ ਕੋਲ ਨਹੀਂ ਪਰ ਜੇ ਤੁਹਾਡੇ ਕੋਲ ਸਭ ਕੁਝ ਹੈ, ਤੁਸੀਂ ਜੁਗਤੀ ਨਾਲ ਵਰਤਣਾ ਵੀ ਜਾਣਦੇ ਹੋ, ਫੇਰ ਉਹ ਅਭਿਮਾਨ ਜੋ ਕੁਛ ਵੀ ਤੁਸੀਂ ਚਾਹੁੰਦੇ ਹੋ, ਉਹ ਤੁਹਾਡੇ ਕੋਲ ਨਹੀਂ ਹੈ, ਪਰ ਉਹ ਦੂਸਰੇ ਕੋਲ ਹੈ, ਫੇਰ ਤੁਸੀਂ ਉਸ ਨਾਲ ਈਰਖਾ ਕਰਦੇ ਹੋ। ਈਰਖਾ ਬਹੁਤ ਹੀ ਖਤਰਨਾਕ ਭਾਵਨਾ ਹੈ, ਇਸ ਨਾਲ ਤੁਸੀਂ ਹਰ ਵੇਲੇ ਦੂਸਰੇ ਨਾਲ ਉਸ ਦੇ ਮੁਕਾਬਲੇ ਤੇ ਲੱਗੇ ਰਹਿੰਦੇ ਹੋ ਪ੍ਰਤੀਯੋਗਤਾ ਹੀ ਚਲਦੀ ਰਹਿੰਦੀ ਹੈ, ਤੁਸੀਂ ਸਦਾ ਹੀ ਅਸੁਰਖਿਅਤ ਬਣੇ ਰਹਿੰਦੇ ਹੋ। ਪ੍ਰਤਿਸ਼ਠਾ, ਆਤਮ ਸਮਾਨ ਇੱਕ ਹੋਰ ਅੰਗ ਹੈ, ਜੇ ਤੁਹਾਡੀ ਇੱਛਾ ਪੂਰੀ ਹੋ ਜਾਂਦੀ ਹੈ, ਤੁਸੀਂ ਇਸ ਗੱਲ ਦਾ ਅਭੀਮਾਨ ਕਰਦੇ ਹੋ ਕਿ ਤੁਹਾਡੇ ਕੋਲ ਇਹ ਸਭ ਕੁਝ ਹੈ ਜਿਹੜਾ ਦੂਸਰਿਆਂ ਕੋਲ ਨਹੀਂ ਪਰ ਜੇ ਤੁਹਾਡੇ ਕੋਲ ਸਭ ਕੁਝ ਹੈ, ਤੁਸੀਂ ਜੁਗਤੀ ਨਾਲ ਵਰਤਣਾ ਵੀ ਜਾਣਦੇ ਹੋ, ਫੇਰ ਉਹ ਅਭੀਮਾਨ ਨਹੀਂ, ਲੋਭ, ਸੰਵੇਗ ਦਾ ਉਹ ਪੱਖ ਹੈ ਜਿਸ ਵਿੱਚ ਤੁਸੀਂ ਹੋਰ, ਹੋਰ, ਹੋਰ ਚਾਹੁੰਦੇ ਹੋ, ਇੱਛਾ ਵਧਦੀ ਹੀ ਜਾਂਦੀ ਹੈ।

ਇਹ ਸਾਰੀਆਂ ਭਾਵਨਾਵਾਂ ਸੰਵੇਗਕ ਧਾਰਾਵਾਂ ਸਾਰੀ ਹੋਂਦ ਨੂੰ ਅਸ਼ਾਂਤ ਕਰ ਦਿੰਦੀਆਂ ਹਨ, ਉਸ ਨੂੰ ਆਪਣੇ ਮਾਰਗ ਤੋਂ ਪਾਸੇ ਕਰ ਦਿੰਦੀਆਂ ਹਨ ਪਰ ਜੇ ਮਨੁੱਖ ਇਨ੍ਹਾਂ ਪੱਖਾਂ ਨੂੰ ਇਨ੍ਹਾਂ ਧਾਰਾਵਾਂ ਨੂੰ ਸਮਝ ਲਵੇ, ਇਨ੍ਹਾਂ ਦੇ ਕਾਰਜ ਨੂੰ ਸਮਝ ਲਵੇ ਫੇਰ ਉਹ ਇਨ੍ਹਾਂ ਦਾ ਵਿਸ਼ਲੇਸ਼ਨ ਕਰਕੇ ਇਨ੍ਹਾਂ ਨੂੰ ਚੰਗੀ ਤਰ੍ਹਾਂ ਸਮਝ ਸਕਦਾ ਹੈ। ਜੇਕਰ ਇਨ੍ਹਾਂ ਨੂੰ ਸੋਧ ਕੇ ਇਨ੍ਹਾਂ ਨੂੰ ਸਿਰਜਨਾਤਮਕ ਬਣਾ ਸਕੇ ਫੇਰ ਸਮਝੋ ਕਿ ਉਹ ਜੀਵਨ ਵਿੱਚ ਸਫਲ ਹੋ ਗਿਆ, ਜੀਵਨ ਵਿੱਚ ਉਸ ਨੇ ਅਚੰਭਾ ਕਰ ਲਿਆ, ਅਦਭੁੱਤ ਪ੍ਰਾਪਤੀਆਂ ਕਰ ਲਈਆਂ। ਅਸੀਂ ਸਾਰੇ ਜਾਣਦੇ ਹਾਂ ਕਿ ਨਕਰਾਤਮਕ ਭਾਵਨਾਵਾਂ ਹਾਨੀਕਾਰਕ ਹਨ ਇਨ੍ਹਾਂ ਨੂੰ ਕਾਬੂ ਕਰਨ ਦੀ ਲੋੜ ਹੈ, ਇਹ ਜਾਣਦੇ ਹੋਏ ਵੀ ਬਹੁਤ ਵਾਰੀ ਅਸੀਂ ਉਹ ਨਹੀਂ ਕਰ ਸਕਦੇ ਹੋ ਸਾਨੂੰ ਕਰਨਾ ਚਾਹੀਦਾ ਹੈ। ਅਸੀਂ ਜਾਣਦੇ ਹਾਂ ਕਿ ਅਸੀਂ ਸਭ ਚੰਗੀ ਤਰ੍ਹਾਂ ਜਾਣਦੇ ਹਾਂ ਪਰ ਇਸ ਸਭ ਕੁਝ ਦੇ ਹੁੰਦਿਆਂ, ਜਾਣਦਿਆਂ, ਅਸੀਂ ਇਸ ਅਨੁਸਾਰ ਜੀਵਨ ਨਹੀਂ ਜੀਉਂਦੇ, ਇਹ ਹੀ ਸਾਡੇ ਲਈ ਇੱਕ ਅਸ਼ਾਂਤੀ ਦਾ ਕਾਰਣ ਬਣ ਜਾਂਦਾ ਹੈ। ਕੇਵਲ ਪਿਆਰ ਹੀ ਇੱਕ ਇਹੋ ਜਿਹੀ ਸ਼ਕਤੀ ਹੈ ਜਿਹੜੀ ਤੁਹਾਡੇ ਜੀਵਨ ਨੂੰ ਤੁਹਾਡੇ ਵਿਅਕਤੀਤਵ ਨੂੰ ਸਖਸ਼ੀਅਤ ਨੂੰ ਬਦਲ ਸਕਦੀ ਹੈ, ਕਮਜ਼ੋਰ ਮਨੁੱਖ ਕਿਸੇ ਨੂੰ ਪਿਆਰ ਕਰਨ ਦੇ ਸਮਰੱਥ ਹੀ ਨਹੀਂ, ਉਸ ਕੋਲ ਪਿਆਰ ਕਰਨ ਦੀ ਸਮਰਥਾ ਹੀ ਨਹੀਂ, ਕਿਉਂਕਿ ਉਹ ਕਮਜ਼ੋਰ ਹੈ, ਦੁਰਬਲ ਹੈ। ਪਿਆਰ ਤੁਹਾਡੇ ਅੰਦਰ ਦੀ ਉਹ ਸ਼ਕਤੀ ਹੈ ਸ਼ਕਤੀ ਦਾ ਸਰੋਤ ਹੈ ਜਿਹੜਾ ਅੰਦਰ ਦੀਆਂ ਸਾਰੀਆਂ ਨਕਾਰਤਮਕ ਭਾਵਨਾਵਾਂ ਨੂੰ ਸਕਾਰਤਮਕ ਬਣਾ ਸਕਦਾ ਹੈ, ਬਣਾ ਦਿੰਦਾ ਹੈ।



# ਸਿਹਤ ਰੱਖਿਆ ਗਿਆਨ

***ਵੈਦ ਮੇਘ ਨਾਥ ਸਿੱਧ (ਫਫੜੇ ਭਾਈਕੇ ਵਾਲੇ)***
***ਆਯੁਰਵੇਦ ਭੀਸ਼ਗ ਆਚਾਰੀਯ।***
***ਮੁੱਖ ਸੇਵਾਦਾਰ - ਸੰਤ ਗੋਬਿੰਦ ਦਾਸ***
***ਆਯੁਰਵੇਦ ਸੇਵਾ ਸੰਸਥਾ, ਧੂਰੀ।***
***ਮੋਬਾਈਲ ਨੰ. 98156-07803***

'ਆਤਮ ਮਾਰਗ' ਮਾਸਿਕ ਪੱਤ੍ਰਿਕਾ ਦੇ ਸੁਨੇਹੀ ਪਾਠਕਾਂ ਦੀ ਸੇਵਾ ਵਿੱਚ ਜੋ ਇਹ ਲੇਖ ਜਨਵਰੀ 2009 ਤੋਂ ਲਿਖੇ ਜਾ ਰਹੇ ਹਨ, ਮੈਨੂੰ ਇਹ ਅਨੁਭਵ ਹੋ ਰਿਹਾ ਹੈ ਕਿ ਮੇਰੀ ਕੋਈ ਵੀ ਸਮਰੱਥਾ ਨਹੀਂ, ਇਹ ਤਾਂ ਗੁਰੂ ਮਹਾਰਾਜ ਦੀ ਅਤੇ ਸੰਤ ਮਹਾਂਪੁਰਸ਼ਾਂ ਦੀ ਕ੍ਰਿਪਾ ਦ੍ਰਿਸ਼ਟੀ ਦੁਆਰਾ ਹੀ ਲਿਖੇ ਜਾ ਰਹੇ ਹਨ।

ਪ੍ਰਮਾਤਮਾ ਦੀ ਰਚੀ ਹੋਈ ਅਮੋਲਕ ਅਦਭੁੱਤ ਸ੍ਰਿਸ਼ਟੀ ਵਿੱਚੋਂ ਮਨੁੱਖਾ ਜਨਮ ਸਭ ਤੋਂ ਉੱਤਮ ਹੈ ਇਹ ਸਭ ਜੂਨੀਆਂ ਦਾ ਬਾਦਸ਼ਾਹ ਹੈ। ਦੁਨੀਆਂ ਵਿੱਚ ਬੇਅੰਤ ਪਦਾਰਥ ਹਨ ਇਨ੍ਹਾਂ ਪਦਾਰਥਾਂ ਦਾ ਸੁੱਖ ਭੋਗਣ ਲਈ ਤੰਦਰੁਸਤੀ ਅਤਿ ਜ਼ਰੂਰੀ ਹੈ, ਇਸ ਲਈ ਸਿਹਤ ਸੰਭਾਲ ਹਰ ਪ੍ਰਾਣੀ ਦਾ ਧਰਮ ਹੈ, ਆਯੁਰਵੇਦ ਦੇ ਵਿਦਵਾਨਾਂ, ਰਿਸ਼ੀਆਂ-ਮੁਨੀਆਂ ਅਤੇ ਮਹਾਂਪੁਰਸ਼ਾਂ ਦਾ ਤੰਦਰੁਸਤੀ ਲਈ ਸ਼ੁਭ ਉਪਦੇਸ਼ ਹੈ ਸੋ ਦਵਾਈਆਂ ਖਾਣ ਨਾਲੋਂ ਇੱਕ ਪ੍ਰਹੇਜ਼ ਚੰਗਾ।

ਸਵੇਰੇ ਸੂਰਜ ਚੜ੍ਹਨ ਤੋਂ ਪਹਿਲਾਂ (ਬ੍ਰਹਮ ਮਹੂਰਤ) ਵਿੱਚ ਉੱਠ ਕੇ ਪਾਣੀ ਪੀ ਕੇ ਤੁਰਨਾ ਫਿਰਨਾ ਜਾਂ ਦੌੜਨਾ ਚਾਹੀਦਾ ਹੈ, ਦਿਸ਼ਾ ਜਾਣ ਤੋਂ ਬਾਅਦ ਕਿੱਕਰ ਦੀ ਜਾਂ ਨਿੰਮ ਦੀ ਮੋਟੀ ਦਾਤਨ ਚੰਗੀ ਤਰ੍ਹਾਂ ਚਬਾ-ਚਬਾ ਕੇ ਕਰਨੀ ਚਾਹੀਦੀ ਹੈ ਜਾਂ ਸੇਂਧਾ ਨਮਕ ਬਰੀਕ ਪੀਸ ਕੇ ਸਰ੍ਹੋਂ ਦਾ ਤੇਲ ਵਿੱਚ ਮਿਲਾ ਕੇ ਦੰਦਾਂ, ਮਸੂੜਿਆਂ ਤੇ ਮਲ ਕੇ ਮੂੰਹ ਦੀ ਸਫਾਈ ਕਰਨੀ ਚਾਹੀਦੀ ਹੈ।

ਮੂੰਹ ਵਿੱਚ ਪਾਣੀ ਭਰ ਕੇ ਅੱਖਾਂ ਤੇ ਠੰਢੇ ਪਾਣੀ ਦੇ ਛਿੱਟੇ ਮਾਰਨ ਨਾਲ ਅੱਖਾਂ ਨਿਰੋਗ ਰਹਿੰਦੀਆਂ ਹਨ। ਇਸ਼ਨਾਨ ਉਪਰੰਤ ਸ਼ੁੱਧ ਵਸਤਰ ਪਹਿਨ ਕੇ ਮਨ ਦੀ ਇਕਾਗਰਤਾ ਨਾਲ ਪ੍ਰਭੂ ਸਿਮਰਨ ਕਰਨਾ ਅਤਿਅੰਤ ਸੁਖਦਾਈ ਹੈ, ਆਪਣੇ ਸਰੀਰ ਦੇ ਬਲ ਮੁਤਾਬਿਕ ਕੰਮ ਕਰਨਾ, ਚਿੱਤ ਖੁਸ਼ ਰੱਖਣਾ, ਭੋਜਨ ਭੁੱਖ ਲੱਗੀ ਤੋਂ ਹੀ ਚਿੱਥ-ਚਿੱਥ ਕੇ ਖਾਣਾ ਚਾਹੀਦਾ ਹੈ, ਤਾਂ ਕਿ ਦੰਦਾਂ ਦਾ ਕੰਮ ਆਂਤੜੀਆਂ ਨੂੰ ਨਾ ਕਰਨਾ ਪਵੇ ਨਹੀਂ ਤਾਂ ਆਂਤੜੀਆਂ ਰੋਗ ਗ੍ਰਸਤ ਹੋ ਜਾਂਦੀਆਂ ਹਨ ਜਿਵੇਂ ਕਿ ਪੇਟ ਗੈਸ, ਕਬਜ਼, ਬਦਹਜ਼ਮੀ, ਚੱਕਰ ਆਉਣੇ ਆਦਿ ਕਈ ਰੋਗ ਹੋ ਜਾਂਦੇ ਹਨ।

ਦੁੱਧ ਘਿਓ ਅਤੇ ਸ਼ਾਕਾਹਾਰੀ ਭੋਜਨ, ਤਾਜ਼ੀਆਂ ਹਰੀਆਂ ਸਬਜ਼ੀਆਂ, ਛਿਲਕੇ ਵਾਲੀਆਂ ਦਾਲਾਂ, ਕਣਕ ਤੇ ਛੋਲਿਆਂ ਦਾ ਸੇਵਨ ਸਿਹਤ ਲਈ ਲਾਭਕਾਰੀ ਹੈ। ਚਨੇ (ਛੋਲੇ) ਸਿਹਤ ਪ੍ਰੇਮੀਆਂ ਦੇ ਮਿੱਤਰ ਹਨ ਇਸ ਬਾਰੇ ਇਕ ਲੋਕ ਅਖਾਣ ਹੈ - ਖਾਏ ਚਨਾ ਰਹੇ ਬਨਾਂ।

ਜੇਕਰ ਛੋਲਿਆਂ ਨੂੰ ਛਿਲਕੇ ਸਮੇਤ ਕਿਸੇ ਤਰ੍ਹਾਂ ਵੀ ਖਾਧਾ ਜਾਵੇ ਬਹੁਤ ਚੰਗਾ ਹੈ ਇਸ ਨਾਲ ਕਬਜ਼ ਦੂਰ ਹੁੰਦੀ ਹੈ ਅਤੇ ਸਰੀਰ ਬਲਵਾਨ ਬਣਦਾ ਹੈ, ਭੁੱਜੇ ਹੋਏ ਛੋਲੇ ਸ਼ੂਗਰ ਦੇ ਮਰੀਜ਼ਾਂ ਲਈ ਅਤੀਅੰਤ ਲਾਭਕਾਰੀ ਹਨ। ਘੋੜੇ ਦੀ ਤਾਕਤ (horse power) ਛੋਲਿਆਂ ਦੇ ਗੁਣਾਂ ਦਾ ਪ੍ਰਮਾਣ ਹੈ।

ਜੋ ਖੁਰਾਕ ਅਸੀਂ ਖਾਂਦੇ ਹਾਂ ਉਸ ਵਿਚੋਂ ਬਾਕੀ ਤੱਤਾਂ ਤੋਂ ਇਲਾਵਾ ਸਰੀਰ ਵਿਚੋਂ, ਸੱਤ ਮੁੱਖ ਧਾਤੂਆਂ ਬਣਦੀਆ ਹਨ - ੧. ਰਸ ਧਾਤੂ ੨. ਰਕਤ ਧਾਤੂ ੩. ਮਾਸ ਧਾਤੂ ੪ ਮੇਦ ਧਾਤੂ ੫ ਅਸਥੀ ਧਾਤੂ (ਹੱਡੀ) ੬. ਮਜਾ ਧਾਤੂ (ਹੱਡੀਆਂ ਵਿੱਚ ਸਫੇਦ ਗਾੜ੍ਹਾ ਤਰਲ ਪਦਾਰਥ) ੭. ਸ਼ੁਕਰ ਧਾਤੂ (ਵੀਰਜ) ਇਨ੍ਹਾਂ ਸੱਤਾਂ ਧਾਤੂਆਂ ਦੁਆਰਾ ਹੀ ਸਰੀਰ ਦਾ ਵਿਕਾਸ ਹੁੰਦਾ ਹੈ ਇਨ੍ਹਾਂ ਧਾਤੂਆਂ ਨੂੰ ਬਣਾਉਣ ਲਈ ਆਂਤੜੀਆਂ, ਜਿਗਰ ਅਤੇ ਮਿਹਦੇ ਦਾ ਮੁੱਖ ਕੰਮ ਹੈ। ਤਲੀਆ, ਚਿਕਨੀਆ ਅਤੇ ਨਿੱਗਰ (ਅਰਬੀ, ਪੂਰੀ, ਜਲੇਬੀ ਆਦਿ) ਚੀਜ਼ਾਂ ਜ਼ਿਆਦਾ ਅਤੇ ਲਗਾਤਾਰ ਖਾਣ ਨਾਲ ਆਂਤੜੀਆਂ ਕਮਜ਼ੋਰ ਹੋ ਜਾਂਦੀਆਂ ਹਨ।

ਮਾਸਾਹਾਰੀ ਭੋਜਨ, ਚਿਕਨਾ ਤੇ ਨਿੱਗਰ ਹੋਣ ਕਾਰਣ ਸਿਹਤ ਲਈ ਅਤਿਅੰਤ ਹਾਨੀਕਾਰਕ ਸਾਬਤ ਹੁੰਦਾ ਹੈ ਇਹ ਅਨੇਕ ਰੋਗਾਂ ਨੂੰ ਸੱਦਾ ਦਿੰਦਾ ਹੈ।

ਜਿਵੇਂ ਕਿ ਮੋਟਾਪਾ, ਰਸੋਲੀਆਂ, ਕੈਂਸਰ, ਚਮੜੀ ਰੋਗ, ਬਲੱਡ ਪਰੈਸ਼ਰ, ਦਿਲ ਦੇ ਰੋਗ (ਹਾਰਟ ਅਟੈਕ ਆਦਿ) ਇਹ ਮੈਡੀਕਲ ਬੈਟਨਰੀ, ਸਰਕਲ ਦੁਆਰਾ ਜਾਣਿਆ ਗਿਆ ਹੈ ਅਤੇ ਮਾਸ ਆਹਾਰ ਕਰਨ ਵਾਲੇ ਵਿਅਕਤੀ ਤੇ 150 ਤੋਂ ਜ਼ਿਆਦਾ ਰੋਗ ਮਾਨਵ ਸਰੀਰ ਤੇ ਧਾਵਾ ਬੋਲਦੇ ਹਨ।

ਨਸ਼ੇ ਵੀ ਸਿਹਤ ਲਈ ਹਾਨੀ ਦਾ ਕਾਰਨ ਹਨ। ਵੈਸੇ ਤਾਂ ਮਾਦਿਕ ਨਸ਼ਾ ਕੋਈ ਵੀ ਚੰਗਾ ਨਹੀਂ ਹੈ ਪਰ ਸ਼ਰਾਬ ਦਾ ਨਸ਼ਾ ਸਭ ਨਸ਼ਿਆਂ ਦੀ ਮਾਂ ਅਤੇ ਮਨੁੱਖ ਦਾ ਸਭ ਤੋਂ ਵੱਡਾ ਵੈਰੀ ਹੈ। ਇਸ ਨਾਲ ਮਨੁੱਖੀ ਮਨ ਵਿੱਚ ਵਿਕਾਰ ਪੈਦਾ ਹੁੰਦੇ ਹਨ ਅਤੇ ਮੱਤ ਕਮਜ਼ੋਰ ਹੋ ਜਾਂਦੀ ਹੈ। ਇਸ ਬਾਰੇ ਸਰਵੋਤਮ ਧਰਮ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਵਿੱਤਰ ਫੁਰਮਾਨ ਹੈ -

***ਜਿਤੁ ਪੀਤੈ ਮਤਿ ਦੂਰਿ ਹੋਇ***
***ਬਰਲੁ ਪਵੈ ਵਿਚਿ ਆਇ ॥***
***ਆਪਣਾ ਪਰਾਇਆ ਨ ਪਛਾਣਈ***
***ਖਸਮਹੁ ਧਕੇ ਖਾਇ ॥***
***ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥***

***ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥***
***ਅੰਗ - ੫੫੪***

ਅਜੋਕੇ ਯੁੱਗ ਵਿੱਚ ਧੰਦੇ ਮਨੁੱਖ ਉੱਪਰ ਇੰਨੇ ਭਾਰੂ ਹੋ ਗਏ ਹਨ ਕਿ ਖਾਣਾ-ਪੀਣਾ ਭੁੱਖ ਨੂੰ ਧਿਆਨ ਵਿੱਚ ਰੱਖ ਕੇ ਨਹੀਂ ਕੀਤਾ ਜਾਂਦਾ, ਭੁੱਖ ਹੋਵੇ ਜਾਂ ਨਾ ਪਰ ਕੰਮ ਤੇ ਜਾਣ ਕਾਰਨ ਨਾਸਤਾ ਕਰ ਲਿਆ ਜਾਂਦਾ ਹੈ। ਬਿਨਾਂ ਭੁੱਖ ਤੋਂ ਖਾਧਾ ਸਵੇਰੇ ਭੋਜਨ ਅਨੇਕਾਂ ਰੋਗਾ ਦਾ ਕਾਰਨ ਬਣਦਾ ਹੈ ਜਿਵੇਂ - ਪੇਟ ਗੈਸ, ਤੇਜਾਬੀ ਮਾਦਾ (ਐਸ.ਡੀ.ਟੀ) ਚੱਕਰ, ਰੇਸ਼ਾ, ਨਜ਼ਲਾ, ਜ਼ੁਕਾਮ, ਸਿਰ ਦਰਦ, ਸੁਸਤੀ, ਜੋੜਾਂ ਦਾ ਦਰਦ, ਸ਼ੂਗਰ, ਬਲੱਡ ਪਰੈਸ਼ਰ ਆਦਿ। ਜੇ ਅਸੀਂ ਬਿਨਾਂ ਭੁੱਖ ਤੋਂ ਭੋਜਨ ਕਰਾਂਗੇ ਤਾਂ ਕਦੇ ਵੀ ਦਵਾਈਆਂ ਤੋਂ ਖਹਿੜਾ ਨਹੀਂ ਛੁੱਟੇਗਾ -

ਖਾ ਕੇ ਸੋਵੇ ਚਿਤ। ਵੈਦ ਬੁਲਾਵੇ ਨਿਤ।

ਭਾਵ - ਭੋਜਨ ਬਾਅਦ ਨਾ ਦੇਰ ਤੱਕ ਸਿੱਧਾ ਪੈਣਾ ਚਾਹੀਦਾ ਹੈ ਨਾ ਹੀ ਭੋਜਨ ਖਾ ਕੇ ਤੁਰੰਤ ਸੌਣਾ ਚਾਹੀਦਾ ਹੈ। ਖਾਣਾ ਖਾ ਕੇ ਤੇਜ਼ੀ ਨਾਲ ਚੱਲਣਾ, ਜਾਂ ਤੁਰੰਤ ਹੀ ਜ਼ੋਰ ਦਾ ਕੰਮ ਕਰਨਾ ਠੀਕ ਨਹੀਂ ਇਸ ਬਾਰੇ ਅਖਾਣ ਹੈ -

ਖਾਕਰ ਤੁਰੰਤ, ਚੱਲੀਏ ਕੋਸ।

ਮਰੀਏ ਆਪ, ਰੱਬ ਨੂੰ ਦੋਸ।

ਭਾਵ - ਖਾਣਾ ਖਾ ਕੇ ਤੁਰੰਤ ਤੇਜ਼ੀ ਨਾਲ ਨਹੀਂ ਚੱਲਣਾ ਚਾਹੀਦਾ ਬਲਕਿ ਲੱਗਭੱਗ 48 ਮਿੰਟ ਆਰਾਮ ਕਰਨਾ ਚਾਹੀਦਾ ਹੈ।

ਯਥਾ - ਭੋਜਨ ਕਰਕੇ ਪਰੇ ਉਤਾਨ।

ਆਨ ਸਵਾਸ ਤਾਂ ਕੋ ਪ੍ਰਮਾਣ।

ਸੋਲਹਿ ਵਾਇ, ਬੱਤੀਸ ਦਾਇ।

ਤਾਂ ਘਰ ਵੈਦ ਕਬਹੂੰ ਨਾਹਿ ਜਾਇ।

ਭਾਵ - ਭੋਜਨ ਤੋਂ ਬਾਅਦ ਸਿੱਧਾ ਪੈ ਕੇ ਲੰਬੇ-ਲੰਬੇ 8 ਸਾਹ ਲਵੇ, ਫਿਰ ਖੱਬੇ ਪਾਸੇ ਪੈ ਕੇ 16 ਸਾਹ ਲਵੇ ਫਿਰ ਸੱਜੇ ਪਾਸੇ ਪੈ ਕੇ 32 ਸਾਹ ਲਵੇ। ਇਸ ਨਿਯਮ ਦਾ ਪਾਲਣ ਕਰਨ ਨਾਲ ਚਿਕਿਤਸਕ ਦੀ ਜ਼ਰੂਰਤ ਨਹੀਂ ਪੈਂਦੀ।

ਰੋਗਾਂ ਦੇ ਕਾਰਣ - ਮਿੱਥਿਆ ਆਹਾਰ, ਵਿਵਹਾਰ, ਕਰਨ ਨਾਲ ਸਰੀਰ ਨੂੰ ਅਨੇਕ ਤਰ੍ਹਾਂ ਦੇ ਨਾ ਟੁੱਟਣ ਵਾਲੇ ਸਰੀਰਕ ਅਤੇ ਮਾਨਸਿਕ ਰੋਗ ਹੋ ਜਾਂਦੇ ਹਨ। ਇਸ ਲਈ ਇਨ੍ਹਾਂ ਬਾਰੇ ਪ੍ਰਕਿਰਿਆਵਾਂ ਜਾਨਣਾ ਵੀ ਅਤਿ ਜ਼ਰੂਰੀ ਹੈ।

ਮਿੱਥਿਆ ਆਹਾਰ ਕੀ ਹੈ - ਬੇ ਬਕਤ ਤੇ ਲੋੜ ਤੋਂ ਜ਼ਿਆਦਾ ਖਾਂਣਾ ਅਸਾਤਮ ਭੋਜਨ (ਨਿੱਗਰ, ਚਿਕਨਾ, ਤਲਿਆ) ਖਾਣਾ।

ਵਿਰੁੱਧ ਭੋਜਨ - ਜਿਵੇਂ ਕਿ ਸ਼ਰਾਬ, ਮਾਸ, ਮੱਛੀ, ਖਰਬੂਜਾ ਖਾ ਕੇ ਦੁੱਧ ਪੀਣਾ, ਅੰਬ ਖਾ ਕੇ ਕਾਜ਼ੀ ਆਦਿ ਖਟਿਆਈ ਦਾ ਪੀਣਾ, ਭੁੱਖ ਤੋਂ ਬਿਨ੍ਹਾਂ ਜਾਂ ਬਾਰ-ਬਾਰ ਖਾਣਾ, ਰਾਤ ਸਮੇਂ ਦਹੀ ਤੇ ਮੂਲੀ ਦਾ ਖਾਣਾ, ਗੱਲਾਂ ਕਰਦੇ ਜਾਂ ਟੀ.ਵੀ ਆਦਿ ਦੇਖਦੇ ਹੋਏ ਬੇ-ਧਿਆਨ ਹੋ ਕੇ ਭੋਜਨ ਕਰਨਾ, ਬਿਨ੍ਹਾਂ ਚਿੱਥੇ ਭੋਜਨ ਕਰਨਾ, ਖਾਣਾ ਖਾ ਕੇ ਵਿਖਮ ਆਸਣ, (ਟੇਢਾ ਮੇਢਾ) ਹੋਣਾ, ਭੋਜਨ ਖਾ ਕੇ ਜ਼ੋਰ ਦਾ ਕੰਮ ਕਰਨਾ ਤਲੇ ਤੇ ਚਿਕਣੇ ਭੋਜਨ ਖਾਣ ਤੋਂ ਬਾਅਦ ਜ਼ਿਆਦਾ ਠੰਢਾ ਪੀਣਾ ਆਦਿ ਨੂੰ ਮਿੱਥਿਆ ਆਹਾਰ ਕਿਹਾ ਜਾਂਦਾ ਹੈ।

ਮਿੱਥਿਆ ਵਿਹਾਰ ਕੀ ਹੈ - ਆਪਣੀ ਸਮਰੱਥਾ (ਸਰੀਰਕ, ਮਾਨਸਿਕ ਅਤੇ ਆਰਥਿਕ) ਤੋਂ ਜ਼ਿਆਦਾ ਕੰਮ ਕਰਨਾ, ਸੁਭਾਵਿਕ ਆਏ ਸਰੀਰ ਦੇ ਵੇਗਾਂ ਨੂੰ ਰੋਕਣਾ, ਜਿਵੇਂ ਭੁੱਖ, ਪਿਆਸ, ਨੀਂਦ, ਡਕਾਰ, ਛਿੱਕ, ਉਬਾਸੀ, ਹਾਂਸੀ, ਰੋਣਾ, ਉਲਟੀ ਮਲ-ਮੂਤਰ ਅਤੇ ਉਪਾਨ ਵਾਯੂ ਆਦਿ।

ਜ਼ਿਆਦਾ ਸਮਾਂ ਧੁੱਪ ਜਾਂ ਸਰਦੀ ਵਿੱਚ ਰਹਿਣਾ, ਭਖੇ ਹੋਏ ਸਰੀਰ ਜ਼ਿਆਦਾ ਗਰਮੀ ਵਿੱਚੋਂ ਆ ਕੇ ਇੱਕ ਦਮ ਠੰਢੀ ਹਵਾ ਜਾਂ ਠੰਢਾ ਪੀਣਾ। ਕਿਸੇ ਵਾਈਕਲ ਨੂੰ ਤੇਜ਼ ਰਫਤਾਰ, ਅੰਧਾ ਧੁੰਦ ਤੇ ਬੇ-ਧਿਆਨ ਨਾਲ ਚਲਾਉਣਾ ਜਾਂ ਬੇ-ਧਿਆਨੀ ਨਾਲ ਤੁਰਨਾ, ਨਿੰਦਿਆ ਕਰਨੀ, ਫਿੱਕਾ ਬੋਲਣਾ, ਬੇਦੋਸ਼ਾਂ ਨੂੰ ਮਾਰਨਾ, ਭਰੂਣ ਹੱਤਿਆ (ਕੰਨਿਆ ਕਤਲ) ਆਇਬ ਕਰਨਾ, ਮਹਾਂਪੁਰਖਾਂ ਦੀ ਨਿੰਦਿਆ ਕਰਨੀ ਅਤੇ ਬਜ਼ੁਰਗਾਂ ਦਾ ਅਨਾਦਰ ਕਰਨਾ, ਕਿਸੇ ਦਾ ਦਿਲ ਦੁਖਾਉਣਾ ਸਭ ਮਿੱਥਿਆ ਵਿਹਾਰ ਹੈ। ਮਿੱਥਿਆ ਆਹਾਰ ਅਤੇ ਮਿੱਥਿਆ ਵਿਹਾਰ ਕਰਨ ਵਾਲੇ ਹਮੇਸ਼ਾ ਮਾਨਸਿਕ ਤੇ ਸਰੀਰਕ ਰੋਗਾਂ ਦੇ ਸ਼ਿਕਾਰ ਹੁੰਦੇ ਹਨ।

ਘਰੇਲੂ ਇਲਾਜ - ਖ਼ੂਨੀ ਬਵਾਸੀਰ - ਕਾਲੇ ਤਿਲ 3 ਗ੍ਰਾਮ, ਮਿਸਰੀ 3 ਗ੍ਰਾਮ, ਮੱਖਣ 10 ਗ੍ਰਾਮ ਸਵੇਰੇ ਖਾਲੀ ਪੇਟ ਲਵੋ। ਲਾਲ ਮਿਰਚ ਤੇ ਗਰਮ ਚੀਜ਼ਾਂ ਤੋਂ ਪਰਹੇਜ਼ ਰੱਖੋ।

ਖ਼ੂਨ ਦੀ ਉਲਟੀ - ਤਾਜ਼ਾ ਹਰਾ ਧਨੀਆਂ 20 ਗ੍ਰਾਮ, ਰਗੜ ਕੇ ਕੱਪੜੇ ਨਾਲ ਨਚੋੜ ਕੇ ਬਰਾਬਰ ਪਾਣੀ ਮਿਲਾ ਕੇ ਪਿਲਾਉਣ ਨਾਲ ਖ਼ੂਨ ਦੀ ਉਲਟੀ ਹਟ ਜਾਂਦੀ ਹੈ ਤੇ ਇੱਕ-ਇੱਕ ਚਮਚਾ ਪਿਲਾਉਣ ਨਾਲ ਹਰ ਤਰ੍ਹਾਂ ਦੀ ਉਲਟੀ ਹਟ ਜਾਂਦੀ ਹੈ।

ਪੇਟ ਗੈਸ ਤੇ ਦਰਦ - ਸੁੱਕਾ ਧਨੀਆ, ਪੀਪਲ (ਮਘ), ਮਿੱਠਾ ਸੋਡਾ ਬਰਾਬਰ ਲੈ ਕੇ ਰਗੜ ਕੇ ਚੂਰਨ ਬਣਾ ਲਵੋ, ਅੱਧਾ-ਅੱਧਾ ਚਮਚ ਗਰਮ ਪਾਣੀ ਨਾਲ ਦਿਨ ਵਿੱਚ ਦੋ ਵਾਰ ਲਵੋ।

ਖ਼ੂਨ ਵਾਲੇ ਦਸਤ - ਧਨੀਆਂ, ਸੌਂਫ, ਬਿਲਗਿਰੀ 20-20 ਗ੍ਰਾਮ ਮਿਸਰੀ 50 ਗ੍ਰਾਮ ਰਗੜ ਕੇ ਛਾਣ ਲਵੋ, ਖੁਰਾਕ 5 ਗ੍ਰਾਮ ਦਿਨ ਵਿੱਚ ਤਿੰਨ ਵਾਰ ਪਾਣੀ ਨਾਲ ਲੈਣ ਨਾਲ ਖ਼ੂਨ ਵਾਲੇ ਦਸਤ ਹਟ ਜਾਂਦੇ ਹਨ।

ਗਰਭਵਤੀ ਦੀ ਉਲਟੀ ਤੇ ਜੀ ਕੱਚਾ ਹੋਣਾ ਭੁੱਖ ਨਾ ਲੱਗਣੀ - ਸੁੱਕਾ ਧਨੀਆਂ ਰਗੜ ਕੇ ਬਰਾਬਰ ਮਿਸਰੀ ਮਿਲਾ ਕੇ ਦਿਨ ਵਿੱਚ ਦੋ ਵਾਰੀ ਪਾਣੀ ਨਾਲ ਲੈਣ ਨਾਲ ਲਾਭ ਹੁੰਦਾ ਹੈ।

ਮੂੰਹ ਦੇ ਛਾਲੇ, ਮੂੰਹ ਪੱਕਣਾ, ਮੂੰਹ ਦੀ ਦੁਰਗੰਧ - ਸੁੱਕਾ ਧਨੀਆਂ, ਸਫੈਦ ਕਥਾ, ਜ਼ੀਰਾ ਸਭ ਨੂੰ ਕੁੱਟ ਕੇ ਦਿਨ ਵਿੱਚ ਕਈ ਵਾਰ ਚੱਬ-ਚੱਬ ਕੇ ਥੁੱਕੋ।

ਬਿਸਤਰੇ ਤੇ ਬੱਚੇ ਦਾ ਪਿਸ਼ਾਬ ਨਿਕਲਣਾ - ਕਾਲੇ ਤਿਲ 100 ਗ੍ਰਾਮ, ਖਸਖਸ 50 ਗ੍ਰਾਮ, ਮਿਸਰੀ 100 ਗ੍ਰਾਮ ਤਿੰਨਾਂ ਨੂੰ ਮਿਲਾ ਕੇ ਚੂਰਨ ਕਰਕੇ ਰੱਖੋ, ਖੁਰਾਕ ਦੋ-ਤਿੰਨ ਗ੍ਰਾਮ ਰਾਤ ਨੂੰ ਪਾਣੀ ਨਾਲ ਲਵੋ।

ਕੰਨ ਦਰਦ - ਸਰ੍ਹੋਂ ਦੇ ਤੇਲ ਵਿੱਚ ਲਸਣ ਫੂਕ ਕੇ ਦੋ-ਦੋ ਬੂੰਦਾਂ ਕੰਨ ਵਿੱਚ ਪਾਓ ਕੰਨ ਦਰਦ ਹੱਟ ਜਾਂਦਾ ਹੈ। ਦੇਸੀ ਅੱਕ ਦਾ ਪੀਲਾ ਪੱਤਾ ਸਰ੍ਹੋਂ ਦੇ ਤੇਲ ਨਾਲ ਚੋਪੜ ਕੇ ਗਰਮ ਕਰਕੇ ਪਾਣੀ ਨਿਚੋੜ ਲਵੋ ਕੰਨ ਵਿੱਚ ਦੋ-ਦੋ ਬੂੰਦਾਂ ਪਾਓ।

ਜ਼ਿਆਦਾ ਡਕਾਰ ਆਉਣੇ - ਸੁੱਕਾ ਧਨੀਆਂ ਤਿੰਨ ਹਿੱਸੇ, ਲੌਂਗ ਇੱਕ ਹਿੱਸਾ ਤਵੇ ਤੇ ਸਾੜ ਕੇ ਅੱਧੇ ਤੋਂ ਇੱਕ ਗ੍ਰਾਮ ਖਾਣ ਨਾਲ ਲਾਭ ਹੁੰਦਾ ਹੈ।

ਟਮਾਟਰ ਸਿਹਤ ਲਈ ਵਰਦਾਨ - ਚਿਕਿਤਸਾ ਪਲਵ ਵਿਚੋਂ - ਟਮਾਟਰ ਪੱਕਿਆ ਹੋਇਆ ਲਾਲ ਹੋ ਜਾਂਦਾ ਹੈ। ਟਮਾਟਰ, ਰਸੀਲਾ ਰਸ ਵਾਲਾ ਹੁੰਦਾ ਹੈ, ਕੱਚੇਪਣ ਵਿੱਚ ਰੰਗ ਹਰਾ ਹੁੰਦਾ ਹੈ। ਇਹ ਸੁਆਦ ਤੇ ਭੁੱਖ ਲਾਉਣ ਵਾਲਾ ਹੈ ਇਸ ਨੂੰ ਸਭ ਤਰ੍ਹਾਂ ਦੇ ਲੋਕ ਪਸੰਦ ਕਰਦੇ ਹਨ, ਕਿਉਂਕਿ ਇਹ ਦੇਖਣ ਵਿੱਚ ਬਹੁਤ ਸੋਹਣਾ ਲਗਦਾ ਹੈ। ਟਮਾਟਰ ਦੇ ਲਗਾਤਾਰ ਵਰਤਣ ਨਾਲ ਖੂਨ ਸਾਫ ਹੋ ਕੇ ਸਰੀਰ ਵਿਚੋਂ ਖੂਨ ਵਧਦਾ ਹੈ। ਟਮਾਟਰ ਦੀ ਉਤਪਤੀ ਸਾਰੇ ਦੇਸ਼ਾਂ ਵਿੱਚ ਵਿਆਪਕ ਹੈ ਇਹ ਹਰ ਥਾਂ ਪ੍ਰਾਪਤ ਹੁੰਦਾ ਹੈ। ਇਹ ਦੁਨੀਆਂ ਭਰ ਵਿੱਚ ਹਰਮਨ ਪਿਆਰਾ ਹੋ ਗਿਆ ਹੈ ਇਸ ਵਿੱਚੋਂ ਪੋਸਟਿਕ ਤੱਤ ਭਰਪੂਰ ਹੁੰਦੇ ਹਨ। ਇਹ ਭੋਜਨ ਵਿੱਚ ਸਲਾਦ, ਸਬਜ਼ੀ, ਚਟਨੀ ਵਿੱਚ ਆਮ ਵਰਤਿਆ ਜਾਂਦਾ ਹੈ ਇਸ ਵਿੱਚ ਵਿਟਾਮਿਨ ਏ-ਬੀ ਤੇ ਸੀ ਦੀ ਮਾਤਰਾ ਕਾਫੀ ਹੈ ਇਸ ਨੂੰ ਹਿੰਦੀ ਵਿੱਚ ਟਮਾਟਰ ਅਤੇ ਅੰਗਰੇਜ਼ੀ ਵਿੱਚ ਟਿਮੈਟੋ ਕਹਿੰਦੇ ਹਨ ਵਿਗਿਆਨੀਆਂ ਨੇ ਦੱਸਿਆ ਹੈ ਇਸਦੇ ਸੌ ਗ੍ਰਾਮ ਵਿੱਚੋਂ 9% ਪ੍ਰੋਟੀਨ, 2% ਚਿਕਨਾਈ, 3-4% ਕਾਰਬੋਹਾਈਡਰੇਟ, 84 ਮਿਲੀਗ੍ਰਾਮ ਕੈਲਸ਼ੀਅਮ, 20 ਮਿਲੀਗ੍ਰਾਮ ਫਾਸਫੋਰਸ, 84 ਮਿਲੀਗ੍ਰਾਮ ਆਇਰਨ ਅਤੇ 20 ਕੈਲੋਰੀ ਤਕ ਊਰਜਾ ਪ੍ਰਾਪਤ ਹੁੰਦੀ ਹੈ, ਫਲਾਂ ਦੇ ਮਾਹਿਰਾਂ ਦਾ ਮੰਨਣਾ ਹੈ ਕਿ ਕੱਚੇ ਟਮਾਟਰ ਦੀ ਬਿਜਾਏ ਪੱਕੇ ਟਮਾਟਰ ਵਿਚੋਂ ਲਾਈਕੋ ਪੀਨ ਸਮਕ ਕੈਰੋ ਟੀਨ ਦੀ ਮਾਤਰਾ ਜ਼ਿਆਦਾ ਹੁੰਦੀ ਹੈ ਜੋ ਕਈ ਰੋਗਾਂ ਤੋਂ ਸਰੀਰ ਨੂੰ ਬਚਾਉਂਦਾ ਹੈ ਇਸ ਵਿੱਚ ਲਾਈਕੋਪੀਨ ਤੱਤ ਹੋਣ ਕਰਕੇ ਕੈਂਸਰ ਨੂੰ ਰੋਕਣ ਦੀ ਸਮਰੱਥਾ ਰਖਦਾ ਹੈ ਇਸ ਦੇ ਸੇਵਨ ਨਾਲ ਸਰੀਰ ਵਿੱਚੋਂ ਖੂਨ ਦੇ ਸਫੈਦ ਕਣ ਘੱਟ ਕੇ ਲਾਲ ਕਣ ਬਣਦੇ ਹਨ। ਟਮਾਟਰ ਦੇ ਲਗਾਤਾਰ ਸੇਵਨ ਕਰਨ ਨਾਲ ਹੋਰ ਵੀ ਬਿਮਾਰੀਆਂ ਤੋਂ ਬਚਾਅ ਰਹਿੰਦਾ ਹੈ ਅਤੇ ਖੂਨ ਸ਼ੁੱਧ ਬਣਦਾ ਹੈ ਇਸ ਵਿੱਚ ਥੋੜ੍ਹਾ ਜਿਹਾ ਤੇਜ਼ਾਬੀ ਅੰਸ ਵੀ ਹੁੰਦਾ ਹੈ ਮਿਹਦੇ ਦੇ ਵਿਸ਼ੈਲੇ ਤੱਤਾਂ ਨੂੰ ਬਾਹਰ ਕੱਢਦਾ ਹੈ ਇਸਦੀ ਵਰਤੋਂ ਨਾਲ ਪੇਟ ਦੇ ਰੋਗਾਂ ਤੋਂ

ਬਚਿਆ ਜਾ ਸਕਦਾ ਹੈ, ਇਸ ਨਾਲ ਪਾਚਣ ਸ਼ਕਤੀ ਵਧਦੀ ਹੈ ਤੇ ਕਬਜ਼ ਨਹੀਂ ਰਹਿੰਦੀ, ਆਂਤੜੀਆਂ ਵੀ ਤਾਕਤਵਰ ਹੁੰਦੀਆਂ ਹਨ ਜੇਕਰ 50 ਗ੍ਰਾਮ ਟਮਾਟਰ ਨਿੱਤ ਵਰਤਿਆ ਜਾਵੇ ਤਾਂ ਕਬਜ਼ ਤੋਂ ਬਚਿਆ ਜਾ ਸਕਦਾ ਹੈ। ਚਮੜੀ ਦੇ ਰੋਗਾਂ ਤੋਂ ਬਚਾਉ ਰਹਿੰਦਾ ਹੈ। ਹਰ ਰੋਜ਼ ਨਾਸ਼ਤੇ ਵਕਤ ਇੱਕ ਗਿਲਾਸ ਟਮਾਟਰ ਦੇ ਰਸ ਵਿਚੋਂ ਇੱਕ-ਦੋ ਚਮਚ ਸ਼ਹਿਦ ਦੇ ਮਿਲਾ ਕੇ ਪੀਣ ਨਾਲ ਜਿਗਰ (ਲੀਵਰ) ਅਤੇ ਫੇਫੜਿਆਂ ਨੂੰ ਤਾਕਤ ਮਿਲਦੀ ਹੈ ਯਾਦਦਾਸ਼ਤ ਵਿੱਚ ਵਾਧਾ ਹੁੰਦਾ ਹੈ, ਚਿਹਰਾ ਲਾਲ ਹੋ ਜਾਂਦਾ ਹੈ। ਅਜੋਕੇ ਯੁੱਗ ਵਿੱਚ ਮੋਟਾਪਾ ਇੱਕ ਭਿਆਨਕ ਰੋਗ ਹੈ ਇਸ ਦਾ ਲਾਭ ਕੋਈ ਨਹੀਂ, ਹਾਨੀ ਹੀ ਹਾਨੀ ਹੈ ਇਸ ਨਾਲ ਬਲੱਡ ਪਰੈਸ਼ਰ, ਮਧੂਮੇਹ, ਸ਼ੂਗਰ, ਦਮਾ, ਦਿਲ ਤੇ ਫੇਫੜਿਆਂ ਤੇ ਦਬਾਓ ਪੈਣਾ, ਚੱਲਣ-ਫਿਰਨ ਵਿੱਚ ਦਿੱਕਤ ਆਉਣੀ ਆਦਿ ਰੋਗ ਹੋ ਸਕਦੇ ਹਨ। ਟਮਾਟਰ, ਨਿੰਬੂ, ਸੇਂਧਾ ਨਮਕ ਪਿਆਜ਼ ਆਦਿ ਖਾਣ ਨਾਲ ਵਧੀ ਹੋਈ ਚਰਬੀ ਘਟਦੀ ਹੈ। ਇਸ ਤਰ੍ਹਾਂ ਲਗਾਤਾਰ ਵਰਤਣ ਨਾਲ ਸਰੀਰ ਪਹਿਲਾਂ ਦੀ ਤਰ੍ਹਾਂ ਹੋ ਜਾਂਦਾ ਹੈ। ਚੁਸਤੀ-ਫੁਰਤੀ ਵਧਦੀ ਹੈ ਇਸ ਨਾਲ ਯੋਗ ਆਸਣ, ਸਰੀਰਕ ਮਿਹਨਤ ਵੀ ਕਰਨੀ ਲਾਭਕਾਰੀ ਹੈ ਇਸ ਵਿਚੋਂ ਕੈਲਸ਼ੀਅਮ ਦੀ ਮਾਤਰਾ ਹੋਣ ਕਰਕੇ ਹੱਡੀਆ ਮਜ਼ਬੂਤ ਹੁੰਦੀਆਂ ਹਨ। ਟਮਾਟਰ ਵਰਤਣ ਨਾਲ ਲਾਭ ਹੀ ਲਾਭ ਹਨ ਹਾਨੀ ਕੋਈ ਨਹੀਂ।

ਨੋਟ - ਟਮਾਟਰ ਦਾ ਉਪਰ ਵਾਲਾ ਸਖਤ ਭਾਗ (ਛਿਲਕਾ) ਉਤਾਰ ਕੇ ਖਾਣਾ ਚਾਹੀਦਾ ਹੈ ਉਪਰੋਕਤ ਸਾਰੀਆਂ ਗੱਲਾਂ ਤੰਦਰੁਸਤੀ ਦਾ ਉਧਾਰ ਹਨ ਜੇਕਰ ਅਸੀਂ ਆਪਣੇ ਆਹਾਰ-ਵਿਵਹਾਰ ਨੂੰ ਇਨ੍ਹਾਂ ਗੱਲਾਂ ਅਨੁਸਾਰ ਢਾਲ ਲਈਏ ਤਾਂ ਅਸੀਂ ਨਿਸ਼ਚਿਤ ਰੂਪ ਵਿੱਚ ਤੰਦਰੁਸਤ ਰਹਿ ਸਕਦੇ ਹਾਂ।

ਉਮੀਦ ਹੈ ਕਿ ਸਾਡੇ ਪਾਠਕ ਦੇ ਇਸ ਲੇਖ ਅਨੁਸਾਰ ਚੰਗੀਆਂ ਗੱਲਾਂ ਨੂੰ ਅਪਨਾਉਣਗੇ ਅਤੇ ਮਾੜੀਆਂ ਗੱਲਾਂ ਦਾ ਤਿਆਗ ਕਰਕੇ ਤੰਦਰੁਸਤ ਜ਼ਿੰਦਗੀ ਜੀਉਣ ਦੀ ਜਾਂਚ ਸਿਖਣਗੇ।

ਜ਼ਿੰਦਗੀ ਦੇ ਸੁੱਖ ਭੋਗਣ ਅਤੇ ਆਤਮਿਕ ਸ਼ਾਂਤੀ ਲਈ ਆਤਮ-ਮਾਰਗ ਮਾਸਿਕ ਪੱਤ੍ਰਿਕਾ ਆਪ ਪੜ੍ਹੋ ਅਤੇ ਹੋਰਾਂ ਨੂੰ ਪੜ੍ਹਾਉਣ ਦੀ ਸੇਵਾ ਕਰੋ ਜੀ।



**ਰਤਵਾੜਾ ਸਾਹਿਬ ਵਿਖੇ ਮਹਾਂਪੁਰਸ਼ਾਂ ਦੇ ਸਤਿਸੰਗ ਪ੍ਰੋਗਰਾਮ ਸਬੰਧੀ**

**ਐਤਵਾਰ - 02, 09, 16, 23, 30** ਅਗਸਤ
**(ਦਿਨ ਦੇ ਸਮੇਂ** 1.00 **ਵਜੇ ਤੋਂ** 4.00 **ਵਜੇ ਤੱਕ)**

**ਸੰਗਰਾਂਦ** - 16 ਅਗਸਤ, ਦਿਨ ਐਤਵਾਰ
**(ਦਿਨ ਦੇ ਸਮੇਂ** 1.00 **ਵਜੇ ਤੋਂ** 4.00 **ਵਜੇ ਤੱਕ)**

**ਪੂਰਨਮਾਸ਼ੀ** - 5 ਅਗਸਤ, ਦਿਨ ਬੁੱਧਵਾਰ
**(ਸਮਾਂ - ਸ਼ਾਮ 7.00 ਵਜੇ ਤੋਂ ਰੈਣ ਸਬਾਈ ਕੀਰਤਨ)**

**ਜਰੂਰੀ ਸੂਚਨਾ** - ਹਰ ਪੂਰਨਮਾਸ਼ੀ ਤੇ ਅੱਧੀ ਭੇਟਾ ਨਾਲ ਆਤਮ ਮਾਰਗ ਮੈਗਜੀਨ ਦੇ ਸਲਾਨਾ ਮੈਂਬਰ ਬਣਾਏ ਜਾਂਦੇ ਹਨ ਅਤੇ ਦਰਗਾਹੀ ਪ੍ਰਸ਼ਾਦ ਆਯੁਰਵੈਦਿਕ ਖੀਰ ਹਰ ਇਕ ਪੂਰਨਮਾਸ਼ੀ ਨੂੰ ਰਾਤ **1.00** ਵਜੇ ਰਤਵਾੜਾ ਸਾਹਿਬ ਵਿਖੇ ਵਰਤਾਈ ਜਾਂਦੀ ਹੈ।

**ਅੰਮ੍ਰਿਤ ਸੰਚਾਰ - ਹਰੇਕ ਪੂਰਨਮਾਸ਼ੀ ਨੂੰ ਗੁਰਦਵਾਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ ਵਿਖੇ ਰਾਤ ਨੂੰ** 9.00 **ਵਜੇ ਹੁੰਦਾ ਹੈ।**

## ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ

ਦੇ ਬਾਨੀ ਸੰਤ ਬਾਬਾ ਵਰਿਆਮ ਸਿੰਘ ਜੀ ਵੱਲੋਂ ਲਿਖਤ ਅਤੇ ਪ੍ਰਕਾਸ਼ਿਤ ਪੁਸਤਕਾਂ

| | | *ਪੰਜਾਬੀ* | *ਹਿੰਦੀ* |
|---|---|---|---|
| 1. | ਸੁਰਤਿ ਸਬਦਿ ਮਾਰਗ | 50/ | 70/- |
| 2. | ਕਿਵ ਕੂੜੈ ਤੁਟੈ ਪਾਲਿ | 40/- | 35/- |
| 3. | ਬਾਤ ਅਗੰਮ ਕੀ -ਸੱਤ ਭਾਗਾਂ ਵਿਚ | 155/- | 235/- |
| 4. | ਕਿਵ ਸਚਿਆਰਾ ਹੋਈਐ -੧ | 30/- | 35/- |
| 5. | ਕਿਵ ਸਚਿਆਰਾ ਹੋਈਐ -੨ | 60/- | 65/- |
| 6. | ਕਿਵ ਸਚਿਆਰਾ ਹੋਈਐ - ੩ | 100/- | 100/- |
| 7. | ਹੋਵੈ ਅਨੰਦੁ ਘਣਾ | 25/- | 30/- |
| 8. | ਚਉਥੈ ਪਹਰਿ ਸਬਾਹ ਕੈ | 55/- | 60/- |
| 9. | ਸੁਰਤਿਆਂ ਉਪਜੈ ਚਾਉ | 40/- | 40/- |
| 10. | ਬਾਬਾਣੀਆਂ ਕਹਾਣੀਆਂ | 50/- | 50/- |
| 11. | ਸਰਬ ਪ੍ਰਿਅ ਗੁਰੂ ਗੋਬਿੰਦ ਸਿੰਘ | 10/- | 10/- |
| 12. | ਅੰਮ੍ਰਿਤ ਫੁਹਾਰ | 10/- | 10/- |
| 13. | ਅਗੰਮ ਅਗੋਚਰ ਦਾ ਮਾਰਗ | 60/- | 70/- |
| 14. | ਪੁਰਾਤਨ ਟੀਕਾ - ਜਪੁਜੀ ਸਾਹਿਬ | 10/- | 15/- |
| 15. | ਅਮਰ ਜੋਤਾਂ | 15/- | 15/- |
| 1੬. | ਹਿਮਾਲੀਆ ਦੇ ਸੰਤਾਂ ਦੇ ਸੰਗ ਨਿਵਾਸ | 100/- | |
| 18. | ਅਮਰ ਗਾਥਾ | 100/- | 100/- |
| 19. | ਧਰਮ ਯੁਧ ਕੇ ਚਾਇ | 50/- | |
| 20. | ਪਵਿਤਰ ਪੈਂਡਾ | 30/- | |
| 21. | ਭਗਤ ਪ੍ਰਹਿਲਾਦ | 10/- | 10/- |
| 22. | ਵੈਸਾਖੀ | 10/- | |
| 23. | ਰਾਜ ਯੋਗ | 40/- | |
| 24. | ਸਾਜਨ ਚਲੇ ਪਿਆਰਿਆ | 10/- | 10/- |
| 25. | ਅਬਿਨਾਸੀ ਜੋਤ ਭਾਗ-1 | 90/- | |
| 26. | ਅਬਿਨਾਸੀ ਜੋਤ ਭਾਗ-2 | 90/- | |
| 27. | ਰੂਹਾਨੀ ਗੁਲਦਸਤਾ -1 | 60/- | |
| 28. | ਰੂਹਾਨੀ ਗੁਲਦਸਤਾ - 2 | 60/- | |
| 29. | ਸੰਤ ਤੁਮਾਰੇ ਤੁਮਰੇ ਪ੍ਰੀਤਮ | 50/- | |
| 30. | ਅੰਮ੍ਰਿਤ ਬਚਨ ਸਾਧ ਕੀ ਬਾਣੀ | 80/- | |
| 31. | ਗੁਰੂ ਅਮਰਦਾਸ ਪਰਸੀਐ | 50/- | |
| 32. | ਭਗਵਤ ਗੀਤਾ.............। | 100/- | |
| 33. | ਅਨੰਦਮਈ ਜੀਵਨ ਜਾਚ | 50/- | |
| 34. | ਪੱਤਰਕਾਰ ਦੇ ਪ੍ਰਸ਼ਨ? ਮਹਾਂਪੁਰਸ਼ਾਂ ਵਲੋਂ ਉਤਰ | 25/- | |
| 35. | ਅਨੁਭਵੀ ਪ੍ਰਵਚਨ | 50/- | |
| 36. | ਰਿਸ਼ੀਆਂ ਮੁਨੀਆਂ ਦਾ ਬ੍ਰਹਮਗਿਆਨ | 35/- | |
| 37. | ਅੰਦਰਲੀ ਖੋਜ | 130/- | |
| 38. | ਸਿਮਰਤ ਕਹਾਂ ਨਹੀਂ | 135/- | |
| ੩9. | ਰੂਹਾਨੀ ਪ੍ਰਵਚਨ | 35/- | |
| 40. | 'ਸੇਵਾ ਸਿਮਰਨ ਜੁਗਤੀਆਂ' | 160/- | |
| 41. | 'ਮਾਨੁੱਖ ਤਨ ਦਾ ਪ੍ਰਯੋਜਨ' | 150/- | |
| 42. | 'ਯੋਗਾ ਉਪਰ ਲੈਕਚਰ', | 30/- | |
| 43. | 'ਕਰਮ ਬੰਧਨ ਤੋਂ ਮੁਕਤੀ' :- | 30/- | |

| | **English Version** | **Price** |
|---|---|---|
| 1. | Baisakhi | Rs. 5/- |
| 2. | How Rend The Veil of Untruth | Rs. 70/- |
| 3. | Discourses on the Beyond-1 | Rs 50/- |
| 4. | Discourses on the Beyond -2 | Rs. 50/- |
| 5. | Discourses on the Beyond -3 | Rs. 50/- |
| 6. | Discourses on the Beyond -4 | Rs. 60/- |
| 7. | Discourses on the Beyond -5 | Rs. 60/- |
| 8. | The way to the imperceptible | Rs. 80/- |
| 9. | The Lights Immortal | Rs. 20/- |
| 10. | Transcendental Bliss | Rs. 70/- |
| 11. | How to Know Thy Real Self-(Vol-1) | Rs. 80/- |
| 12. | How to Know Thy Real Self-(Vol-2) | Rs. 80/- |
| 13. | How to Know Thy Real Self-(Vol-3) | Rs. 110/- |
| 14. | The Dawn of Khalsa Ideals | Rs. 10/- |
| 15. | A Glimpse of His Holiness - Baba ji | Rs. 5/- |
| 16. | Divine Word Contemplation Path', | Rs.150/- |